

# ਜਰਨੈਲ ਜ਼ੋਰਾਵਰ ਸਿੰਘ

ਬ੍ਰਿਗੇਡੀਅਰ ਗੁਰਬਚਨ ਸਿੰਘ ਬੱਲ

ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ ਪਟਿਆਲਾ

JARNAIL ZORAWAR SINGH (*Punjabi*)

*by*

BRIGADIER GURBACHAN SINGH BAL

1991
ਦੂਜੀ ਵਾਰ : 1100
ਮੁੱਲ : 50-00



ਸਰਦਾਰ ਤੀਰਥ ਸਿੰਘ ਐਮ. ਏ., ਐਲ-ਐਲ. ਐਮ., ਰਜਿਸਟ੍ਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ
ਵੱਲੋਂ ਪ੍ਰਕਾਸ਼ਿਤ ਅਤੇ ਜੈਸਮੈਨ ਪ੍ਰਿੰਟਰਜ਼, ਪਟਿਆਲਾ ਵਿਖੇ ਛਪੀ।

# ਵਿਸ਼ੈ-ਸੂਚੀ

# ਦੋ ਸ਼ਬਦ

## (ਪਹਿਲਾ ਸੰਸਕਰਣ)

ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਜਾਬੀ ਦੇ ਸਰਬਪੱਖੀ ਵਿਕਾਸ ਦੇ ਆਪਣੇ ਪ੍ਰਮੁਖ ਉੱਦੇਸ਼ ਦੀ ਪੂਰਤੀ ਲਈ ਨਿਰੰਤਰ ਉਪਰਾਲੇ ਕਰਦੀ ਆ ਰਹੀ ਹੈ। ਪੰਜਾਬ ਵਿਚ ਸੂਰਬੀਰਤਾ ਅਤੇ ਰਾਸ਼ਟਰੀ ਭਾਵਨਾ ਉਜਾਗਰ ਕਰਨ ਵਾਸਤੇ ਪੰਜਾਬੀ ਵਿਕਾਸ ਵੱਲੋਂ 1966 ਵਿਚ 'ਵੀਰ ਨਾਇਕ' ਅਤੇ 'ਵੀਰ ਪਰੰਪਰਾ' ਦੀਆਂ ਪੁਸਤਕ ਲੜੀਆਂ ਨੂੰ ਅੰਤਿਮ ਰੂਪ ਦਿੱਤਾ ਗਿਆ। ਪੰਜਾਬੀ ਦੀ ਵੀਰ ਨਾਇਕ ਲੜੀ ਅਧੀਨ ਕੁਲ 19 ਵੀਰ ਨਾਇਕਾਂ ਉੱਤੇ ਕੰਮ ਸ਼ੁਰੂ ਕੀਤਾ ਗਿਆ ਅਤੇ ਇਨ੍ਹਾਂ ਵਿਚੋਂ ਬਹੁਤ ਸਾਰੀਆਂ ਪੁਸਤਕਾਂ ਛਪ ਚੁੱਕੀਆਂ ਹਨ। ਇਹ ਹੱਥਲੀ ਪੁਸਤਕ ਇਸੇ ਲੜੀ ਦੀ ਇਕ ਮਹੱਤਵਪੂਰਨ ਕੜੀ ਹੈ।

ਇਸ ਪੁਸਤਕ ਦੇ ਲੇਖਕ ਬ੍ਰਿਗੇਡੀਅਰ ਗੁਰਬਚਨ ਸਿੰਘ ਬਲ ਦਾ ਕ੍ਰਿਆਸ਼ੀਲ ਨਿੱਜੀ ਤਜਰਬਾ ਥਾਂ ਥਾਂ ਤੇ ਝਲਕ ਮਾਰਦਾ ਹੈ। ਉਨ੍ਹਾਂ ਨੇ ਇਹ ਪੁਸਤਕ ਸਾਮੱਗਰੀ ਉਸ ਵਕਤ ਇਕੱਠੀ ਕਰਨੀ ਸ਼ੁਰੂ ਕੀਤੀ ਜਦੋਂ ਉਹ 'ਐਕਟਿਵ ਸਰਵਿਸ' ਵਿਚ ਸਨ। ਭਾਰਤ-ਚੀਨ ਸੰਘਰਸ਼ ਤੋਂ ਤੁਰਤ ਬਾਅਦ ਮੈਨੂੰ ਖੁਦ ਬ੍ਰਿਗੇਡੀਅਰ ਸਾਹਿਬ ਦਾ ਇਸੇ ਵਿਸ਼ੇ ਉੱਤੇ ਇਕ ਸਥਾਨਕ ਕਾਲਜ (ਮਹਿੰਦਰਾ ਕਾਲਜ, ਪਟਿਆਲਾ) ਵਿਖੇ ਲੈਕਚਰ ਸੁਣਨ ਦਾ ਸੁਭਾਗ ਪ੍ਰਾਪਤ ਹੋਇਆ ਸੀ, ਜਿਸ ਤੋਂ ਹਰ ਕੋਈ ਪ੍ਰਭਾਵਿਤ ਹੋਇਆ ਸੀ। ਉਨ੍ਹਾਂ ਨੇ ਇਹ ਸਪੱਸ਼ਟ ਕੀਤਾ ਸੀ ਕਿ ਉਨ੍ਹਾਂ ਦੇ ਨਿੱਜੀ ਤਜਰਬੇ ਨੇ ਹੀ 19ਵੀਂ ਸਦੀ ਦੇ ਯੋਧਿਆਂ ਦੀ ਯਾਦ ਤਾਜ਼ਾ ਕਰਵਾਈ ਸੀ ਅਤੇ ਉਹ ਹੈਰਾਨ ਸਨ ਕਿ ਭਾਰਤ ਦੇ ਜੰਮੂ ਕਸ਼ਮੀਰ ਦੇ ਖਿੱਤੇ (ਜੋ ਉਸ ਵੇਲੇ ਦੇ ਪੰਜਾਬ ਦਾ ਹਿੱਸਾ ਸੀ) ਵਿਚ ਜਰਨੈਲ ਜ਼ੋਰਾਵਰ ਸਿੰਘ ਵਰਗੇ ਸੂਰਬੀਰ ਨੇ 'ਦੁਸ਼ਮਨ ਤੇ ਕੁਦਰਤ' ਦੋਹਾਂ ਦਾ ਮੁਕਾਬਲਾ ਜ਼ਿੰਦਾ-ਦਿਲੀ ਨਾਲ ਕੀਤਾ ਸੀ।

ਜਰਨੈਲ ਜ਼ੋਰਾਵਰ ਸਿੰਘ ਇਕ ਅਣ-ਪਛਾਤਾ ਵੀਰ ਨਾਇਕ ਰਿਹਾ ਹੈ ਅਤੇ ਇਸ ਬਾਰੇ ਉਨ੍ਹਾਂ ਨੂੰ ਪਹਿਲੀ ਜਾਣਕਾਰੀ ਕਪਤਾਨ ਪ੍ਰੇਮ ਸਿੰਘ ਤੋਂ ਪ੍ਰਾਪਤ ਹੋਈ ਸੀ। ਬ੍ਰਿਗੇਡੀਅਰ ਗੁਰਬਚਨ ਸਿੰਘ ਬਲ ਨੇ ਇਹ ਪੁਸਤਕ ਲਿਖ ਕੇ ਇਕ ਵੱਡਮੁੱਲੀ ਸੇਵਾ ਕੀਤੀ ਹੈ। ਇਸੇ ਲਈ ਲੇਖਕ ਨੂੰ ਕਈ ਵਰ੍ਹਿਆਂ ਬੜੀ ਮਿਹਨਤ ਕਰਨੀ ਪਈ ਅਤੇ ਕਈ ਦਿੱਕਤਾਂ ਦਾ ਸਾਹਮਣਾ ਵੀ ਕਰਨਾ ਪਿਆ। ਲੇਖਕ ਨੇ ਇਸ ਪੁਸਤਕ ਵਿਚ ਜਰਨੈਲ ਜ਼ੋਰਾਵਰ ਸਿੰਘ ਦੇ ਜੀਵਨ ਤੇ ਕਾਰਜ ਦੇ ਨਾਲ ਨਾਲ ਅਣਜਾਣੇ ਇਲਾਕੇ ਦੀ ਭੂਗੋਲਿਕ ਸਥਿਤੀ ਅਤੇ ਅਣ-ਪਛਾਤੇ ਲੋਕਾਂ ਦੇ ਨਸਲੀ ਪਿਛੋਕੜ ਦਾ ਵੀ ਅਧਿਐਨ ਕੀਤਾ ਹੈ। ਇਸ ਲਈ ਇਹ ਪੁਸਤਕ ਭੂਗੋਲ ਅਤੇ ਸੈਨਿਕ ਇਤਿਹਾਸ ਨੂੰ ਲੇਖਕ ਦੀ ਵਿਸ਼ੇਸ਼ ਦੇਣ ਹੈ। ਪੂਰੀ ਉਮੀਦ ਹੈ ਕਿ ਜਿਥੇ ਇਹ ਪੁਸਤਕ

ਵਿਦਿਆਰਥੀਆਂ, ਅਧਿਆਪਕਾਂ ਅਤੇ ਆਮ ਪਾਠਕਾਂ ਲਈ ਲਾਭਦਾਇਕ ਹੈ, ਉਥੇ ਭਾਰਤ ਦੇ ਸੈਨਿਕ ਵੀ ਇਸ ਤੋਂ ਭਰਪੂਰ ਜਾਣਕਾਰੀ ਪ੍ਰਾਪਤ ਕਰ ਸਕਦੇ ਹਨ।

ਪੰਜਾਬੀ ਵਿਕਾਸ ਵਿਭਾਗ ਨਾਲ ਬ੍ਰਿਗੇਡੀਅਰ ਸਾਹਿਬ ਦਾ ਹਰ ਪੱਧਰ ਉੱਤੇ ਸਹਿਯੋਗ ਪ੍ਰਾਪਤ ਹੋਇਆ ਹੈ, ਜਿਸ ਲਈ ਵਿਭਾਗ ਉਨ੍ਹਾਂ ਦਾ ਰਿਣੀ ਹੈ।

ਪੰਜਾਬੀ ਵਿਕਾਸ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ
5-5-1978

**ਅਮਰਜੀਤ ਸਿੰਘ**
ਡਾਇਰੈਕਟਰ

ਅਧਿਆਇ 1

# ਖ਼ਾਨਦਾਨੀ ਇਤਿਹਾਸ

ਇਹ ਇਤਿਹਾਸ ਮੈਨੂੰ ਜ਼ੋਰਾਵਰ ਸਿੰਘ ਦੇ ਖ਼ਾਨਦਾਨ ਵੱਲੋਂ ਅਤੇ ਰਿਆਸੀ ਦੇ ਤਹਿਸੀਲਦਾਰ ਤੋਂ ਮਿਲਿਆ ਹੈ ਅਤੇ ਮੈਂ ਬਗੈਰ ਕਿਸੇ ਟੀਕਾ-ਟਿੱਪਣੀ ਤੋਂ ਲਿਖ ਦਿੱਤਾ ਹੈ।

ਜਰਨੈਲ ਜ਼ੋਰਾਵਰ ਸਿੰਘ ਕਾਂਗੜਾ ਦੇ ਡੋਗਰਾ ਰਾਜਪੂਤ ਅਤੇ ਇੱਜ਼ਤਦਾਰ ਕਲਹੂਰੀਆ ਘਰਾਣੇ ਨਾਲ ਸੰਬੰਧ ਰਖਦਾ ਹੈ। ਉਹ ਜ਼ਿਲ੍ਹਾ ਕਾਂਗੜਾ, ਤਹਿਸੀਲ ਹਮੀਰਪੁਰ, ਪਿੰਡ ਅਨਸਰਾ ਦੇ ਵਸਨੀਕ ਠਾਕਰ ਹਰਜੀਅ ਸਿੰਘ ਦਾ ਦੂਸਰਾ ਪੁੱਤਰ ਸੀ। ਏਸੇ ਥਾਂ ਹੀ ਉਸ ਦਾ ਜਨਮ ਐਤਵਾਰ ਦੁਪਹਿਰ 28 ਮਾਰਚ 1785 (16 ਚੇਤ 1841 ਬਿਕਰਮੀ) ਨੂੰ ਹੋਇਆ।

ਠਾਕਰ ਹਰਜੀਅ ਸਿੰਘ ਅਨਸਰਾ ਵਿਚ ਆਪਣੀ ਥੋੜ੍ਹੀ ਬਹੁਤ ਜ਼ਮੀਨ ਦੀ ਖੇਤੀ ਬਾੜੀ ਕਰਕੇ ਗੁਜ਼ਾਰਾ ਕਰਦਾ ਸੀ। ਉਸ ਦੇ ਪਰਿਵਾਰ ਦੇ ਬਾਕੀ ਆਦਮੀਆਂ ਤੇ ਸਬੰਧੀਆਂ ਨੇ ਵੀ ਆਪਣਾ ਕਿੱਤਾ ਸੈਨਾ ਨੂੰ ਹੀ ਅਪਨਾਇਆ। ਜ਼ੋਰਾਵਰ ਸਿੰਘ ਦੇ ਦੋ ਭਾਈ ਹੋਰ ਸਨ, ਜਿਨ੍ਹਾਂ ਦੇ ਨਾਮ ਸਰਦਾਰ ਸਿੰਘ ਤੇ ਦਲੀਪ ਸਿੰਘ ਸਨ। ਪਹਿਲਾ ਉਸ ਨਾਲੋਂ ਵੱਡਾ ਸੀ ਅਤੇ ਪਿਛਲਾ ਉਸ ਨਾਲੋਂ ਛੋਟਾ।

**ਬਚਪਨ ਅਤੇ ਮੁਢਲੇ ਪ੍ਰਭਾਵ :** ਜਦੋਂ ਉਹ ਅਜੇ ਬੱਚਾ ਹੀ ਸੀ, ਉਸ ਦੇ ਮਾਂ ਬਾਪ ਦਾ ਰਖਿਆ ਹੋਇਆ ਨਾਂ ਜ਼ੋਰਾਵਰ ਸਿੰਘ ਉਸ ਨਾਲ ਪੂਰਾ ਢੁਕਦਾ ਸੀ। ਉਹ ਬਹੁਤ ਸਡੌਲ ਅਤੇ ਤਾਕਤਵਰ ਬੱਚਾ ਸੀ। ਉਸ ਨੂੰ ਆਪਣੇ ਚੰਗੇ ਸਰੀਰ ਅਤੇ ਤਾਕਤ ਤੇ ਬਹੁਤ ਮਾਣ ਸੀ। ਉਸ ਵਿਚ ਕੁਝ ਜਮਾਂਦਰੂ ਗੁਣ ਸਨ ਜਿਸ ਕਰਕੇ ਉਹ ਆਪਣੇ ਮਿੱਤਰਾਂ ਵਿਚ ਸੁਭਾਵਿਕ ਹੀ ਇਕ ਆਗੂ ਬਣ ਗਿਆ। ਜਿਨ੍ਹਾਂ ਜਿਨ੍ਹਾਂ ਨੇ ਉਸ ਨੂੰ ਇਸ ਉਮਰ ਵਿਚ ਵੇਖਿਆ ਉਨ੍ਹਾਂ ਸਾਰਿਆਂ ਨੇ ਹੀ ਭਵਿਸ਼ਬਾਣੀ ਕੀਤੀ ਕਿ ਉਹ ਇਕ ਦਿਨ ਬੜਾ ਕਾਬਲ ਤੇ ਬਹਾਦਰ ਸਿਪਾਹੀ ਸਿੱਧ ਹੋਵੇਗਾ।

ਠਾਕਰ ਹਰਜੀਅ ਸਿੰਘ ਨੇ ਆਰੰਭ ਵਿਚ ਹੀ ਇਹ ਅਨੁਭਵ ਕਰ ਲਿਆ ਕਿ ਜ਼ੋਰਾਵਰ ਸਿੰਘ ਇਕ ਹੋਣਹਾਰ ਬੱਚਾ ਹੈ। ਏਸੇ ਲਈ ਉਸ ਨੇ ਉਸ ਦੀ ਪੜ੍ਹਾਈ ਲਈ ਇਕ ਪੰਡਿਤ ਨੀਅਤ ਕਰ ਦਿੱਤਾ ਅਤੇ ਉਹ ਉਸ ਦਾ ਇਕ ਮਨ ਭਾਉਂਦਾ ਵਿਦਿਆਰਥੀ ਸੀ। ਪਰ ਜ਼ੋਰਾਵਰ ਸਿੰਘ ਦਾ ਜ਼ਿਆਦਾ ਰੁਝਾਨ ਆਪਣੇ ਵੱਡੇ ਵਡੇਰਿਆਂ ਦਾ ਇਤਿਹਾਸ ਜਾਣਨ ਅਤੇ ਬਹਾਦਰ ਸਿਪਾਹੀਆਂ ਦੇ ਕਾਰਨਾਮਿਆਂ ਵਿਚ ਸੀ। ਇਨ੍ਹਾਂ ਕਹਾਣੀਆਂ ਨੇ ਇਸ ਨੌਜਵਾਨ ਵਿਚ ਏਨਾ ਜੋਸ਼ ਭਰ ਦਿੱਤਾ ਕਿ ਉਸ ਨੇ ਆਪਣਾ ਮਨ ਉਨ੍ਹਾਂ ਦੇ ਦਰਸਾਏ ਰਾਹਾਂ

ਤੇ ਹੀ ਚਲਣ ਦਾ ਬਣਾ ਲਿਆ ਅਤੇ ਇਹ ਸੋਚ ਲਿਆ ਕਿ ਉਹ ਕਿੱਤੇ ਵਜੋਂ ਸੈਨਾ ਨੂੰ ਹੀ ਅਪਣਾਵੇ। ਉਹ ਕੌਟਲੀਆ ਦੇ ਅਰਥ-ਸ਼ਾਸਤਰ ਨੂੰ ਬੜਾ ਚੰਗੀ ਤਰ੍ਹਾਂ ਪੜ੍ਹਦਾ ਸੀ ਅਤੇ ਉਸ ਨੇ ਗੁੰਝਲਦਾਰ ਸੈਨਿਕ ਸਮੱਸਿਆਵਾਂ ਇਸੇ ਤੋਂ ਪ੍ਰਾਪਤ ਕੀਤੀ ਸਿਖਿਆ ਰਾਹੀਂ ਹੀ ਹੱਲ ਕੀਤੀਆਂ। ਉਸ ਨੇ ਮੁਢਲੀ ਆਯੂ ਵਿਚ ਹੀ ਉਸ ਸਮੇਂ ਦੇ ਸ਼ਸਤਰਾਂ ਦੀ ਵਰਤੋਂ ਦੀ ਸਿੱਖਿਆ ਲੈਣੀ ਆਰੰਭ ਕਰ ਦਿੱਤੀ। ਉਸ ਨੇ ਛੇਤੀ ਹੀ ਉਸ ਸਮੇਂ ਦੇ ਪ੍ਰਚਲਤ ਸ਼ਸਤਰ ਤਲਵਾਰ, ਢਾਲ ਤੀਰ ਕਮਾਨ ਅਤੇ ਗਤਕਾ ਆਦਿ ਦੀ ਵਰਤੋਂ ਸਿੱਖ ਲਈ। ਉਹ ਇਕ ਬਹੁਤ ਚੋਟੀ ਦਾ ਨਿਸ਼ਾਨੇਬਾਜ਼ ਬਣ ਗਿਆ। ਉਹ ਸਵਾਰੀ ਅਤੇ ਸ਼ਿਕਾਰ ਦਾ ਵੀ ਬਹੁਤ ਚਾਹਵਾਨ ਸੀ। ਉਹ ਅਕਸਰ ਜੰਗਲ ਵਿਚ ਇਕੱਲਾ ਹੀ ਪੈਦਲ ਸ਼ੇਰ ਦੇ ਸ਼ਿਕਾਰ ਵਾਸਤੇ ਜਾਇਆ ਕਰਦਾ ਸੀ। ਛੇ ਸ਼ੇਰ ਉਸ ਨੇ ਸੈਨਾ ਵਿਚ ਭਰਤੀ ਹੋਣ ਤੋਂ ਪਹਿਲਾਂ ਮਾਰੇ ਅਤੇ ਉਹ ਸੱਚਮੁਚ ਹੀ ਇਕ ਨਿੱਡਰ ਸ਼ਿਕਾਰੀ ਅਤੇ ਬਹਾਦਰ ਮਨੁੱਖਾਂ ਵਿਚ ਜਾਣਿਆ ਜਾਣ ਲੱਗ ਪਿਆ।

ਹੌਲੀ ਹੌਲੀ ਉਸ ਦੀ ਤਲਵਾਰ ਬਾਜ਼ੀ ਤੇ ਨਿਸ਼ਾਨੇ ਬਾਜ਼ੀ ਦੀ ਧੁੰਮ ਸਾਰੇ ਕਾਂਗੜੇ ਵਿਚ ਪੈ ਗਈ। ਇਨ੍ਹਾਂ ਸ਼ਿਕਾਰੀ ਮੁਹਿੰਮਾਂ ਵਿਚ ਉਸ ਦੇ ਸਾਥੀਆਂ ਨੂੰ ਉਸ ਦੀ ਅਗਵਾਈ ਵਿਚ ਪੂਰਾ ਭਰੋਸਾ ਬੱਝ ਗਿਆ। ਉਹ ਇਕ ਪ੍ਰਭਾਵਸ਼ਾਲੀ ਵਿਅਕਤਿਤਵ ਵਾਲਾ ਛੇ ਫੁੱਟ ਉੱਚਾ ਬਹੁਤ ਸੁੰਦਰ ਜਵਾਨ ਬਣਿਆ।

ਜਵਾਨ ਹੋਣ ਤੇ ਉਸ ਨੇ ਸੈਨਾ ਵਿਚ ਭਰਤੀ ਹੋਣ ਦੀ ਪੱਕੀ ਇੱਛਾ ਬਣਾ ਲਈ। ਉਸ ਨੂੰ ਆਪਣੇ ਇਕ ਮਿੱਤਰ ਠਾਕਰ ਧਰਮ ਸਿੰਘ, ਸੋਖਾਲੀਆ ਦੇ ਪਿੰਡ ਬੋਟਾ, ਤਹਿਸੀਲ ਗੰਪੀਪੁਰ, ਜ਼ਿਲ੍ਹਾ ਕਾਂਗੜਾ, ਜਾਣ ਦਾ ਮੌਕਾ ਮਿਲਿਆ। ਦੋਵਾਂ ਦੀਆਂ ਮਾਤਾਵਾਂ ਏਸੇ ਹੀ ਪਿੰਡ ਦੀਆਂ ਸਨ ਅਤੇ ਇਕ ਦੂਸਰੇ ਦੀਆਂ ਬਹੁਤ ਪੱਕੀਆਂ ਸਹੇਲੀਆਂ ਸਨ। ਜਦੋਂ ਇਨ੍ਹਾਂ ਦੀਆਂ ਮਾਤਾਵਾਂ ਆਪਣੇ ਪੇਕੇ ਜਾਂਦੀਆਂ ਤਾਂ ਇਨ੍ਹਾਂ ਦੋਵਾਂ ਬੱਚਿਆਂ ਨੂੰ ਆਪਸ ਵਿਚ ਮੇਲ ਜੋਲ ਅਤੇ ਖੇਡਣ ਦਾ ਮੌਕਾ ਮਿਲਦਾ। ਉਨ੍ਹਾਂ ਦੀਆਂ ਮਾਤਾਵਾਂ ਨੇ ਇਨ੍ਹਾਂ ਦੋਵਾਂ ਦੀ ਮਿੱਤਰਤਾ ਦੀ ਰਸਮ ਮਨਾਈ ਅਤੇ ਇਸ ਮਿੱਤਰਤਾ ਦਾ ਆਰੰਭ ਇੰਨਾ ਚੰਗਾ ਹੋਇਆ ਜਿਹੜਾ ਸਾਰੀ ਉਮਰ ਰਿਹਾ। ਦੋਵੇਂ ਇਕ ਦੂਜੇ ਨੂੰ ਆਪਣੇ ਸਕਿਆਂ ਭਰਾਵਾਂ ਨਾਲੋਂ ਵੀ ਜ਼ਿਆਦਾ ਪਿਆਰ ਕਰਦੇ ਸਨ। ਉਨ੍ਹਾਂ ਦੇ ਰਿਸ਼ਤੇ ਵਿਚ ਤੰਗਦਿਲੀ ਅਤੇ ਖ਼ੁਦਗਰਜ਼ੀ ਜ਼ਿੰਦਗੀ ਭਰ ਕਦੇ ਨਹੀਂ ਆਈ ਸੀ।

**ਸਿੱਖ ਸੈਨਾ ਵਿਚ ਸੈਨਿਕ ਜੀਵਨ ਦਾ ਆਰੰਭ :** ਜ਼ੋਰਾਵਰ ਸਿੰਘ ਅਤੇ ਉਸ ਦੇ ਮਿੱਤਰ ਧਰਮ ਸਿੰਘ ਨੇ ਆਪਸ ਵਿਚ ਮਤਾ ਬਣਾ ਕੇ ਮਹਾਰਾਜਾ ਰਣਜੀਤ ਸਿੰਘ ਦੀ ਸੈਨਾ ਵਿਚ ਭਰਤੀ ਹੋਣ ਲਈ ਮੁਲਤਾਨ ਜਾਣ ਦਾ ਫ਼ੈਸਲਾ ਕੀਤਾ। ਇਹ 1806 ਈ. ਦਾ ਸਮਾਂ ਸੀ। ਇਸ ਲਈ ਉਨ੍ਹਾਂ ਨੇ ਇਕੱਠਿਆਂ ਹੀ ਘਰ ਛੱਡਿਆ ਅਤੇ ਮੁਲਤਾਨ ਪਹੁੰਚ ਕੇ ਦੋਵੇਂ ਹੀ ਮਹਾਰਾਜਾ ਰਣਜੀਤ ਸਿੰਘ ਦੀ ਪੈਦਲ ਸੈਨਾ ਵਿਚ ਭਰਤੀ ਹੋ ਗਏ। ਉਸ ਸਮੇਂ ਜ਼ੋਰਾਵਰ ਸਿੰਘ ਦੀ ਕਥਿਤ ਉਮਰ ਲਗਭਗ 14 ਸਾਲ ਦੀ ਸੀ, ਪਰੰਤੂ ਉਹ ਮਜ਼ਬੂਤ ਤੇ ਕਦ ਵਾਲਾ ਹੋਣ ਕਰਕੇ ਕਾਫ਼ੀ ਵੱਡਾ ਤੇ ਸਿਆਣਾ ਨਜ਼ਰ ਆਉਂਦਾ ਸੀ।

ਬਹੁਤ ਥੋੜ੍ਹੇ ਸਮੇਂ ਅੰਦਰ ਹੀ ਉਹ ਆਪਣੇ ਵੱਡੇ ਅਫ਼ਸਰਾਂ ਦੀ ਨਿਗਾਹ ਵਿਚ ਆ

ਗਿਆ ਅਤੇ ਆਪਣੇ ਗੁਣਾਂ ਨਾਲ ਉਸ ਨੇ ਸਾਰਿਆਂ ਕਮਾਂਡਰਾਂ ਤੇ ਸਾਥੀਆਂ ਨੂੰ ਪ੍ਰਭਾਵਿਤ ਕੀਤਾ। ਉਹ ਆਪਣਾ ਕੰਮ ਬੜੀ ਸੰਜੀਦਗੀ ਤੇ ਲਗਨ ਨਾਲ ਕਰਦਾ ਜਿਸ ਕਰਕੇ ਕਿਸੇ ਨੇ ਉਸ ਦੇ ਕੰਮ ਵਿਚ ਕਦੇ ਕੋਈ ਔਗੁਣ ਨਾ ਵੇਖਿਆ। ਉਸ ਨੂੰ ਆਪਣੀ ਪਲਟਣ ਦੇ ਸਿਪਾਹੀਆਂ ਵਿਚੋਂ ਇਕ ਬਹਾਦਰ ਦਲੇਰ, ਹੋਣਹਾਰ ਆਗੂ ਹੋਣ ਕਰਕੇ 50 ਜਵਾਨਾਂ ਦੀ ਪਲਟੂਨ ਦਾ ਕਮਾਂਡਰ ਬਣਾ ਦਿੱਤਾ ਗਿਆ। ਕਿਲ੍ਹੇ ਵਿਚ ਉਸ ਦੀ ਕੰਪਨੀ ਦੇ ਆਗੂ ਸੂਬੇਦਾਰ ਨੂੰ ਆਪਣੇ ਅਧੀਨ ਕੰਮ ਕਰਨ ਵਾਲਿਆਂ ਨੂੰ ਗਾਲ੍ਹਾਂ ਕੱਢਣ ਦੀ ਬਹੁਤ ਬੁਰੀ ਆਦਤ ਸੀ ਅਤੇ ਜ਼ੋਰਾਵਰ ਸਿੰਘ ਉਸ ਦੇ ਭੈੜੇ ਬੋਲਚਾਲ ਦੇ ਸਖ਼ਤ ਖ਼ਿਲਾਫ਼ ਸੀ। ਇਕ ਦਿਨ ਜ਼ੋਰਾਵਰ ਸਿੰਘ ਕਿਲ੍ਹੇ ਤੋਂ ਕਿਤੇ ਡਿਊਟੀ ਉੱਤੇ ਬਾਹਰ ਗਿਆ ਹੋਇਆ ਸੀ ਅਤੇ ਜਦੋਂ ਵਾਪਸ ਆਇਆ ਤਾਂ ਉਸ ਨੂੰ ਉਸ ਦੇ ਸਾਥੀਆਂ ਨੇ ਦੱਸਿਆ ਕਿ ਸੂਬੇਦਾਰ ਨੇ ਉਸ ਦੀ ਗ਼ੈਰਹਾਜ਼ਰੀ ਵਿਚ ਉਸ ਨੂੰ ਬਹੁਤ ਗਾਲ੍ਹਾਂ ਕੱਢੀਆਂ ਹਨ। ਜ਼ੋਰਾਵਰ ਸਿੰਘ ਇਹ ਬੇਇੱਜ਼ਤੀ ਨਾ ਸਹਾਰ ਸਕਿਆ ਅਤੇ ਚੜ੍ਹਦੀ ਜੁਆਨੀ ਦੇ ਜੋਸ਼ ਨਾਲ ਆਪਣੇ ਆਪ ਤੋਂ ਬਾਹਰ ਹੋ ਗਿਆ ਤੇ ਉਸ ਨੇ ਇਕ ਦਮ ਆਪਣੀ ਬੰਦੂਕ ਸੰਭਾਲੀ ਤੇ ਸੂਬੇਦਾਰ ਨੂੰ ਗੋਲੀ ਮਾਰ ਕੇ ਢੇਰ ਕੀਤਾ। ਕਿਲ੍ਹੇ ਵਿਚ ਉਹਦੀ ਪਲਟਣ ਦੇ ਵੱਡੇ ਅਫ਼ਸਰ ਇਸ ਘਟਨਾ ਤੋਂ ਬਹੁਤ ਹੀ ਗੁੱਸੇ ਵਿਚ ਆ ਗਏ ਅਤੇ ਉਨ੍ਹਾਂ ਨੇ ਜ਼ੋਰਾਵਰ ਸਿੰਘ ਦੀ ਗ੍ਰਿਫ਼ਤਾਰੀ ਦਾ ਹੁਕਮ ਦੇ ਦਿੱਤਾ। ਪਰ ਜ਼ੋਰਾਵਰ ਸਿੰਘ ਗ੍ਰਿਫ਼ਤਾਰੀ ਤੋਂ ਬਚਣ ਲਈ ਭੇਸ ਵਟਾ ਕੇ ਕਿਲ੍ਹੇ ਵਿਚੋਂ ਨਿਕਲਣ ਵਿਚ ਸਫ਼ਲ ਹੋ ਗਿਆ ਅਤੇ ਨਾਲ ਦੇ ਜੰਗਲ ਵਿਚ ਲੁਕ ਗਿਆ। ਉਸ ਦਾ ਮਿੱਤਰ ਧਰਮ ਸਿੰਘ ਉਸ ਨੂੰ ਚੋਰੀ ਛਿਪੀ ਖਾਣਾ ਦਾਣਾ ਪਹੁੰਚਾਉਂਦਾ ਰਿਹਾ ਅਤੇ ਉਹ ਜੰਗਲ ਵਿਚ 7 ਦਿਨ ਰਹਿ ਕੇ ਵਾਪਸ ਆਪਣੇ ਘਰ ਵੱਲ ਕਾਂਗੜੇ ਨੂੰ ਭੱਜ ਗਿਆ। ਇਸ ਤਰ੍ਹਾਂ ਉਸ ਨੇ ਆਪਣੀ ਪਹਿਲੀ ਸੈਨਿਕ ਨੌਕਰੀ ਦਾ ਅੰਤ ਕੀਤਾ।

**ਕਾਂਗੜਾ ਸੈਨਾ ਵਿਚ ਨੌਕਰੀ :** ਉਸ ਸਮੇਂ ਰਾਜਾ ਸੰਸਾਰ ਚੰਦ ਕਟੋਚ ਕਾਂਗੜੇ ਤੇ ਰਾਜ ਕਰਦਾ ਸੀ। ਜ਼ੋਰਾਵਰ ਸਿੰਘ ਕਾਂਗੜਾ ਸੈਨਾ ਵਿਚ ਭਰਤੀ ਹੋ ਗਿਆ ਅਤੇ ਆਪਣੀ ਉੱਚ ਯੋਗਤਾ ਨਾਲ ਥੋੜ੍ਹੇ ਹੀ ਸਮੇਂ ਵਿਚ ਉਸ ਨੇ ਸੂਬੇਦਾਰ ਦੀ ਉੱਚੀ ਪਦਵੀ ਪ੍ਰਾਪਤ ਕਰ ਲਈ। ਉਸ ਨੂੰ ਰਾਜੇ ਦੀ ਫ਼ੌਜ ਨੂੰ ਲੜਾਈ ਦੇ ਨਵੇਂ ਢੰਗਾਂ ਦੀ ਸਿਖਲਾਈ ਦੇਣ ਵਾਸਤੇ ਨੀਅਤ ਕਰ ਦਿੱਤਾ ਗਿਆ ਅਤੇ ਇਹ ਕੰਮ ਉਸ ਨੇ ਬੜਾ ਦਿਲ ਲਾ ਕੇ ਕੀਤਾ, ਜਿਸ ਨਾਲ ਉਸ ਦੀ ਯੋਗਤਾ ਪੂਰਨ ਤੌਰ ਤੇ ਨਿਖਰ ਆਈ ਅਤੇ ਸੰਸਾਰ ਚੰਦ ਦੀ ਫ਼ੌਜ ਵਿਚ ਉਹ ਚੰਗੇ ਅਫ਼ਸਰਾਂ ਦੀ ਗਿਣਤੀ ਵਿਚ ਆਉਣ ਲੱਗ ਪਿਆ।

**ਗ੍ਰਿਫ਼ਤਾਰੀ ਅਤੇ ਬਚ ਕੇ ਨੱਸਣਾ :** ਇਸ ਸਮੇਂ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਰਾਜ ਦੀ ਹੱਦ ਕਾਫ਼ੀ ਵਧਾ ਲਈ ਹੋਈ ਸੀ ਤੇ ਉਸ ਨੇ ਰਾਜਾ ਸੰਸਾਰ ਚੰਦ ਕੋਲੋਂ ਭੀ ਲਗਾਨ ਦੀ ਮੰਗ ਕੀਤੀ। ਰਾਜਾ ਦੇ ਲਗਾਨ ਦੇਣ ਤੋਂ ਨਾਂਹ ਕਰਨ ਤੇ ਮਹਾਰਾਜਾ ਰਣਜੀਤ ਸਿੰਘ ਨੇ ਕਾਂਗੜਾ ਫ਼ਤਿਹ ਕਰਨ ਵਾਸਤੇ ਖ਼ਾਲਸਾ ਫ਼ੌਜ ਭੇਜ ਦਿੱਤੀ। ਕਾਂਗੜੇ ਦੀਆ ਫ਼ੌਜਾਂ ਵੀ ਟਾਕਰੇ ਲਈ ਤਿਆਰ ਹੋ ਗਈਆਂ। ਕਾਂਗੜਾ ਕਿਲ੍ਹੇ ਦੇ ਦੁਆਲੇ ਬੜੀ ਖ਼ੂਨਖਾਰ ਤੇ ਭਿਆਨਕ ਲੜਾਈ ਹੋਈ। ਕਾਂਗੜੇ ਦਾ ਕਿਲ੍ਹਾ ਬਹੁਤ ਮੁਸ਼ਕਿਲ ਢਲਵਾਨ ਵਾਲੀ ਪਹਾੜੀ ਤੇ ਬਣਿਆ ਹੋਇਆ ਸੀ। ਦੋਵੇਂ ਪਾਸਿਆਂ ਤੋਂ

ਬਹੁਤ ਜ਼ਿਆਦਾ ਜਾਨੀ ਨੁਕਸਾਨ ਹੋਣ ਦੇ ਉਪਰੰਤ ਵੀ ਜਿੱਤ ਹਾਰ ਦਾ ਕੋਈ ਫ਼ੈਸਲਾ ਨਾ ਹੋ ਸਕਿਆ। ਜ਼ੋਰਾਵਰ ਸਿੰਘ ਨੇ ਆਪਣੇ ਜਵਾਨਾਂ ਦੀ ਬੜੀ ਸਿਆਣਪ ਨਾਲ ਅਗਵਾਈ ਕੀਤੀ ਅਤੇ ਉਹ ਆਪ ਇਤਨੀ ਦ੍ਰਿੜ੍ਹਤਾ ਤੇ ਬਹਾਦਰੀ ਨਾਲ ਲੜਿਆ ਕਿ ਸਿੱਖ ਫ਼ੌਜ ਦੀਆਂ ਕਿਲ੍ਹਾ ਸਰ ਕਰਨ ਦੀਆਂ ਸਾਰੀਆਂ ਯੋਜਨਾਵਾਂ ਉਸ ਦੇ ਕਾਰਨਾਮਿਆਂ ਨੇ ਮਿੱਟੀ ਵਿਚ ਮਿਲਾ ਦਿੱਤੀਆਂ।

ਸਿੱਖ ਫ਼ੌਜ ਦਾ ਆਗੂ ਬਹੁਤ ਸ਼ਸ਼ੋਪੰਜ ਵਿਚ ਪੈ ਗਿਆ ਅਤੇ ਉਸ ਨੇ ਅਨੁਭਵ ਕੀਤਾ ਕਿ ਜਿੰਨਾ ਚਿਰ ਜ਼ੋਰਾਵਰ ਸਿੰਘ ਕਾਂਗੜਾ ਫ਼ੌਜ ਵਿਚ ਕਮਾਂਡਰ ਹੈ ਉਤਨਾ ਚਿਰ ਉਨ੍ਹਾਂ ਨੂੰ ਹਾਰ ਦੇਣੀ ਅਸੰਭਵ ਹੈ। ਉਸ ਨੇ ਹੁਸ਼ਿਆਰੀ ਨਾਲ ਰਾਜਾ ਸੰਸਾਰ ਚੰਦ ਨੂੰ ਆਪਣੀ ਚਾਲ ਵਿਚ ਫਸਾ ਲਿਆ ਜਿਹੜਾ ਕਿ ਪਹਿਲਾਂ ਹੀ ਲੜਾਈ ਤੋਂ ਥੱਕ ਚੁੱਕਾ ਹੋਇਆ ਸੀ ਅਤੇ ਹਥਿਆਰ ਸੁੱਟਣ ਹੀ ਵਾਲਾ ਸੀ। ਕਿਹਾ ਜਾਂਦਾ ਹੈ, ਕਿ ਸਿੱਖ ਕਮਾਂਡਰ ਨੇ ਕਾਂਗੜੇ ਦੇ ਰਾਜੇ ਨੂੰ ਇਹ ਸੁਨੇਹਾ ਭੇਜਿਆ ਕਿ ਜੇ ਉਹ ਜ਼ੋਰਾਵਰ ਸਿੰਘ ਨੂੰ ਰਣਜੀਤ ਸਿੰਘ ਦੀਆਂ ਫ਼ੌਜਾਂ ਦੇ ਹਵਾਲੇ ਕਰ ਦੇਵੇ ਅਤੇ ਲਾਹੌਰ ਦੇ ਸ਼ਾਹੀ ਦਰਬਾਰ ਦੀ ਅਧੀਨਗੀ ਮੰਨ ਲਵੇ ਤਾਂ ਕਾਂਗੜੇ ਦਾ ਘੇਰਾ ਉਠਾ ਦਿੱਤਾ ਜਾਵੇਗਾ ਅਤੇ ਕੋਈ ਲਗਾਨ ਉਸ ਤੋਂ ਨਹੀਂ ਲਿਆ ਜਾਵੇਗਾ। ਰਾਜਾ ਸੰਸਾਰ ਚੰਦ ਨੇ ਇਹ ਸ਼ਰਤਾਂ ਮੰਨ ਲਈਆਂ ਅਤੇ ਜ਼ੋਰਾਵਰ ਸਿੰਘ ਨੂੰ ਸਿੱਖ ਜਰਨੈਲ ਦੇ ਹੱਥਾਂ ਵਿਚ ਦੇ ਦਿੱਤਾ ਅਤੇ ਜਿਨ੍ਹਾਂ ਨੇ ਉਸ ਨੂੰ ਬੰਦੀ ਬਣਾ ਲਿਆ। ਜ਼ੋਰਾਵਰ ਸਿੰਘ ਦੇ ਹੱਥ-ਪੈਰ ਲੋਹੇ ਦੀਆਂ ਜ਼ੰਜੀਰਾਂ ਨਾਲ ਬੰਨ੍ਹ ਕੇ ਜੇਤੂ ਫ਼ੌਜਾਂ ਖ਼ੁਸ਼ੀਆਂ ਮਨਾਉਂਦੀਆਂ ਲਾਹੌਰ ਨੂੰ ਚਲ ਪਈਆਂ। ਲਾਹੌਰ ਨੂੰ ਜਾਂਦਿਆਂ ਰਸਤੇ ਵਿਚ ਜ਼ੋਰਾਵਰ ਸਿੰਘ ਨੇ ਟੱਟੀ ਪਿਸ਼ਾਬ ਦਾ ਬਹਾਨਾ ਲਾ ਕੇ ਬੇਨਤੀ ਕੀਤੀ ਕਿ ਉਸ ਦੇ ਇਕ ਹੱਥ ਨਾਲੋਂ ਜ਼ੰਜੀਰ ਖੋਲ੍ਹ ਦਿੱਤੀ ਜਾਵੇ। ਉਸ ਦੀ ਇਹ ਗੱਲ ਮੰਨ ਕੇ ਇਕ ਬਾਂਹ ਅਤੇ ਇਕ ਲੱਤ ਖੋਲ੍ਹ ਦਿੱਤੀ ਗਈ ਜਦੋਂ ਉਸ ਨੂੰ ਥੋੜ੍ਹੇ ਜਿਹੇ ਸਿਪਾਹੀਆਂ ਦੀ ਗਾਰਦ ਦਰਿਆ ਦੇ ਕੰਢੇ ਕੰਢੇ ਲਿਜਾ ਰਹੀ ਸੀ, ਤਾਂ ਜ਼ੋਰਾਵਰ ਸਿੰਘ ਨੂੰ ਆਪਣੀ ਗ੍ਰਿਫ਼ਤਾਰੀ ਅਤੇ ਸਾਹਮਣੇ ਦਿੱਸਦੇ ਦੰਡ ਦੇ ਵਜੋਂ ਸਿੱਖਾਂ ਦੇ ਹੱਥੋਂ ਮੌਤ ਬਹੁਤ ਹੀ ਬੁਰੀ ਲੱਗੀ। ਉਸ ਨੇ ਗੁੱਸੇ ਵਿਚ ਆ ਕੇ ਇਕ ਐਸਾ ਹੁਜਕਾ ਜ਼ੰਜੀਰਾਂ ਨੂੰ ਮਾਰਿਆ ਕਿ ਉਸ ਦੀ ਦੂਜੀ ਬਾਂਹ ਦੀ ਜ਼ੰਜੀਰ ਵੀ ਟੁੱਟ ਗਈ। ਹੋਰ ਝਟਕਿਆਂ ਨਾਲ ਪੈਰਾਂ ਦੀਆਂ ਜ਼ੰਜੀਰਾਂ ਵੀ ਟੁੱਟ ਗਈਆਂ। ਉਸ ਦੀ ਗਾਰਦ ਉਸ ਦੀ ਤਾਕਤ ਦਾ ਜਾਦੂ ਵੇਖਕੇ ਹੱਕੀ ਬੱਕੀ ਰਹਿ ਗਈ ਅਤੇ ਉਸ ਵੱਲ ਪ੍ਰਭਾਵਿਤ ਹੋ ਕੇ ਤੱਕਦੀ ਹੀ ਰਹਿ ਗਈ। ਹੁਣ ਉਹ ਆਜ਼ਾਦ ਸੀ। ਇਹ ਸਭ ਦਰਿਆ ਬਿਆਸ ਦੇ ਕੰਢੇ ਤੇ ਵਾਪਰਿਆ। ਉਸ ਨੇ ਦਰਿਆ ਵਿਚ ਝਟ ਛਾਲ ਕੱਢ ਮਾਰੀ ਅਤੇ ਦਰਿਆ ਤਰ ਕੇ ਕੰਢੇ ਤੇ ਚਲਾ ਗਿਆ। ਸਿੱਖ ਫ਼ੌਜਾਂ ਨੇ ਉਸ ਦਾ ਪਿੱਛਾ ਨਾ ਕੀਤਾ।

**ਜੰਮੂ ਸੈਨਾ ਵਿਚ ਨੌਕਰੀ :** ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਤੋਂ ਬਚ ਕੇ ਜ਼ੋਰਾਵਰ ਸਿੰਘ ਸਿੱਧਾ ਕਾਂਗੜੇ ਵਿਚ ਠਾਕੁਰ ਧਰਮ ਸਿੰਘ ਦੇ ਘਰ ਪੁੱਜਾ। ਉਹ ਇਥੇ ਕੁਝ ਦਿਨ ਠਹਿਰ ਕੇ ਨੌਕਰੀ ਲੱਭਣ ਵਾਸਤੇ ਚੰਬਾ ਦਰਬਾਰ ਵਿਚ ਹਾਜ਼ਰ ਹੋਇਆ। ਚੰਬੇ ਨੌਕਰੀ ਲੱਭਣ ਵਿਚ ਉਹ ਅਸਫਲ ਰਿਹਾ ਅਤੇ ਫਿਰ ਆਪਣੇ ਦੋਸਤ ਦੇ ਘਰ ਪਰਤ

ਆਇਆ। ਰਸਤੇ ਵਿਚ ਉਸ ਨੂੰ ਪਤਾ ਲੱਗਾ ਕਿ ਜੰਮੂ ਦਾ ਰਾਜਾ ਗੁਲਾਬ ਸਿੰਘ ਆਪਣੀ ਫ਼ੌਜ ਵਿਚ ਚੰਗੇ ਡੋਗਰਾ ਰਾਜਪੂਤ, ਬਾਹਰਲੇ ਰਾਜਾਂ ਤੋਂ ਭੀ ਭਰਤੀ ਕਰਨਾ ਚਾਹੁੰਦਾ ਸੀ। ਠਾਕੁਰ ਧਰਮ ਸਿੰਘ ਵੀ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਤੋਂ ਨੌਕਰੀ ਛੱਡ ਆਇਆ ਸੀ ਤੇ ਨਵੀਂ ਨੌਕਰੀ ਲੈਣ ਵਾਸਤੇ ਘਰ ਮੁੜ ਆਇਆ ਸੀ। ਦੋਨੋਂ ਮਿੱਤਰ ਤੇ ਉਨ੍ਹਾਂ ਦੇ ਪਿੰਡ ਦੇ ਚਾਰ ਹੋਰ ਸਾਥੀ ਇਕੱਠੀ ਸਲਾਹ ਬਣਾ ਕੇ ਰਾਜਾ ਗੁਲਾਬ ਸਿੰਘ ਦੀ ਫੌਜ ਵਿਚ ਭਰਤੀ ਹੋਣ ਲਈ ਜੰਮੂ ਵੱਲ ਤੁਰੇ।

ਸਾਹਮਣੇ ਆਉਣ ਤੇ ਰਾਜਾ ਗੁਲਾਬ ਸਿੰਘ ਨੇ ਜ਼ੋਰਾਵਰ ਸਿੰਘ ਨੂੰ ਪੁੱਛਿਆ ਕਿ ਉਹ ਤੇ ਉਸ ਦੇ ਸਾਥੀ ਕਿੰਨੀ ਤਨਖ਼ਾਹ ਸਵੀਕਾਰ ਕਰਨਗੇ? ਉੱਤਰ ਵਿਚ ਜ਼ੋਰਾਵਰ ਸਿੰਘ ਨੇ ਕਿਹਾ ''ਜਿਥੋਂ ਤਕ ਉਸ ਦੇ ਸਾਥੀਆਂ ਦਾ ਸੰਬੰਧ ਹੈ, ਤਨਖ਼ਾਹ ਨਿਯੁਕਤ ਕਰ ਦਿੱਤੀ ਜਾਵੇ, ਪਰੰਤੂ ਉਹਦੀ ਤਨਖ਼ਾਹ ਦਾ ਫ਼ੈਸਲਾ ਲੜਨ ਵਿਚ ਉਸ ਦੀ ਯੋਗਿਤਾ ਵੇਖਣ ਤੋਂ ਬਾਅਦ ਹੀ ਕੀਤਾ ਜਾਵੇ।'' ਰਾਜਾ ਇਹ ਉੱਤਰ ਸੁਣਕੇ ਬੜਾ ਹੀ ਖ਼ੁਸ਼ ਹੋਇਆ ਅਤੇ ਜ਼ੋਰਾਵਰ ਸਿੰਘ ਨੂੰ ਉਸ ਦੇ ਸਾਥੀਆਂ ਸਮੇਤ ਫ਼ੌਜ ਵਿਚ ਭਰਤੀ ਕਰ ਲਿਆ। ਉਨ੍ਹਾਂ ਸਾਰਿਆਂ ਨੂੰ ਰਿਆਸੀ ਦੇ ਕਿਲ੍ਹੇ ਤੇ ਨਿਯੁਕਤ ਕਰ ਦਿੱਤਾ ਗਿਆ। ਜ਼ੋਰਾਵਰ ਸਿੰਘ ਨੂੰ 40 ਜਵਾਨਾਂ ਦਾ ਆਗੂ ਬਣਾ ਦਿੱਤਾ ਗਿਆ।

**ਯੋਗਿਤਾ ਵਿਖਾਉਣਾ :** ਇਕ ਦਿਨ ਗਵਾਂਢੀ ਰਾਜ ਦੇ ਦੋ ਵੱਡੇ ਸਰਦਾਰ ਰਾਇ ਭੁਪਿੰਦਰ ਅਤੇ ਦਿਵਾਨ ਸਿੰਘ ਨੇ 400 ਜਵਾਨਾਂ ਨਾਲ ਰਿਆਸੀ ਦੇ ਕਿਲ੍ਹੇ ਤੇ ਹਮਲਾ ਕਰ ਦਿੱਤਾ। ਇਹ ਕਿਲ੍ਹਾ ਅੱਜ ਤਕ ਭੀ ਮੌਜੂਦ ਹੈ। ਉਸ ਸਮੇਂ ਕਿਲ੍ਹੇ ਵਿਚ ਕੇਵਲ 100 ਸਿਪਾਹੀ ਹੀ ਸਨ। ਕਿਲ੍ਹੇ ਦੇ ਕਮਾਂਡਰ ਨੇ ਇਹ ਸੋਚ ਕੇ ਕਿ ਲੜਨ ਵਾਸਤੇ ਕਿਲ੍ਹੇ ਵਿਚ ਫ਼ੌਜ ਪੂਰੀ ਨਹੀਂ, ਦੁਸ਼ਮਣ ਨਾਲ ਸਮਝੌਤੇ ਲਈ ਗੱਲ ਬਾਤ ਸ਼ੁਰੂ ਕਰਨੀ ਚਾਹੀ। ਪਰੰਤੂ ਜਦੋਂ ਜ਼ੋਰਾਵਰ ਸਿੰਘ ਨੂੰ ਕਿਲ੍ਹੇ ਦੇ ਕਮਾਂਡਰ ਦੀ ਇਸ ਬੁਜ਼ਦਿਲੀ ਦਾ ਪਤਾ ਲੱਗਾ, ਤਾਂ ਉਸ ਨੇ ਕਿਲ੍ਹੇ ਦੇ ਆਗੂ ਨੂੰ ਬੰਦੀ ਬਣਾ ਲਿਆ ਅਤੇ ਆਪਣੇ ਆਪ ਹੀ ਕਿਲ੍ਹੇ ਦੀ ਸੈਨਾ ਦੀ ਵਾਗਡੋਰ ਸੰਭਾਲ ਲਈ ਅਤੇ ਰਖਸ਼ਕ ਮੋਰਚੇ ਸੰਭਾਲ ਲਏ। ਉਸ ਨੇ ਚੁਪਕੇ ਜਿਹੇ ਦੋ ਜਾਸੂਸ ਕਿਲ੍ਹੇ ਵਿਚੋਂ ਕਿਲ੍ਹੇ ਦੀ ਰਖਸ਼ਾ ਲਈ ਹੋਰ ਫ਼ੌਜੀ ਕੁਮਕ ਮੰਗਾਉਣ ਵਾਸਤੇ ਜੰਮੂ ਭੇਜ ਦਿੱਤੇ। ਇਸ ਸਮੇਂ ਜ਼ੋਰਾਵਰ ਸਿੰਘ ਨੇ ਆਪਣੀ ਇਕ ਬਹੁਤ ਵੱਡੀ ਦਲੇਰੀ ਦਿਖਾਈ ਅਤੇ ਆਪਣੀ ਜਥੇਬੰਦੀ ਦੀ ਲਿਆਕਤ ਨਾਲ ਕਿਲ੍ਹੇ ਨੂੰ ਵੈਰੀ ਦੇ ਕਬਜ਼ੇ ਵਿਚ ਚਲੇ ਜਾਣ ਤੋਂ ਬਚਾਈ ਰਖਿਆ। ਜੰਮੂ ਤੋਂ ਹੋਰ ਫ਼ੌਜ ਪਹੁੰਚਣ ਉੱਤੇ ਜ਼ੋਰਾਵਰ ਸਿੰਘ ਕਿਲ੍ਹੇ ਤੋਂ ਬਾਹਰ ਨਿਕਲ ਆਇਆ ਤੇ ਹਮਲਾਆਵਰਾਂ ਨੂੰ ਬੜੀ ਮਾਰੂ ਅਤੇ ਜ਼ਬਰਦਸਤ ਹਾਰ ਦਿੱਤੀ। ਬਾਗ਼ੀ ਸਰਦਾਰ ਜੀਂਦੇ ਹੀ ਬੰਦੀ ਬਣਾ ਲਏ ਗਏ ਅਤੇ ਉਨ੍ਹਾਂ ਨੂੰ ਸਖ਼ਤ ਤੋਂ ਸਖ਼ਤ ਸਜ਼ਾਵਾਂ ਦਿੱਤੀਆਂ ਗਈਆਂ। ਇਸ ਤਰ੍ਹਾਂ ਜ਼ੋਰਾਵਰ ਸਿੰਘ ਦੀ ਜੰਮੂ ਦਰਬਾਰ ਅਤੇ ਰਾਜਾ ਗੁਲਾਬ ਸਿੰਘ ਦੇ ਦਿਲ ਵਿਚ ਉਸ ਦੇ ਇਕ ਚੰਗੇ ਪ੍ਰਬੰਧਕ ਅਤੇ ਚੰਗੇ ਆਗੂ ਦੇ ਤੌਰ ਤੇ ਬਹੁਤ ਜ਼ਿਆਦਾ ਇੱਜ਼ਤ ਵਧ ਗਈ।

**ਹੋਰ ਜਿਤਾ :** ਜ਼ੋਰਾਵਰ ਸਿੰਘ ਉਹ ਮਨੁੱਖ ਸੀ ਜਿਹੜਾ ਕਦੇ ਵੀ ਚੈਨ ਨਾਲ

ਨਹੀਂ ਸੀ ਬੈਠ ਸਕਦਾ । ਉਸ ਨੇ ਰਿਆਸੀ ਦੇ ਨੇੜੇ ਤੇੜੇ ਦੇ ਪਹਾੜੀ ਲੋਕਾਂ ਨੂੰ ਇਕੱਠਾ ਕਰ ਕੇ ਬਾਕਾਇਦਾ ਫ਼ੌਜ ਬਣਾ ਕੇ ਉਨ੍ਹਾਂ ਨੂੰ ਜਥੇ-ਬੰਦ ਕੀਤਾ । ਇਸ ਫ਼ੌਜ ਦੀ ਸਹਾਇਤਾ ਨਾਲ ਉਸ ਨੇ ਸੁਲਾਲ, ਅਰਨਾਸ, ਨਾਗੋਟ ਅਤੇ ਦੇਵੀਗੜ੍ਹ ਨੂੰ ਅਧੀਨ ਕੀਤਾ ਤੇ ਜੰਮੂ ਰਾਜ ਨਾਲ ਆਪਣੀ ਹੀ ਹਿੰਮਤ ਨਾਲ ਮਿਲਾ ਦਿੱਤਾ । ਉਸ ਨੇ ਉਨ੍ਹਾਂ ਥਾਵਾਂ ਤੇ ਕਿਲ੍ਹੇ ਬਣਾਏ ਅਤੇ ਇਨ੍ਹਾਂ ਵਿਚ ਪੱਕੇ ਤੌਰ ਤੇ ਆਪਣੀ ਫ਼ੌਜ ਰਖ ਦਿੱਤੀ । ਰਾਮਬਨ ਦੇ ਨੇੜੇ ਰਾਜਪੂਤ ਕਿਲ੍ਹਾ ਵੀ ਜ਼ੋਰਾਵਰ ਸਿੰਘ ਦਾ ਹੀ ਬਣਾਇਆ ਹੋਇਆ ਹੈ । ਇਸ ਤਰ੍ਹਾਂ ਉਸ ਨੇ ਕਿਸ਼ਤਵਾੜ ਅਤੇ ਰਿਆਸੀ ਦੇ ਵਿਚਾਲੇ ਅੱਠ ਕਿਲ੍ਹੇ ਬਣਵਾਏ ਅਤੇ ਉਨ੍ਹਾਂ ਵਿਚ ਕਈ ਸਾਲਾਂ ਵਾਸਤੇ ਦਾਣਾ ਪਾਣੀ ਤੇ ਗੋਲੀ ਸਿੱਕਾ ਜਮ੍ਹਾਂ ਕਰਵਾ ਦਿੱਤਾ । ਉਸ ਨੇ ਹਰ ਇਕ ਕਿਲ੍ਹੇ ਵਿਚ ਕੁਝ ਖ਼ਜ਼ਾਨਾ ਵੀ ਰਖਿਆ । ਪਿਛੋਂ ਉਨ੍ਹਾਂ ਕਿਲ੍ਹਿਆਂ ਨੇ ਜ਼ੋਰਾਵਰ ਸਿੰਘ ਦੀਆਂ ਲਦਾਖ ਦੀਆਂ ਫ਼ੌਜੀ ਮੁਹਿੰਮਾਂ ਲਈ ਮਹਾਨ ਅੱਡਿਆਂ ਦਾ ਤੇ ਰਸਦ, ਗੋਲੀ, ਬਰੂਦ ਅਤੇ ਫ਼ੌਜੀ ਲੋੜਾਂ ਨੂੰ ਲੜਾਈ ਦੇ ਮੈਦਾਨ ਵਿਚ ਪਹੁੰਚਾਉਣ ਦਾ ਮਹਾਨ ਕੰਮ ਕੀਤਾ ।

ਇਨ੍ਹਾਂ ਕਿਲ੍ਹਿਆਂ ਦਾ ਰਾਜ-ਪ੍ਰਬੰਧ ਪਹਿਲੋਂ ਪਹਿਲ ਜ਼ੋਰਾਵਰ ਸਿੰਘ ਨੇ ਆਪਣੇ ਦੋਸਤ ਠਾਕੁਰ ਧਰਮ ਸਿੰਘ ਨੂੰ ਸੌਂਪਿਆ ਜਿਸ ਨੂੰ ਕਿ ਉਨ੍ਹੀਂ ਦਿਨੀਂ ਥਾਣੇਦਾਰ ਕਿਹਾ ਜਾਂਦਾ ਸੀ। ਉਸ ਦਾ ਕੰਮ ਫ਼ੌਜੀ ਟਿਕਾਣਿਆਂ ਦੀ ਹਿਫ਼ਾਜ਼ਤ ਕਰਨ ਦਾ ਹੁੰਦਾ ਸੀ । ਠਾਕੁਰ ਧਰਮ ਸਿੰਘ ਨੂੰ ਉਸ ਇਲਾਕੇ ਦੇ ਨਵੇਂ ਹਾਕਮ ਵਜੋਂ ਰਾਜ-ਪ੍ਰਬੰਧ ਲਈ ਰਾਜਾ ਗੁਲਾਬ ਸਿੰਘ ਨੇ ਆਗਿਆ ਦੇ ਦਿੱਤੀ । 1947 ਦੀ ਆਜ਼ਾਦੀ ਤੋਂ ਪਹਿਲੋਂ ਥਾਣੇਦਾਰ ਦੀ ਪਦਵੀ ਉੱਤੇ ਇਨ੍ਹਾਂ ਕਿਲ੍ਹਿਆ ਵਿਚ ਠਾਕੁਰ ਧਰਮ ਸਿੰਘ ਦੇ ਖ਼ਾਨਦਾਨ ਦਾ ਹੀ ਵਿਅਕਤੀ ਡਿਊਟੀ ਉੱਤੇ ਲਗਾਇਆ ਜਾਂਦਾ ਸੀ ।

**ਤਰੱਕੀ :** ਰਾਜਾ ਗੁਲਾਬ ਸਿੰਘ ਨੇ ਜ਼ੋਰਾਵਰ ਸਿੰਘ ਦੀਆਂ ਰਿਆਸੀ ਦੇ ਆਲੇ ਦੁਆਲੇ ਦੀਆਂ ਜਿੱਤਾਂ ਵੇਖ ਕੇ, ਜਿਹੜੀਆਂ ਕਿ ਉਸ ਨੇ ਜੰਮੂ ਰਾਜ ਦੇ ਵਾਸਤੇ ਕੀਤੀਆਂ ਸਨ, ਬਹੁਤ ਹੀ ਖ਼ੁਸ਼ ਹੋਇਆ । ਉਸ ਨੇ ਜ਼ੋਰਾਵਰ ਸਿੰਘ ਨੂੰ ਰਿਆਸੀ ਅਤੇ ਕਿਸ਼ਤਵਾੜ ਦੇ ਇਲਾਕਿਆ ਦਾ ਜਰਨੈਲ ਨਿਯੁਕਤ ਕਰ ਦਿੱਤਾ । ਘਰੋਗੀ ਤੇ ਸ਼ਹਿਰੀ ਪ੍ਰਬੰਧ ਵੀ ਜਰਨੈਲ ਜ਼ੋਰਾਵਰ ਸਿੰਘ ਨੂੰ ਸੌਂਪ ਦਿੱਤਾ ਗਿਆ । ਇਸ ਨਾਲ ਉਸ ਨੂੰ ਇਕ ਹੋਰ ਵਜ਼ੀਰ ਦੀ ਪਦਵੀ ਵੀ ਦੇ ਦਿੱਤੀ ਗਈ । ਇਸ ਲਈ ਉਸ ਦਿਨ ਤੋਂ ਜ਼ੋਰਾਵਰ ਸਿੰਘ ਨੂੰ ਜਰਨੈਲ ਵਜ਼ੀਰ ਜ਼ੋਰਾਵਰ ਸਿੰਘ ਵੀ ਕਿਹਾ ਜਾਣ ਲੱਗ ਪਿਆ ।

**ਰਿਆਸੀ ਦੇ ਨੇੜੇ ਘਰ ਬਣਾਉਣਾ :** ਰਿਆਸੀ ਤੋਂ ਲਗਭਗ ਇਕ ਮੀਲ ਦੂਰ ਖੁੱਲ੍ਹੇ ਜੰਗਲ ਵਿਚ ਜਰਨੈਲ ਜ਼ੋਰਾਵਰ ਸਿੰਘ ਨੇ ਪੱਕੇ ਤੌਰ ਤੇ ਰਹਿਣ ਵਾਸਤੇ ਦੋ ਨਵੇਂ ਘਰ ਬਣਾਏ । ਪਿੰਡ ਦਾ ਨਾਮ ਵਜ਼ੀਰਪੁਰ ਉਸ ਦੇ ਨਾਮ ਤੇ ਹੀ ਰਖਿਆ ਗਿਆ । ਵਜ਼ੀਰ ਜ਼ੋਰਾਵਰ ਸਿੰਘ ਦੇ ਮੁਢਲੇ ਘਰ ਅਜੇ ਤਕ ਉਥੇ ਖੜ੍ਹੇ ਹਨ ਅਤੇ ਲੇਖਕ ਨੇ ਤੱਕੇ ਹਨ । ਇਕ ਵਿਚ ਕੈਪਟਨ ਉਂਕਾਰ ਸਿੰਘ, ਜਿਹੜਾ ਕਿ ਵਜ਼ੀਰ ਦੇ ਛੋਟੇ ਭਰਾ ਦਾ ਪੋਤਰਾ ਹੈ, ਰਹਿੰਦਾ ਹੈ ਅਤੇ ਦੂਸਰੇ ਵਿਚ ਉਸਦੇ ਆਪਣੇ ਪਰਿਵਾਰ ਦੇ ਵਿਅਕਤੀ ਰਹਿੰਦੇ ਹਨ ।

**ਪਰਿਵਾਰ ਤੇ ਬੰਸ :** ਜਰਨੈਲ ਜ਼ੋਰਾਵਰ ਸਿੰਘ ਦੀਆਂ ਤਿੰਨ ਪਤਨੀਆ ਸਨ, ਪਹਿਲੀ

ਲਾਂਘੇ ਰਾਜਪੂਤ ਪਰਿਵਾਰ ਨਾਲ ਅਤੇ ਦੂਸਰੀਆਂ ਦੋਵੇਂ ਸਕੀਆਂ ਭੈਣਾਂ ਇਕ ਹੋਰ ਗਰੀਬ ਰਾਜਪੂਤ ਪਰਿਵਾਰ ਨਾਲ ਸੰਬੰਧ ਰਖਦੀਆਂ ਸਨ ਜਿਹੜਾ ਕਿ ਰਿਆਸੀ ਤੋਂ 3 ਮੀਲ ਦੀ ਦੂਰੀ ਤੇ ਵਸਦਾ ਸੀ। ਉਸਦੀ ਪਤਨੀ ਲਾਜਵੰਤੀ ਦੇਵੀ ਦੇ ਕੁਖੋਂ ਦੋ ਪੁੱਤਰ ਜੰਮੇ ਜਿਹੜੇ ਕਿ ਛੋਟੀ ਉਮਰ ਵਿਚ ਹੀ ਅਕਾਲ ਚਲਾਣਾ ਕਰ ਗਏ। ਇਹ ਰਾਣੀ ਆਪ ਵੀ ਆਪਣੇ ਪਤੀ ਦੇ ਸ਼ਹੀਦ ਹੋਣ ਤੋਂ ਪਹਿਲਾਂ ਹੀ ਅਕਾਲ ਚਲਾਣਾ ਕਰ ਗਈ। ਦੂਸਰੀਆਂ ਦੋਵੇਂ ਪਤਨੀਆਂ ਵਿਚੋਂ ਛੋਟੀ ਭੈਣ ਆਸਾ ਦੇਵੀ ਤਿੱਬਤ ਵਿਚ ਜਰਨੈਲ ਦੀ ਮੌਤ ਸੁਣ ਕੇ ਸਤੀ ਹੋ ਗਈ ਪਰ ਵੱਡੀ ਭੈਣ ਬੇਅੰਤੀ ਦੇਵੀ ਨੂੰ ਗਰਭਵਤੀ ਹੋਣ ਕਰਕੇ ਸਤੀ ਹੋਣ ਤੋਂ ਬਚਾ ਲਿਆ ਗਿਆ। ਜਰਨੈਲ ਜ਼ੋਰਾਵਰ ਸਿੰਘ ਦੀ ਮੌਤ ਤੋਂ ਮਗਰੋਂ ਪੈਦਾ ਹੋਇਆ ਇਹ ਬੱਚਾ ਜਿਹੜਾ ਕਿ ਬੇਅੰਤੀ ਦੇਵੀ ਦੀ ਕੁਖੋਂ ਜੰਮਿਆ, ਉਸ ਦੀ ਕੁਝ ਜਾਇਦਾਦ ਦਾ ਵਾਰਸ ਬਣਿਆ, ਜਦ ਕਿ ਬਾਕੀ ਦਾ ਹਿੱਸਾ ਉਸ ਦੇ ਵੱਡੇ ਭਾਈ ਠਾਕੁਰ ਸਰਦਾਰ ਸਿੰਘ ਦੇ ਬੰਸ ਨੇ ਸਾਂਭ ਲਿਆ। ਜਰਨੈਲ ਜ਼ੋਰਾਵਰ ਸਿੰਘ ਦੇ ਸੰਬੰਧੀਆ ਨੇ ਉਸ ਦੀ ਜਾਇਦਾਦ ਤੇ ਜਬਰਨ ਕਬਜ਼ਾ ਕਰਨ ਲਈ ਇਹ ਕਿਹਾ ਅਤੇ ਹੁਣ ਤਕ ਵੀ ਇਹੋ ਜ਼ੋਰ ਦੇਂਦੇ ਆ ਰਹੇ ਹਨ ਕਿ ਜ਼ੋਰਾਵਰ ਸਿੰਘ ਦੀਆਂ ਅਸਲੀ ਵਿਆਹੁਤਾ ਪਤਨੀਆਂ ਵਿਚੋਂ ਕੋਈ ਔਲਾਦ ਨਹੀਂ ਸੀ ਪ੍ਰੰਤੂ ਉਸ ਦੀ ਨੌਕਰਾਣੀ ਚੰਦੀ ਜਿਹੜੀ ਕਿ ਉਸ ਦੇ ਨਾਲ ਹਰ ਮੁਹਿੰਮ ਵਿਚ ਤਿੱਬਤ ਤੇ ਲਦਾਖ ਵਿਚ ਰਹੀ ਦੇ ਦੋ ਪੁੱਤਰ ਪੈਦਾ ਹੋਏ ਸਨ। ਇਸ ਤਰ੍ਹਾਂ ਉਸ ਸਮੇਂ ਵੱਡੇ ਅਫ਼ਸਰਾ ਦਾ ਆਪਣੇ ਨਾਲ ਦਾਜੀਆਂ ਰਖਣਾ ਇਕ ਆਮ ਰਿਵਾਜ਼ ਤੇ ਇੱਜ਼ਤ ਵਾਲੀ ਗੱਲ ਸਮਝੀ ਜਾਂਦੀ ਸੀ ਤੇ ਇਸ ਗੱਲ ਨੂੰ ਬੇਇੱਜ਼ਤੀ ਨਹੀਂ ਸੀ ਸਮਝਿਆ ਜਾਂਦਾ। ਇਨ੍ਹਾਂ ਇਲਾਕਿਆਂ ਵਿਚ ਨੌਕਰਾਣੀ ਦੀ ਔਲਾਦ ਨੂੰ ਜਾਇਦਾਦ ਦਾ ਕਾਨੂੰਨੀ ਵਾਰਸ ਸਮਝਿਆ ਜਾਂਦਾ ਸੀ।

**ਇਕ ਹੋਰ ਜੀਵਨ ਇਤਿਹਾਸ :** ਜ਼ੋਰਾਵਰ ਸਿੰਘ ਦਾ ਉੱਪਰ ਦੱਸਿਆ ਜੀਵਨ ਇਤਿਹਾਸ ਜਿਸ ਤਰ੍ਹਾਂ ਕਿ ਮੈਂ ਪਹਿਲਾਂ ਕਹਿ ਚੁੱਕਾ ਹਾਂ ਮੈਨੂੰ ਵਜ਼ੀਰ ਜ਼ੋਰਾਵਰ ਸਿੰਘ ਦੀ ਔਲਾਦ ਵਿਚੋਂ ਰਿਆਸੀ ਦੇ ਤਹਿਸੀਲਦਾਰ ਅਤੇ ਕਪਤਾਨ ਪ੍ਰੇਮ ਸਿੰਘ ਨੇ ਜਿਹੜਾ ਕਿ ਮੇਰੇ ਅਧੀਨ 1954-55 ਵਿਚ ਰਿਹਾ ਦੱਸਿਆ। ਉੱਪਰ ਲਿਖੀ ਹੋਈ ਇਤਿਹਾਸਕ ਕਥਾ ਮੌਲਵੀ ਹਸ਼ਮਤ ਉਲਾ ਦੀ ਪੁਸਤਕ (ਗੁਲਾਬ ਨਾਮਾ) ਨਾਲ ਮੇਲ ਨਹੀਂ ਖਾਂਦੀ ਅਤੇ ਨਾ ਹੀ ਕੋਈ ਹੋਰ ਇਤਿਹਾਸਕਾਰ ਪੂਰਨ ਤੌਰ ਤੇ ਇਨ੍ਹਾਂ ਦੀ ਗਵਾਹੀ ਭਰਦਾ ਹੈ।

ਪਾਨੀਕਰ ਦੇ ਅਨੁਸਾਰ ਵਜ਼ੀਰ ਜ਼ੋਰਾਵਰ ਸਿੰਘ (ਕਲਹੂਰੀਆ) ਰਿਆਸੀ ਦੇ ਨੇੜੇ ਕੁਸਲ (ਪਿੰਡ) ਦਾ ਪੁਰਾਣਾ ਵਸਨੀਕ ਸੀ। ਉਸਨੇ ਆਪਣਾ ਜੀਵਨ ਰਿਆਸੀ ਵਿਚ (ਪ੍ਰਾਈਵੇਟ) ਸਿਪਾਹੀ ਦੇ ਤੌਰ ਤੇ ਆਰੰਭ ਕੀਤਾ। ਬਹਾਦਰ, ਜੁਸ਼ੀਲਾ ਅਤੇ ਉਸ ਇਲਾਕੇ ਨੂੰ ਚੰਗੀ ਤਰ੍ਹਾਂ ਜਾਣਨ ਵਾਲਾ ਹੋਣ ਕਰਕੇ ਉਹ ਰਿਆਸੀ ਫ਼ੌਜੀ ਕਮਾਂਡਰ ਦੀਆਂ ਨਜ਼ਰਾਂ ਵਿਚ ਆ ਗਿਆ, ਜਿਸ ਨੇ ਉਸ ਨੂੰ ਗੁਲਾਬ ਸਿੰਘ ਵੱਲ ਸੁਨੇਹਾ ਦੇ ਕੇ ਭੇਜਿਆ। ਜ਼ੋਰਾਵਰ ਸਿੰਘ ਨੇ ਇਸ ਮੌਕੇ ਦਾ ਫ਼ਾਇਦਾ ਉਠਾ ਕੇ ਗੁਲਾਬ ਸਿੰਘ ਨੂੰ ਇਸ ਦੇ ਰਸਦ ਦੇ ਮਹਿਕਮੇ ਵਿਚ ਜ਼ਾਇਆ ਹੁੰਦੀਆਂ ਚੀਜ਼ਾਂ ਵਿਖਾਈਆਂ, ਅਤੇ ਉਸ ਅੱਗੇ ਇਕ ਸੁਝਾਓ ਰਖਿਆ ਜਿਸ ਨਾਲ ਇਸ ਵਿਚ ਕਾਫ਼ੀ ਬਚਤ ਹੋ ਸਕਦੀ ਸੀ। ਗੁਲਾਬ ਸਿੰਘ ਜਿਹੜਾ ਕਿ

ਚੰਗੇ ਕੰਮ ਦੀ ਸ਼ਲਾਘਾ ਕਰਦਾ ਸੀ, ਨੇ ਉਸ ਦੀ ਸਲਾਹ ਸਵੀਕਾਰ ਕਰ ਲਈ ਅਤੇ ਇਸ ਨੂੰ ਲਾਗੂ ਕਰਨ ਲਈ ਉਸ ਨੂੰ ਹੀ ਨਿਯੁਕਤ ਕਰ ਦਿੱਤਾ। ਉਹ ਇਸ ਵਿਚ ਇੰਨਾ ਸਫ਼ਲ ਹੋਇਆ ਕਿ ਉਸ ਨੂੰ ਜਲਦੀ ਹੀ ਕਿਸ਼ਤਵਾੜ ਦੇ ਕਮਾਂਡਰ ਦੀ ਪਦਵੀ ਉੱਤੇ ਰਾਜਾ ਗੁਲਾਬ ਸਿੰਘ ਨੇ ਨਿਯੁਕਤ ਕਰ ਦਿੱਤਾ।

ਮੈਂ ਇਹ ਅਨੁਭਵ ਕਰਦਾ ਹਾਂ ਕਿ ਉਸ ਦੀ ਜਰਨੈਲ ਦੀ ਪਦਵੀ ਤਕ ਤਰੱਕੀ ਅਤੇ ਕਿਸ਼ਤਵਾੜ ਦਾ ਵਜ਼ੀਰ ਨਿਯੁਕਤ ਹੋਣ ਦੀਆਂ ਦੋਵੇਂ ਕਥਾਵਾਂ ਇਕ ਦੂਸਰੇ ਨਾਲ ਮੇਲ ਖਾਂਦੀਆਂ ਹਨ। ਇਕ ਸਿਪਾਹੀ ਦੇ ਤੌਰ ਤੇ ਆਪਣੇ ਸ਼ਾਨਦਾਰ ਕੰਮਾਂ ਕਰਕੇ ਉਹ ਜਰਨੈਲ ਦੀ ਪਦਵੀ ਤਕ ਪਹੁੰਚ ਗਿਆ ਅਤੇ ਉਹ ਆਪਣੀ ਚੋਟੀ ਦੀ, ਪ੍ਰਬੰਧਕ ਲਿਆਕਤ ਕਰਕੇ ਜਿਵੇਂ ਕਿ ਸਰਦਾਰ ਪਾਨੀਕਰ ਨੇ ਆਪਣੀ ਲਿਖਤ ਵਿਚ ਦੱਸਿਆ ਹੈ, ਉਹ ਵਜ਼ੀਰ ਬਣ ਗਿਆ।

ਜ਼ੋਰਾਵਰ ਸਿੰਘ ਦੀ ਜੰਮੂ ਦਰਬਾਰ ਵਿਚ ਨੌਕਰੀ ਕਰਨ ਬਾਬਤ ਅਜੇ ਇਕ ਹੋਰ ਵੀ ਕਥਾ ਹੈ; ਉਰਦੂ ਦੇ ਗੁਲਾਬਨਾਮਾ ਦੇ ਹੋਰ ਲੇਖਕ ਮੌਲਵੀ ਹਸ਼ਮਤ ਉਲਾਹ ਅਨੁਸਾਰ ਦੂਸਰੀ ਕਹਾਣੀ ਇਕ ਹੋਰ ਹੈ। ਉਸ ਦੇ ਕਥਨ ਅਨੁਸਾਰ 1819 ਵਿਚ ਰਿਆਸੀ ਵਿਚ ਇਕ ਬਗ਼ਾਵਤ ਹੋਈ, ਰੂਪ ਸਿੰਘ ਜਿਹੜਾ ਕਿ ਰਿਆਸੀ ਦੇ ਮੁਢਲੇ ਹੁਕਮਰਾਨਾਂ ਦੀ ਬੰਸ ਵਿਚੋਂ ਸੀ, ਨੇ ਰਿਆਸੀ ਵਿਚ ਭੀਮਗੜ੍ਹ ਦੇ ਕਿਲ੍ਹੇ ਨੂੰ ਘੇਰਾ ਪਾ ਲਿਆ। ਵਜ਼ੀਰ ਜ਼ੋਰਾਵਰ ਸਿੰਘ ਕਲਹੂਰੀਆ ਜਿਹੜਾ ਕਿ ਲਾਹੌਰ ਸਿੱਖ ਦਰਬਾਰ ਵਿਚ ਉਸ ਵਕਤ ਮਹਿਕਮਾ ਮਾਲ ਵਿਚ ਜ਼ੁੰਮੇਵਾਰ ਨੌਕਰੀ ਕਰਦਾ ਸੀ, ਉਸ ਸਮੇਂ ਕਿਲ੍ਹੇ ਵਿਚ ਕਿਸੇ ਸਰਕਾਰੀ ਡਿਊਟੀ ਉੱਤੇ ਸਿੱਖ ਦਰਬਾਰ ਵੱਲੋਂ ਆਇਆ ਹੋਇਆ ਸੀ। ਉਸ ਨੇ ਗੰਭੀਰ ਸੰਕਟ ਦੇਖ ਕੇ ਕਿਲ੍ਹੇ ਦੀ ਵਾਗਡੋਰ ਆਪ ਸੰਭਾਲ ਲਈ ਅਤੇ ਆਪਣੀ ਨਿੱਜੀ ਬਹਾਦਰੀ, ਦ੍ਰਿੜ੍ਹ ਇਰਾਦੇ ਅਤੇ ਸਬਰ ਨਾਲ ਕਿਲ੍ਹੇ ਨੂੰ ਦੁਸ਼ਮਣ ਦੇ ਹੱਥਾਂ ਵਿਚ ਨਾ ਜਾਣ ਦਿੱਤਾ। ਜਦੋਂ ਇਹ ਖ਼ਬਰ ਰਾਜਾ ਕਿਸ਼ਨ ਸਿੰਘ ਨੂੰ, ਜਿਹੜਾ ਰਾਮਗੜ੍ਹ ਰਿਆਸਤ ਦਾ ਰਾਜਾ ਸੀ, ਪਹੁੰਚੀ ਤਾਂ ਉਸ ਨੇ ਜ਼ੋਰਾਵਰ ਸਿੰਘ ਨੂੰ ਹੋਰ ਸੈਨਾ ਭੇਜ ਦਿੱਤੀ ਅਤੇ ਕਿਲ੍ਹਾ ਵੈਰੀ ਦੇ ਕਬਜ਼ੇ ਤੋਂ ਬਚ ਗਿਆ। ਜ਼ੋਰਾਵਰ ਸਿੰਘ ਨੇ ਦੁਸ਼ਮਣ ਨੂੰ ਇਸ ਲੜਾਈ ਵਿਚ ਪੂਰੀ ਤਰ੍ਹਾਂ ਤਬਾਹ ਕਰ ਦਿੱਤਾ। ਇੰਨੇ ਚਿਰ ਨੂੰ ਰਾਜਾ ਗੁਲਾਬ ਸਿੰਘ ਲਾਹੌਰ ਤੋਂ ਰਿਆਸੀ ਵਾਪਸ ਆ ਗਿਆ ਅਤੇ ਵਜ਼ੀਰ ਜ਼ੋਰਾਵਰ ਸਿੰਘ ਨੂੰ ਉਸ ਦੇ ਸ਼ਲਾਘਾ ਯੋਗ ਕੰਮ ਕਰਕੇ ਰਿਆਸੀ ਦਾ ਵਜ਼ੀਰ ਨਿਯੁਕਤ ਕਰ ਦਿੱਤਾ।

ਪਰੰਤੂ ਇਹ ਕਥਾ ਜਰਨੈਲ ਜ਼ੋਰਾਵਰ ਸਿੰਘ ਦੇ ਪਰਿਵਾਰ ਵੱਲੋਂ ਦੱਸੀ ਗਈ ਉਸ ਦੇ ਜੀਵਨ ਇਤਿਹਾਸ ਨਾਲ ਮੇਲ ਨਹੀਂ ਖਾਂਦੀ ਕਿਉਂਕਿ :

(ੳ) ਮਹਾਰਾਜਾ ਰਣਜੀਤ ਸਿੰਘ ਨੇ ਰਾਜਾ ਸੰਸਾਰ ਚੰਦ ਦੀ ਬੇਨਤੀ ਉੱਤੇ ਹੀ 1809 ਵਿਚ ਆਪ ਕਾਂਗੜੇ ਦੇ ਕਿਲ੍ਹੇ ਤੇ ਕਬਜ਼ਾ ਕੀਤਾ ਸੀ। ਨੇਪਾਲ ਦੇ ਇਕ ਜਰਨੈਲ ਅਮਰ ਸਿੰਘ ਥਾਪਾ ਨੇ 1807 ਤੋਂ ਲੈ ਕੇ ਕਿਲ੍ਹੇ ਨੂੰ ਘੇਰਾ ਪਾਇਆ ਹੋਇਆ ਸੀ। ਅਮਰ ਸਿੰਘ ਥਾਪਾ ਦਾ ਮੁਕਾਬਲਾ ਕਰਨ ਲਈ ਸਹਾਇਤਾ ਵਾਸਤੇ ਸੰਸਾਰ ਚੰਦ ਨੇ ਰਣਜੀਤ ਸਿੰਘ ਨੂੰ ਸੱਦਿਆ ਹੋਇਆ ਸੀ। ਇਸ ਲਈ ਰਾਜਾ ਸੰਸਾਰ ਚੰਦ ਅਤੇ ਰਣਜੀਤ ਸਿੰਘ

ਵਿਚਕਾਰ ਲੜਾਈ ਕਿਵੇਂ ਹੋ ਸਕਦੀ ਸੀ ?

(ਅ) ਇਸੇ ਤਰ੍ਹਾਂ ਜ਼ੋਰਾਵਰ ਸਿੰਘ ਦਾ ਕਾਂਗੜੇ ਤੋਂ ਵਰ੍ਹੇ ਜਾਣਾ ਅਤੇ ਸਿੱਖਾਂ ਵੱਲੋਂ ਉਸ ਦੀ ਗ੍ਰਿਫ਼ਤਾਰੀ ਅਤੇ ਉਸ ਦਾ ਅੱਗੋਂ ਡਟ ਕੇ ਮੁਕਾਬਲਾ ਕਰਨ ਦਾ ਪ੍ਰਸ਼ਨ ਹੀ ਨਹੀਂ ਉਠਦਾ।

(ਏ) ਨਾ ਹੀ ਇਹ ਹੋ ਸਕਦਾ ਹੈ ਕਿ ਉਹ ਮੁਲਤਾਨ ਕਿਲ੍ਹੇ ਵਿਚੋਂ ਦੌੜਿਆ ਹੋਵੇ ਅਤੇ ਸਿੱਖਾਂ ਨਾਲ ਲੜਨ ਵਾਸਤੇ ਰਾਜਾ ਸੰਸਾਰ ਚੰਦ ਨਾਲ ਕਾਂਗੜੇ ਮਿਲਿਆ ਹੋਵੇ। ਕਿਉਂਕਿ 1809 ਵਿਚ ਸਿੱਖਾਂ ਨੇ ਕਾਂਗੜੇ ਨੂੰ ਜਿੱਤ ਲਿਆ ਸੀ ਅਤੇ 1818 ਵਿਚ ਮੁਲਤਾਨ ਤੇ ਕਬਜ਼ਾ ਕਰ ਲਿਆ ਸੀ। ਇਹ ਹੋ ਸਕਦਾ ਹੈ ਕਿ ਜ਼ੋਰਾਵਰ ਸਿੰਘ 1806 'ਚ ਸਿੱਖਾਂ ਵੱਲੋਂ ਮਹਾਰਾਜਾ ਰਣਜੀਤ ਸਿੰਘ ਦੇ ਮੁਲਤਾਨ ਦੇ ਅਸਫ਼ਲ ਹਮਲੇ ਸਮੇਂ ਸਿੱਖਾਂ ਦੀ ਫ਼ੌਜ ਵਿਚ ਹੋਵੇ ਅਤੇ ਮੁਲਤਾਨ ਵਿਚ ਲੜਿਆ ਹੋਵੇ। ਉਹ ਉਥੋਂ ਉਸ ਸਮੇਂ ਦੌੜ ਗਿਆ ਹੋਵੇ ਅਤੇ ਕਾਂਗੜਾ ਕਿਲ੍ਹੇ ਵਿਚ ਰਾਜਾ ਸੰਸਾਰ ਚੰਦ ਦੀ ਸੈਨਾ ਵਿਚ ਭਰਤੀ ਹੋ ਗਿਆ ਹੋਵੇ। ਉਸ ਸਮੇਂ ਉਸ ਦੀ ਆਯੂ ਚੌਦਾਂ ਸਾਲ ਦੀ ਨਹੀਂ ਸਗੋਂ ਇੱਕੀ ਸਾਲ ਹੋ ਸਕਦੀ ਹੈ, ਜਿਹੜੀ ਕਿ ਉਸ ਦੇ ਖ਼ਾਨਦਾਨ ਦੇ ਇਤਿਹਾਸਕਾਰ ਦੱਸਦੇ ਹਨ। ਇੰਝ ਜਾਪਦਾ ਹੈ ਕਿ ਉਸ ਦੇ ਪਰਿਵਾਰ ਵਲੋਂ ਦਿੱਤੀ ਕਹਾਣੀ ਬੜੀ ਵਧਾ ਚੜ੍ਹਾ ਕੇ ਦੱਸੀ ਗਈ ਹੈ। ਇਹ ਹੋ ਸਕਦਾ ਹੈ ਕਿ ਜ਼ੋਰਾਵਰ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਸੈਨਾ ਵਿਚ 1806 ਵਿਚ ਭਰਤੀ ਹੋਇਆ ਹੋਵੇ ਜਦੋਂ ਕਿ ਮਹਾਰਾਜਾ ਰਣਜੀਤ ਸਿੰਘ ਨੇ ਮੁਲਤਾਨ ਨੂੰ ਘੇਰਾ ਪਾਇਆ ਹੋਇਆ ਸੀ, ਅਤੇ ਉਥੋਂ ਹੌਲੀ ਹੌਲੀ ਤਰੱਕੀ ਕਰਕੇ ਉਹ ਵਜ਼ੀਰ ਦੀ ਪਦਵੀ ਤਕ ਪਹੁੰਚ ਗਿਆ ਹੋਵੇ। ਸ਼ਾਇਦ ਉਸ ਨੇ ਸਿੱਖਾਂ ਦਾ ਸਾਥ 1809 ਵਿਚ ਕਾਂਗੜਾ ਫ਼ਤਿਹ ਕਰਨ ਲਈ ਵੀ ਦਿੱਤਾ ਹੋਵੇ। ਉਹ 1818 ਤਕ ਸਿੱਖ ਸੈਨਾ ਵਿਚ ਹੀ ਰਿਹਾ ਹੋਵੇ ਜਦੋਂ ਕਿ ਉਸ ਨੂੰ ਸਿੱਖ ਦਰਬਾਰ ਵਲੋਂ ਸਰਕਾਰੀ ਡਿਊਟੀ ਉੱਤੇ ਰਿਆਸੀ ਭੇਜਿਆ ਗਿਆ ਸੀ।

(ਸ) ਭਾਵੇਂ ਉਸ ਦੀ ਜੀਵਨ ਕਥਾ ਕਿਸੇ ਤਰ੍ਹਾਂ ਵੀ ਹੋਵੇ ਪਰ ਸਾਰੇ ਇਤਿਹਾਸਕਾਰ ਇਸ ਗੱਲ ਨੂੰ ਮੰਨਦੇ ਹਨ ਕਿ ਉਹ ਪ੍ਰਸਿੱਧ ਉਸ ਵੇਲੇ ਹੋਇਆ ਜਦੋਂ ਰਿਆਸੀ ਭੀਮਗੜ੍ਹ ਦੇ ਕਿਲ੍ਹੇ ਵਿਚ ਉਸ ਨੇ ਵੈਰੀ ਦੇ ਖ਼ਿਲਾਫ਼ ਬਹਾਦਰੀ ਦੇ ਸਫ਼ਲ ਕਾਰਨਾਮੇ ਦਿਖਾਏ ਜਦੋਂ ਕਿ ਉਹ ਕਿਲ੍ਹਾ ਦੁਸ਼ਮਣ ਨੇ ਘੇਰਿਆ ਹੋਇਆ ਸੀ। ਉਸ ਦਿਨ ਤੋਂ ਲੈ ਕੇ ਆਪਣੀ ਤਿੱਬਤ ਦੀ ਲੜਾਈ ਵਿਚ ਮੌਤ ਹੋਣ ਦੇ ਸਮੇਂ ਤਕ ਉਹ ਮਹਾਰਾਜਾ ਗੁਲਾਬ ਸਿੰਘ ਦੀ ਨੌਕਰੀ ਵਿਚ ਬੜੀ ਵਫ਼ਾਦਾਰੀ, ਈਮਾਨਦਾਰੀ ਅਤੇ ਸੰਜੀਦਗੀ ਨਾਲ ਕੰਮ ਕਰਦਾ ਰਿਹਾ।

ਅਧਿਆਇ 2

# ਜਰਨੈਲ ਜ਼ੋਰਾਵਰ ਸਿੰਘ ਦੀ ਹਥਿਆਰਬੰਦ ਫ਼ੌਜ

**ਜਰਨੈਲ** (General) : ਕਿਸ਼ਤਵਾੜ ਦੇ ਸਥਾਨ ਤੋਂ ਉੱਤਰੀ ਹਿਮਾਲਿਆ ਦੇ ਪਾਰ ਵਾਲੇ ਖਿੱਤਿਆਂ ਉੱਤੇ ਹਮਲੇ ਸਮੇਂ ਜਿਹੜੀ ਫ਼ੌਜ ਜਰਨੈਲ ਜ਼ੋਰਾਵਰ ਸਿੰਘ ਦੀ ਕਮਾਨ ਹੇਠਾਂ ਦਿੱਤੀ ਗਈ ਸੀ, ਉਨ੍ਹਾਂ ਕੋਲ ਬਹੁਤ ਹੀ ਵਧੀਆ ਲੜਾਈ ਦਾ ਸਾਮਾਨ ਸੀ, ਅਤੇ ਉਹ ਸਾਰੇ ਰਾਜਪੂਤ ਡੋਗਰੇ ਅਤੇ ਜੱਟ ਸਿੱਖ ਸਨ। ਸਿੱਖ ਡੋਗਰਾ ਫ਼ੌਜ ਦਾ ਨਮੂਨਾ ਤੇ ਤਰਤੀਬ, ਖ਼ਾਲਸਾ ਦਰਬਾਰ ਦੀਆਂ ਯੂਰਪੀਅਨ ਢੰਗ ਨਾਲ ਚਲ ਰਹੀਆਂ ਸਿੱਖ ਰੈਜਮੈਂਟਾਂ ਵਰਗਾ ਹੀ ਸੀ। ਸਿੱਖ ਦਰਬਾਰ ਵਲੋਂ ਕਰਨਲ (ਗਾਰਡਨਰ) ਕਈ ਸਾਲਾਂ ਵਾਸਤੇ ਰਾਜਾ ਗੁਲਾਬ ਸਿੰਘ ਦੀ ਬੇਨਤੀ ਉੱਤੇ ਜੰਮੂ ਵਿਚ ਨਿਯੁਕਤ ਕੀਤਾ ਗਿਆ ਸੀ, ਜਿਸ ਨੇ ਜੰਮੂ ਦਰਬਾਰ ਵਾਸਤੇ ਵੱਡੀਆਂ ਤੋਪਾਂ ਢਾਲ ਕੇ ਬਣਵਾਈਆਂ ਪਰ ਫਿਰ ਵੀ ਇਹ ਫ਼ੌਜ ਨਾ ਤਾਂ ਚੰਗੀ ਤਰ੍ਹਾਂ ਸਿੱਖੀ ਹੋਈ ਸੀ ਅਤੇ ਨਾ ਹੀ ਉਨ੍ਹਾਂ ਦੀ ਤਰ੍ਹਾਂ ਇਕ ਮਜ਼ਬੂਤ ਅਤੇ ਪਹਿਲੇ ਦਰਜੇ ਦੇ ਦੁਸ਼ਮਣ ਦੇ ਖ਼ਿਲਾਫ਼ ਲੜਾਈ ਦੇ ਲਈ ਤਿਆਰ ਸੀ। ਰਾਜਾ ਗੁਲਾਬ ਸਿੰਘ ਨੇ ਆਪਣੀਆਂ ਫ਼ੌਜਾਂ ਨੂੰ ਯੂਰਪ ਤੋਂ ਮੰਗਵਾਏ ਹੋਏ ਸਾਜ਼-ਸਾਮਾਨ ਤੇ ਹਥਿਆਰਾਂ ਨਾਲ ਲੈਸ ਕੀਤਾ ਹੋਇਆ ਸੀ। ਉਸ ਦੇ ਸੈਨਿਕ ਖ਼ਾਸ ਖ਼ਾਸ ਪ੍ਰਦਰਸ਼ਨੀ ਦੇ ਮੌਕਿਆਂ ਤੇ ਪਰਸ਼ੀਅਨ ਫ਼ੌਜਾਂ ਦੇ ਨਮੂਨੇ ਦੀਆਂ ਬਣੀਆਂ ਹੋਈਆਂ ਗੰਨੇ ਦੇ ਪੱਤੇ ਦੀਆਂ ਟੋਪੀਆਂ ਭੀ ਪਹਿਨਦੇ ਸਨ। ਫ਼ੌਜ ਦੇ ਦਸਤਿਆਂ ਕੋਲ ਧੱਕਾ ਮਾਰਨ ਵਾਲੀਆਂ ਤੋੜੇਦਾਰ ਬੰਦੂਕਾਂ ਤੇ ਹੋਰ ਦੇਸੀ ਪ੍ਰਕਾਰ ਦੀਆਂ ਤੋੜੇ ਵਾਲੀਆਂ ਬੰਦੂਕਾਂ ਵੀ ਸਨ ਜਿਹੜੀਆਂ ਨਾਰੀਅਲ ਦੀ ਰੱਸੀ ਨਾਲ ਤੋੜੇ ਨੂੰ ਅੱਗ ਲਗਾ ਕੇ ਚਲਾਈਆਂ ਜਾਂਦੀਆਂ ਸਨ। ਕੁਝ ਪਲਟਣਾਂ ਦੇ ਅਫ਼ਸਰ ਆਪਣੇ ਜਵਾਨਾਂ ਨੂੰ ਫਰਾਂਸੀਸੀ ਪਰੇਡ ਦੇ ਸ਼ਬਦਾਂ ਨਾਲ ਪਰੇਡ ਕਰਾਉਂਦੇ ਸਨ। ਉਸ ਸਮੇਂ ਕੁਝ ਸਿੱਖ ਆਗੂਆਂ ਵਿਚ ਆਪਣੀਆਂ ਪਲਟਣਾਂ ਨੂੰ ਯੂਰਪੀਨ ਅਫ਼ਸਰਾਂ ਥੱਲੇ ਯੂਰਪੀਨ ਢੰਗਾਂ ਅਨੁਸਾਰ ਚਲਾਣ ਦਾ ਬਹੁਤ ਸ਼ੌਕ ਸੀ। ਮਹਾਰਾਜਾ ਰਣਜੀਤ ਸਿੰਘ ਦਾ ਮਨ-ਪਸੰਦ ਰਾਜਾ ਗੁਲਾਬ ਸਿੰਘ ਇਸ ਮਾਮਲੇ ਵਿਚ ਆਪਣੇ ਕਿਸੇ ਵੀ ਸਾਥੀ ਤਾਬੇਦਾਰ ਰਾਜੇ ਨਾਲੋਂ ਪਿਛੇ ਨਹੀਂ ਸੀ ਰਹਿਣਾ ਚਾਹੁੰਦਾ।

**ਜ਼ੋਰਾਵਰ ਸਿੰਘ ਤੋਂ ਪਹਿਲਾਂ ਕਿਸ਼ਤਵਾੜ ਫ਼ੌਜ ਦੀ ਹਾਲਤ** : ਕਿਸ਼ਤਵਾੜ ਦੇ ਸਥਾਨ ਉੱਤੇ ਮੁੱਢ ਵਿਚ ਜਿਹੜੀ ਫ਼ੌਜ ਜਰਨੈਲ ਜ਼ੋਰਾਵਰ ਸਿੰਘ ਨੇ ਸੰਭਾਲੀ ਉਹ ਇਕ ਭੁੱਖੀ, ਬੇਤਰਤੀਬ ਅਤੇ ਘੱਟ ਤਨਖ਼ਾਹ ਵਾਲੀ ਫ਼ੌਜ ਸੀ। ਇਸ ਦੀ ਹਾਲਤ ਤਰਸ-ਯੋਗ ਸੀ ਅਤੇ ਉਹ ਉਸ ਲਈ ਇਕ ਮੁਸੀਬਤ ਦਾ ਕਾਰਨ ਬਣੀ ਹੁੰਦੀ ਸੀ। ਫ਼ੌਜੀ ਜਵਾਨ ਬਿਲਕੁਲ ਅਣਸਿੱਖੇ ਹੋਏ ਸਨ, ਜਿਹੜੇ ਕਿ ਆਪਣੇ ਨਿੱਜੀ ਹਥਿਆਰਾਂ ਜਿਵੇਂ ਕਿ ਤੋੜੇ ਵਾਲੀਆਂ

ਬੰਦੂਕਾਂ, ਤਲਵਾਰਾਂ ਤੇ ਢਾਲਾਂ ਨੂੰ ਵੀ ਚੰਗੀ ਤਰਾਂ ਨਹੀਂ ਸਨ ਚਲਾ ਸਕਦੇ। ਸਾਰੇ ਕਿਸ਼ਤਵਾੜ ਵਿਚ ਫ਼ੌਜ ਅੱਡ ਅੱਡ ਥਾਈਂ ਖਿਲਰੀ ਹੋਈ ਸੀ। ਵੱਡੇ ਫ਼ੌਜੀ ਅਫ਼ਸਰਾਂ ਨੇ ਕਦੇ ਆਪਣੇ ਜਵਾਨਾਂ ਨੂੰ ਵੇਖਣ ਦਾ ਕਸ਼ਟ ਨਹੀਂ ਸੀ ਕੀਤਾ, ਅਤੇ ਫ਼ੌਜੀ ਜਵਾਨ ਵੀ ਅਫ਼ਸਰਾਂ ਨੂੰ ਪੂਰੀ ਤਰ੍ਹਾਂ ਹੀ ਵਿਸਾਰੀ ਬੈਠੇ ਸਨ। ਜਵਾਨਾਂ ਦੀ ਪਰੇਡ, ਵਰਦੀ, ਹਥਿਆਰ, ਬਰੂਦ-ਸਿੱਕਾ ਵੇਖਣ ਲਈ ਉਨ੍ਹਾਂ ਨੂੰ ਕਦੇ ਵੀ ਕਿਸੇ ਨੇ ਇਕੱਠੇ ਨਹੀਂ ਸੀ ਕੀਤਾ। ਪਲਟਣਾਂ ਦੇ ਇਕ ਥਾਂ ਤੋਂ ਦੂਸਰੀ ਥਾਂ ਕੂਚ ਕਰਨ ਸਮੇਂ ਕੋਈ ਵੀ ਅਫ਼ਸਰ ਉਨ੍ਹਾਂ ਦੇ ਨਾਲ ਨਹੀਂ ਸੀ ਜਾਂਦਾ। ਕਿਸ਼ਤਵਾੜ ਵਿਚ ਸਾਰੀ ਫ਼ੌਜ ਇਕ ਲੱਟੂ ਅਤੇ ਵੇਹਲੜਾਂ ਦਾ ਟੋਲਾ ਬਣਿਆ ਹੋਇਆ ਸੀ। ਸਿਪਾਹੀ ਸਾਰੇ ਹੀ ਬੁਢੜੇ ਠੇਰੇ ਅਮਲੀ ਤੇ ਸ਼ਰਾਬੀ ਇਕੱਠੇ ਕੀਤੇ ਹੋਏ ਸਨ। ਨਾ ਉਨ੍ਹਾਂ ਦੀ ਕੋਈ ਫ਼ੌਜੀ ਤਿਆਰੀ ਸੀ ਅਤੇ ਨਾ ਹੀ ਕੋਈ ਸਿਖਲਾਈ ਸੀ। ਅਫ਼ਸਰ ਆਪਣੇ ਫ਼ਰਜ਼ਾਂ ਤੋਂ ਪੂਰੇ ਅਵੇਸਲੇ ਸਨ ਅਤੇ ਫ਼ੌਜ ਅਫ਼ਸਰਾਂ ਦੀ ਅਣਗਹਿਲੀ ਦਾ ਸ਼ਿਕਾਰ ਸੀ।

ਰਸਦ (Rations): ਜਵਾਨ ਅੱਧ ਭੁੱਖੇ ਰਹਿੰਦੇ ਸਨ। ਭੈੜੇ ਤੋਂ ਭੈੜੇ ਅਨਾਜ ਦੀ ਖ਼ੁਰਾਕ ਉਨ੍ਹਾਂ ਨੂੰ ਦਿੱਤੀ ਜਾਂਦੀ ਸੀ। ਉਨ੍ਹਾਂ ਨੂੰ ਰੋਜ਼ ਅਜਿਹੇ ਗੰਦੇ ਅਨਾਜ ਦੇ ਦੋ ਪੌਂਡ (ਇਕ ਸੇਰ) ਰਸਦ ਦਿੱਤੀ ਜਾਂਦੀ ਸੀ, ਹੋਰ ਚੀਜ਼ਾਂ ਦਾਲ, ਘੀ ਗੁੜ, ਸਬਜ਼ੀਆਂ ਆਦਿ ਉਨ੍ਹਾਂ ਨੂੰ ਰਾਸ਼ਨ ਵਜੋਂ ਨਹੀਂ ਸੀ ਦਿੱਤੀਆਂ ਜਾਂਦੀਆਂ। ਇਥੋਂ ਤਕ ਕਿ ਉਨ੍ਹਾਂ ਨੂੰ ਲੂਣ ਵੀ ਨਹੀਂ ਸੀ ਦਿੱਤਾ ਜਾਂਦਾ। ਉਨ੍ਹਾਂ ਨੂੰ ਮਹੀਨਿਆਂ ਬੱਧੀ ਸਬਜ਼ੀ ਤੇ ਮਾਸ ਵੇਖਣ ਨੂੰ ਵੀ ਨਹੀਂ ਸੀ ਲੱਭਦਾ। ਉਨ੍ਹਾਂ ਨੂੰ ਜਦੋਂ ਕੋਈ ਤਨਖਾਹ ਮਿਲਦੀ ਉਹ ਆਪਣੀ ਇਸ ਥੋੜ੍ਹੀ ਤਨਖਾਹ ਵਿਚੋਂ ਹੀ ਆਪਣੀਆਂ ਲੋੜੀਂਦੀਆਂ ਵਸਤੂਆਂ ਖ਼ਰੀਦ ਲੈਂਦੇ ਅਤੇ ਆਪਣਾ ਗੁਜ਼ਾਰਾ ਚਲਾਂਦੇ।

ਖ਼ੁਰਾਕ ਜਿਹੜੀ ਕਿ ਗੁਦਾਮਾਂ ਵਿਚ ਸਰਕਾਰ ਦੇ ਹੁਕਮ ਅਨੁਸਾਰ ਹਮੇਸ਼ਾਂ ਹੀ ਜਮਾਂ ਹੋਣੀ ਚਾਹੀਦੀ ਸੀ। ਸਥਾਨਕ ਅਫ਼ਸਰ ਜੋ ਕਿ ਬਹੁਤ ਬੇਈਮਾਨ ਸਨ ਉਸ ਨੂੰ ਖੁਰਦ ਬੁਰਦ ਕਰਕੇ ਇਧਰ ਉਧਰ ਕਰ ਦੇਂਦੇ, ਕਿਸ਼ਤਵਾੜ ਵਿਚ ਉਸ ਨੂੰ ਕੇਵਲ ਇਕ ਮਹੀਨੇ ਦਾ ਹੀ ਜਮਾਂ ਕੀਤਾ ਹੋਇਆ ਰਾਸ਼ਨ ਮਿਲਿਆ ਸੀ ਭਾਵੇਂ ਜੰਮੂ ਸਰਕਾਰ ਨੇ ਹਜ਼ਾਰਾਂ ਮਣ ਅਨਾਜ ਸੈਨਿਕਾਂ ਦੀ ਖ਼ੁਰਾਕ ਵਜੋਂ ਉੱਥੇ ਭੇਜਿਆ ਹੋਇਆ ਸੀ। ਇਥੋਂ ਦੇ ਸਥਾਨਕ ਅਫ਼ਸਰਾਂ ਦੀ ਇਹ ਜ਼ਿੰਮੇਦਾਰੀ ਸੀ ਕਿ ਉਹ ਇਸ ਦਾ ਪੱਕਾ ਹਿਸਾਬ ਰਖਣ ਅਤੇ ਫ਼ੌਜ ਨੂੰ ਵੰਡ ਕੇ ਦੇਣ। ਪਰ ਉਹ ਨਾ ਸਿਰਫ਼ ਬੇਈਮਾਨ ਹੀ ਸਨ ਪਰ ਬਹੁਤ ਆਲਸੀ ਅਤੇ ਸੁਸਤ ਵੀ ਸਨ। ਅਨਾਜ ਜਾਂ ਤਾਂ ਗਲ ਸੜ ਜਾਂਦਾ, ਸੁਸਰੀ ਢੋਰਾ ਅਤੇ ਚੂਹੇ ਖਾ ਜਾਂਦੇ ਜਾਂ ਉਹ ਵੇਚ ਲੈਂਦੇ ਪਰ ਸੈਨਿਕਾਂ ਦੇ ਹੱਥ ਪੱਲੇ ਕੁਝ ਨਾ ਪੈਂਦਾ ਜਿਨ੍ਹਾਂ ਲਈ ਕਿ ਇਹ ਸਭ ਪ੍ਰਬੰਧ ਕੀਤਾ ਗਿਆ ਸੀ।

ਤਨਖ਼ਾਹ: ਜਵਾਨਾਂ ਨੂੰ ਤਨਖਾਹ ਬਹੁਤ ਥੋੜ੍ਹੀ ਦਿੱਤੀ ਜਾਂਦੀ ਸੀ। ਉਹ ਪਹਿਲੋਂ ਪਹਿਲ ਤਾਂ ਤਨਖ਼ਾਹ ਵਜੋਂ ਅਧੀਨ ਕੀਤੇ ਹੋਏ ਇਲਾਕਿਆਂ ਦੀ ਲੁੱਟ ਮਾਰ ਦਾ ਹਿੱਸਾ ਲੈਂਦੇ ਹੁੰਦੇ ਸਨ। ਜ਼ੋਰਾਵਰ ਸਿੰਘ ਦੇ ਕਮਾਂਡ ਲੈਣ ਦੇ ਇਕ ਸਾਲ ਤੋਂ ਇਹੋ ਜਿਹੀ ਕੋਈ ਫੌਜ ਨੂੰ ਜਿੱਤ ਵੀ ਪ੍ਰਾਪਤ ਨਾ ਹੋਈ ਅਤੇ ਨਾ ਹੀ ਕੋਈ ਮਾਲ ਉਨ੍ਹਾਂ ਦੇ ਹੱਥ ਆਇਆ।

ਇਸ ਲਈ ਉਨ੍ਹਾਂ ਪਾਸ ਨਾ ਕੋਈ ਮਾਇਆ ਸੀ ਅਤੇ ਇਸ ਲਈ ਉਨ੍ਹਾਂ ਦੀ ਹਾਲਤ ਤਰਸ ਯੋਗ ਸੀ। ਸਿਪਾਹੀਆਂ ਦੀ ਮਹੀਨੇ ਦੀ ਤਨਖ਼ਾਹ ਦੋ ਰੁਪਏ ਤੋਂ ਕਦੇ ਵੀ ਨਹੀਂ ਵਧਦੀ ਸੀ। ਜਵਾਨਾਂ ਨੂੰ ਇਕ ਸਾਲ ਤੋਂ ਕੋਈ ਤਨਖ਼ਾਹ ਵੀ ਨਹੀਂ ਸੀ ਮਿਲੀ। ਉਨ੍ਹਾਂ ਦੇ ਆਪਣੇ ਹਿਸਾਬ ਕਿਤਾਬ ਦੇ ਠੀਕ ਕਰਾਉਣ ਲਈ ਸਾਰੇ ਹੀ ਯਤਨ ਨਿਸਫਲ ਹੋ ਗਏ ਸਨ। ਇਸ ਤੋਂ ਨਿਰਾਸ਼ ਹੋ ਕੇ ਉਨ੍ਹਾਂ ਨੇ ਆਪਣੇ ਅਫ਼ਸਰਾਂ ਪਾਸ ਕੋਈ ਹੋਰ ਸ਼ਿਕਾਇਤ ਨਾ ਕੀਤੀ ਭਾਵੇਂ ਕਿ ਉਨ੍ਹਾਂ ਦੀ ਵਰਤੋਂ ਅਤੇ ਕਪੜਿਆਂ ਦੀ ਕਟੌਤੀ ਹੁੰਦੀ ਰਹਿੰਦੀ ਸੀ। ਪਰ ਸਥਾਨਕ ਅਫ਼ਸਰਾਂ ਨੇ ਉਨ੍ਹਾਂ ਵਿਚ ਕਦੀ ਵੀ ਵਰਦੀ ਦੀ ਵੰਡ ਨਹੀਂ ਸੀ ਕੀਤੀ। ਜੰਮੂ ਦਰਬਾਰ ਸਭ ਖ਼ਰਚ ਦੇਂਦਾ ਸੀ ਪਰ ਫ਼ੌਜੀਆਂ ਤਕ ਅਫ਼ਸਰਾਂ ਦੀ ਬੇਈਮਾਨੀ ਦੇ ਕਾਰਣ ਨਹੀਂ ਸੀ ਪਹੁੰਚਦਾ।

**ਰਹਿਣ ਬਹਿਣ ਦੀ ਹਾਲਤ ਅਤੇ ਸਫ਼ਾਈ :** ਜਦੋਂ ਕੁਝ ਜਵਾਨ ਸਖ਼ਤ ਬੀਮਾਰ ਹੋ ਜਾਂਦੇ ਤਦ ਵੀ ਉਨ੍ਹਾਂ ਦਾ ਕੁਝ ਇਲਾਜ ਨਾ ਕੀਤਾ ਜਾਂਦਾ ਅਤੇ ਉਨ੍ਹਾਂ ਨੂੰ ਕੋਈ ਹਕੀਮ ਵਗੈਰਾ ਇਲਾਜ ਕਰਾਉਣ ਲਈ ਵੀ ਨਾ ਲੱਭਦਾ। ਸਥਾਨਕ ਅਫ਼ਸਰਾਂ ਨੇ ਹੁਕਮ ਦਿੱਤਾ ਹੋਇਆ ਸੀ ਕਿ ਕੋਈ ਵੀ ਬੀਮਾਰ ਜੰਮੂ ਨੂੰ ਇਲਾਜ ਕਰਾਉਣ ਵਾਸਤੇ ਵਾਪਿਸ ਨਹੀਂ ਭੇਜਿਆ ਜਾਵੇਗਾ, ਅਤੇ ਸਥਾਨਕ ਪ੍ਰਾਈਵੇਟ ਵੈਦਾਂ ਅਤੇ ਹਕੀਮਾਂ ਨੂੰ ਵੀ ਬੀਮਾਰ ਜਵਾਨਾਂ ਨੂੰ ਵੇਖਣ ਦੀ ਆਗਿਆ ਨਹੀਂ ਸੀ ਦਿੱਤੀ ਜਾਂਦੀ ਜਦ ਤਕ ਇਹ ਹਕੀਮ ਅਫ਼ਸਰਾਂ ਦੀ ਮੁੱਠੀ ਗਰਮ ਨਾ ਕਰਨ। ਮੁਕਦੀ ਗੱਲ ਬੀਮਾਰ ਆਦਮੀ ਆਪਣੇ ਕੋਲੋਂ ਖ਼ਰਚ ਕਰਕੇ ਵੀ ਆਪਣਾ ਇਲਾਜ ਨਹੀਂ ਸਨ ਕਰਵਾ ਸਕਦੇ।

1819 ਵਿਚ ਕਿਸ਼ਤਵਾੜ ਦੀ ਵਾਦੀ ਵਿਚ ਹੈਜ਼ਾ ਫੈਲ ਗਿਆ ਸੀ। ਫ਼ੌਜਾਂ ਦਾ ਬਹੁਤ ਹੀ ਜਾਨੀ ਨੁਕਸਾਨ ਹੋਇਆ। ਇਸ ਖ਼ਤਰਨਾਕ ਬੀਮਾਰੀ ਨੂੰ ਫੈਲਣ ਤੋਂ ਰੋਕਣ ਦੇ ਵਾਸਤੇ ਅਫ਼ਸਰਾਂ ਵਲੋਂ ਵੀ ਕੋਈ ਯਤਨ ਨਾ ਕੀਤਾ ਗਿਆ। ਇਸ ਨੂੰ ਰੋਕਣ ਵਾਸਤੇ ਅਫ਼ਸਰਾਂ ਵਲੋਂ ਵੀ ਕੁਝ ਅਜੀਬ ਹੀ ਸਾਧਨ ਅਪਣਾਏ ਗਏ। ਪਾਣੀ ਤੇ ਸਫ਼ਾਈ ਦੀਆਂ ਚੀਜ਼ਾਂ ਦਾ ਕੋਈ ਧਿਆਨ ਨਾ ਦਿੱਤਾ ਜਾਂਦਾ ਪਰ ਫ਼ੌਜ ਦੀਆਂ ਪਲਟਨਾਂ ਦੇ ਪੰਡਿਤ ਸਵੇਰੇ ਸ਼ਾਮ ਰੱਬ ਤੋਂ ਸਹਾਇਤਾ ਮੰਗਣ ਲਈ ਤੰਬੂਆਂ ਦੇ ਆਲੇ ਦੁਆਲੇ ਧੂਫ ਧੁਖਾਉਂਦੇ ਅਤੇ ਸੰਖ ਵਜਾਇਆ ਕਰਦੇ। ਇਸ ਉਪਾਓ ਨੇ ਹੈਜ਼ੇ ਦੇ ਫੈਲਾਓ ਨੂੰ ਰੋਕਣ ਵਿਚ ਕੋਈ ਸਹਾਇਤਾ ਨਾ ਕੀਤੀ। ਜੰਮੂ ਸਰਕਾਰ ਨੂੰ ਹੈਜ਼ੇ ਦੇ ਫੈਲਣ ਦੀ ਕੋਈ ਸੂਚਨਾ ਵੀ ਨਾ ਦਿੱਤੀ ਗਈ ਤਾਂ ਜੋ ਉਨ੍ਹਾਂ ਨੂੰ ਕਿਸੇ ਡਾਕਟਰੀ ਇਲਾਜ ਦੀ ਘਾਟ ਦਾ ਪਤਾ ਨਾ ਲੱਗ ਜਾਵੇ। ਫ਼ੌਜ ਦੇ ਪ੍ਰਬੰਧ ਵਿਚ ਮਨੁੱਖਤਾ ਦੀ ਇਸ ਘਾਟ ਵਲ ਉੱਚ ਜਾਤੀ ਦੇ ਫ਼ੌਜੀ ਅਫ਼ਸਰਾਂ ਨੇ ਕੋਈ ਧਿਆਨ ਨਾ ਦਿੱਤਾ। ਫ਼ੌਜ ਨੂੰ ਜਨਤਾ ਦੇ ਗੰਦਿਆਂ ਘਰਾਂ ਵਿਚ ਅਤੇ ਡੋਡਾ ਦੇ ਨੇੜੇ ਕਿਲ੍ਹੇ ਵਿਚ ਖ਼ਸਤਾ ਬੈਰਕਾਂ ਵਿਚ ਰਖਿਆ ਜਾਂਦਾ। ਛਾਉਣੀ ਦੇ ਨੇੜੇ ਸਫ਼ਾਈ ਦਾ ਕੋਈ ਪ੍ਰਬੰਧ ਨਹੀਂ ਸੀ ਕੀਤਾ ਜਾਂਦਾ ਅਤੇ ਆਲੇ ਦੁਆਲੇ ਦੀ ਗੰਦਗੀ ਬਹੁਤ ਹੀ ਖ਼ਤਰਨਾਕ ਹਾਲਾਤ ਪੈਦਾ ਕਰ ਦਿੰਦੀ ਅਤੇ ਬੀਮਾਰੀ ਫੈਲਾਉਣ ਦਾ ਕਾਰਨ ਬਣ ਜਾਂਦੀ।

**ਹਥਿਆਰ ਤੇ ਸਿੱਕਾ ਬਾਰੂਦ :** ਇਸ ਫ਼ੌਜ ਕੋਲ ਸਾਜ਼-ਸਾਮਾਨ ਬਹੁਤ ਘੱਟ ਸੀ ਅਤੇ ਡੋਡੇ ਵਿਚ ਕੇਵਲ ਦੋ ਹੀ ਵੱਡੀਆਂ ਤੋਪਾਂ ਸਨ ਜਿਨ੍ਹਾਂ ਨੂੰ ਚਲਾਉਣ ਵਾਸਤੇ ਕੋਈ ਤੋਪਚੀ

ਨਹੀਂ ਸੀ ਮਿਲਦਾ। ਇਹ ਛੇ ਪੌਂਡ ਦਾ ਗੋਲਾ ਸੁੱਟਣ ਵਾਲੀਆਂ ਤੋਪਾਂ ਸਨ। ਇਹ ਪਲੀਤੇ ਨੂੰ ਅੱਗ ਲਾਉਣ ਨਾਲ ਚਲਦੀਆਂ ਸਨ। ਤੋਪਾਂ ਵਾਸਤੇ ਬਾਰੂਦ ਤੇ ਗੋਲੀਆਂ ਦਾ ਘਾਟਾ ਸੀ। ਤੋਪਾਂ ਦੇ ਢਾਲਣ ਦਾ ਤੇ ਗੋਲੀ ਸਿੱਕਾ ਬਨਾਉਣ ਦਾ ਕੋਈ ਖ਼ਾਸ ਪ੍ਰਬੰਧ ਨਹੀਂ ਸੀ। ਸਾਰਾ ਹੀ ਗੋਲੀ ਸਿੱਕਾ ਬਾਰੂਦ ਜੰਮੂ ਤੋਂ ਹੀ ਲਿਆਂਦਾ ਜਾਂਦਾ ਸੀ।

**ਘਰੋਗੀ ਰਾਜ ਪ੍ਰਬੰਧ** (Administration) : ਜੇ ਕਿਸ਼ਤਵਾੜ ਵਿਚ ਫ਼ੌਜੀ ਪ੍ਰਬੰਧ ਨਾਕਸ ਸੀ ਤਾਂ ਰਾਜ ਪ੍ਰਬੰਧ ਵੀ ਕੋਈ ਚੰਗਾ ਨਹੀਂ ਸੀ। ਕਿਸ਼ਤਵਾੜ ਵਿਚ ਅਫ਼ਸਰੀ ਹਨੇਰ-ਗਰਦੀ ਤੇ ਹੁਲੜਬਾਜ਼ੀ ਹੱਦ ਤੋਂ ਵਧੀ ਹੋਈ ਸੀ। ਹਰ ਥਾਂ ਪਦਵੀ ਵਿਚ ਵਿਰੋਧਤਾ, ਜ਼ਿਦ, ਕਠੋਰਤਾ ਅਤੇ ਕਿਸ਼ਤਵਾੜ ਦੇ ਅਫ਼ਸਰਾਂ ਦਾ ਘਟੀਆ ਅਤੇ ਮਾਰੂ ਵਰਤਾਓ ਜਨਤਾ ਅਤੇ ਕਰਮਚਾਰੀਆਂ ਲਈ ਦਿਲ ਤੋੜਵਾਂ ਸੀ। ਸਰਕਾਰ ਨੂੰ ਸਭ ਵੱਡੇ ਛੋਟੇ ਅਫ਼ਸਰ ਲੁੱਟੀ ਜਾ ਰਹੇ ਸਨ। ਅਨਾਜ ਦੇ ਗੁਦਾਮ ਜਾਂ ਤਾਂ ਉੱਕਾ ਹੀ ਖ਼ਾਲੀ ਸਨ ਜਾਂ ਵਿਖਾਵੇ ਲਈ ਕੂੜੇ ਕਰਕਟ ਦੇ ਨਾਲ ਭਰੇ ਹੋਏ ਸਨ। ਰਿਸ਼ਵਤ ਤੇ ਬੇਈਮਾਨੀ ਦੀ ਉਥੇ ਪ੍ਰਧਾਨਤਾ ਸੀ। ਮੱਕਾਰੀ ਅਤੇ ਧੋਖੇਬਾਜ਼ੀ ਉਚੀਆਂ ਪਦਵੀਆਂ ਵਿਚ ਬਿਰਾਜਮਾਨ ਸੀ। ਲੱਦਾਖ ਦੇ ਹਮਲੇ ਦੀ ਤਿਆਰੀ ਤੋਂ ਪਹਿਲਾਂ ਜਿਸ ਆਦਮੀ ਨੇ ਲੱਦਾਖ ਦੇ ਗਿਆਲਪੋ (Gialpo) ਨੂੰ ਜ਼ੋਰਾਵਰ ਸਿੰਘ ਦੇ ਲੱਦਾਖ ਤੇ ਹਮਲੇ ਦੀ ਤਿਆਰੀ ਦੀ ਬਾਬਤ ਸੂਚਨਾ ਭੇਜੀ ਉਹ ਕਿਸ਼ਤਵਾੜ ਦੇ ਵਜ਼ੀਰ ਦਾ ਖ਼ਾਸ ਆਦਮੀ ਸੀ, ਜਿਸ ਦੀ ਬਦਲੀ ਜ਼ੋਰਾਵਰ ਸਿੰਘ ਹੁਣ ਕਰਨ ਵਾਸਤੇ ਆਇਆ ਸੀ।

**ਫ਼ੌਜਾਂ ਦਾ ਚਰਿਤਰ ਅਤੇ ਯੁੱਧ ਕਰਨ ਦੀ ਲਿਆਕਤ** : ਫ਼ੌਜਾਂ ਦੀ ਇਹ ਹਾਲਤ ਇਸ ਤਰ੍ਹਾਂ ਦੀ ਮਾੜੀ ਹੋਣੀ ਇਕ ਅਚੰਭੇ ਵਾਲੀ ਗੱਲ ਸੀ। ਡੋਗਰੇ ਸਬਰ ਵਾਲੇ, ਵਫ਼ਾਦਾਰ ਅਤੇ ਸ਼ਾਨਦਾਰ ਸਿਪਾਹੀ ਸਨ, ਅਤੇ ਨੌਕਰੀ ਤੋਂ ਭਗੌੜੇ ਹੋ ਕੇ ਭੱਜ ਜਾਣਾ ਉਨ੍ਹਾਂ ਨੂੰ ਕੋਈ ਅਣਖ ਵਾਲਾ ਸੌਦਾ ਨਹੀਂ ਸੀ ਭਾਸਦਾ। ਉਹ ਅਜਿਹੇ ਕੁਕਰਮਾਂ ਨੂੰ ਦੇਸ਼ ਧਰੋਹ ਸਮਝਦੇ ਸਨ। ਇਨ੍ਹਾਂ ਊਣਤਾਈਆਂ ਦੇ ਬਾਵਜੂਦ ਜਵਾਨਾਂ ਦੀ ਬਹਾਦਰੀ ਅਤੇ ਵਫ਼ਾਦਾਰੀ ਬਹੁਤ ਹੀ ਨਿਪੁੰਨ ਸੀ। ਉਹ ਆਪਣੇ ਹਰਮਨ ਪਿਆਰੇ, ਇਮਾਨਦਾਰ ਆਗੂ ਜਰਨੈਲ ਜ਼ੋਰਾਵਰ ਸਿੰਘ ਦੀ ਉਥੇ ਪਹੁੰਚਣ ਦੀ ਬੜੇ ਉਤਸ਼ਾਹ ਨਾਲ ਉਡੀਕ ਕਰ ਰਹੇ ਸਨ। ਉਨ੍ਹਾਂ ਨੂੰ ਉਸ ਤੇ ਵਿਸ਼ਵਾਸ ਸੀ ਕਿ ਉਹ ਇਨ੍ਹਾਂ ਦੇ ਸਭ ਫ਼ਿਕਰ ਤੇ ਗ਼ਮ, ਔਕੜਾਂ ਤੇ ਊਣਤਾਈਆਂ ਦੂਰ ਕਰ ਦੇਵੇਗਾ। ਫ਼ੌਜਾਂ ਦੇ ਕੁਝ ਅਫ਼ਸਰਾਂ ਦੀ ਸੰਖਿਆ ਕਿਸ਼ਤਵਾੜ ਵਿਚ ਵੀ ਉਸ ਸਮੇਂ ਚੰਗੀ ਸੀ। ਪਰ ਬੇਈਮਾਨੀ ਤੇ ਹੇਰਾ ਫੇਰੀ ਉਨ੍ਹਾਂ ਤੇ ਵੀ ਥੋੜ੍ਹਾ ਬਹੁਤ ਅਸਰ ਕਰ ਚੁੱਕੀ ਸੀ। ਕਿਸ਼ਤਵਾੜ ਵਿਚ ਇਮਾਨਦਾਰ ਮਨੁੱਖ ਵਾਸਤੇ ਉਨ੍ਹੀਂ ਦਿਨੀਂ ਕੋਈ ਭੀ ਥਾਂ ਨਹੀਂ ਸੀ ਅਤੇ ਪੂਰਨ ਤੌਰ ਤੇ ਫ਼ੌਜਾਂ ਦੀ ਹਾਲਤ ਤਰਸ ਯੋਗ ਹੋ ਚੁੱਕੀ ਸੀ।

**ਯੋਗਤਾ** : ਬਕਾਇਦਾ ਫ਼ੌਜ ਦੀ ਸੰਖਿਆ ਬੜੀ ਥੋੜ੍ਹੀ ਸੀ, ਪਰ ਇਸ ਬਕਾਇਦਾ ਫ਼ੌਜ ਦੀ ਹਾਲਤ ਭੀ ਬਹੁਤ ਮੰਦੀ ਸੀ, ਜਿਸ ਵਿਚ ਮੁੰਡੇ ਤੇ ਬਿਰਧ ਹੀ ਭਰਤੀ ਕੀਤੇ ਹੋਏ ਸਨ ਅਤੇ ਇਨ੍ਹਾਂ ਵਿਚੋਂ ਅੱਧਿਆਂ ਦੇ ਨਾਂ ਕੇਵਲ ਕਾਗਜ਼ਾਂ ਉੱਤੇ ਹੀ ਸਨ ਅਤੇ ਉਹ ਫ਼ੌਜ ਵਿਚ ਹਾਜ਼ਰ ਨਹੀਂ ਸਨ ਰਹਿੰਦੇ। ਫ਼ੌਜਾਂ ਦੇ 100 ਵਿਚੋਂ 70 ਜਵਾਨ ਹਿਮਾਲੀਆ ਦੇ ਪਾਰ ਦੀਆਂ ਮੁਹਿੰਮਾਂ ਵਿਚ ਲੜਨ ਦੇ ਯੋਗ ਨਹੀਂ ਸਨ।

**ਜਰਨੈਲ ਜ਼ੋਰਾਵਰ ਸਿੰਘ ਦਾ ਨਿਸ਼ਾਨਾ (Aim)** : ਜਰਨੈਲ ਜ਼ੋਰਾਵਰ ਸਿੰਘ ਦੇ ਸਾਹਮਣੇ ਰਾਜ ਪ੍ਰਬੰਧ ਅਤੇ ਫ਼ੌਜ ਨੂੰ ਸੁਧਾਰਨ ਦਾ ਇਕ ਬਹੁਤ ਕਠਿਨ ਅਤੇ ਮਹਾਨ ਮਸਲਾ ਸੀ। ਉਸ ਸਾਹਮਣੇ ਫ਼ੌਜਾਂ ਦੀ ਦੁਬਾਰਾ ਜਥੇਬੰਦੀ, ਹਥਿਆਰਬੰਦੀ, ਸਿਖਲਾਈ, ਇਖਲਾਕ ਬਦਲਣਾ ਅਤੇ ਹਿਮਾਲੀਆ ਨਾਲ ਲਗਦੇ ਇਲਾਕੇ ਨੂੰ ਫਤਹਿ ਕਰਨ ਲਈ ਯੋਗ ਬਣਾਉਣਾ, ਬਹੁਤ ਹੀ ਕਠਿਨ ਕੰਮ ਸਨ। ਉਸ ਨੂੰ ਸਾਰੇ ਘਰੇਗੀ ਰਾਜ ਪ੍ਰਬੰਧ ਨੂੰ ਨਵੇਂ ਸਿਰਿਓਂ ਤਰਤੀਬ ਦੇਣੀ ਪਈ ਅਤੇ ਕਿਸ਼ਤਵਾੜ ਨੂੰ ਹਿਮਾਲੀਆ ਨਾਲ ਲਗਦੇ ਇਲਾਕਿਆਂ ਦੀਆਂ ਲੜਾਈਆਂ ਲਈ ਪੱਕਾ ਅੱਡਾ ਬਨਾਉਣਾ ਪਿਆ। ਜਰਨੈਲ ਜ਼ੋਰਾਵਰ ਸਿੰਘ ਆਪਣਿਆ ਮਸਲਿਆਂ ਨੂੰ ਹਲ ਕਰਨ ਲਈ ਪੂਰਾ ਟਿਲ ਲਾਉਂਦਾ ਸੀ ਅਤੇ ਸਭ ਮੁਸੀਬਤਾ ਅਤੇ ਕਮੀਆ ਜਿਹੜੀਆਂ ਉਹਦੇ ਸਾਹਮਣੇ ਆਉਂਦੀਆ ਸਨ ਉਨ੍ਹਾਂ ਤੋਂ ਘਬਰਾਉਂਦਾ ਨਹੀਂ ਸੀ। ਉਹ ਜਾਣਦਾ ਸੀ ਕਿ ਪੁਰਾਣੀ ਦੁਸ਼ਮਣੀ ਤੇ ਜਹਾਲਤ ਆਸਾਨੀ ਨਾਲ ਖਤਮ ਨਹੀਂ ਹੁੰਦੀਆ ਅਤੇ ਇਨ੍ਹਾਂ ਨੂੰ ਖਤਮ ਕਰਨ ਲਈ ਸਬਰ, ਹੁਸ਼ਿਆਰੀ ਤੇ ਧਿਆਨ ਦੇ ਨਾਲ ਹਾਲਤ ਨੂੰ ਸੁਧਾਰਨ ਦੀ ਜ਼ਰੂਰਤ ਸੀ ਅਤੇ ਉਸ ਨੂੰ ਸ਼ੁਰੂ ਵਿਚ ਹੀ ਹਾਲਤ ਸੁਧਾਰਨ ਲਈ ਸਖ਼ਤੀ ਵਰਤਣੀ ਠੀਕ ਨਹੀਂ ਸੀ ਜਾਪੀ। ਰਾਜਾ ਗੁਲਾਬ ਸਿੰਘ ਉਸ ਦੀ ਸਾਰੀ ਕਾਰਵਾਈ ਨਾਲ ਸਹਿਮਤ ਸੀ ਅਤੇ ਉਸ ਦਾ ਉਸ ਨੂੰ ਪੂਰਾ ਵਿਸ਼ਵਾਸ ਪ੍ਰਾਪਤ ਸੀ।

**ਸਿੱਖ ਡੋਗਰਾ ਫ਼ੌਜ ਦੀ ਉੱਚ ਦਰਜੇ ਦੀ ਨਵੀਂ ਬਣਤਰ ਤੇ ਤਰਤੀਬ** : ਇਹ ਅੱਗੇ ਦੱਸਿਆ ਗਿਆ ਹੈ ਕਿ ਸਾਰੀ ਡੋਗਰਾ ਫ਼ੌਜ ਨੂੰ ਲਾਹੌਰ ਰਾਜ ਪ੍ਰਬੰਧ ਦੇ ਨਮੂਨੇ ਤੇ ਜਥੇਬੰਦ ਕੀਤਾ ਗਿਆ ਸੀ। ਡੋਗਰਾ ਫ਼ੌਜ ਨੂੰ ਪਹਾੜੀ ਲੜਾਈ ਦੇ ਕਾਬਲ ਬਨਾਉਣ ਲਈ ਬਹੁਤ ਸੁਧਾਰ ਦੀ ਜ਼ਰੂਰਤ ਸੀ। ਜ਼ੋਰਾਵਰ ਸਿੰਘ ਦੀ ਪੈਦਲ ਘੋੜ ਸਵਾਰ, ਤੇ ਤੋਪਖਾਨੇ ਦੇ ਪ੍ਰਬੰਧ ਦਾ ਢੰਗ ਵਿਸਥਾਰ ਨਾਲ ਥੱਲੇ ਦੱਸਿਆ ਜਾ ਰਿਹਾ ਹੈ।

ਹਾਥੀ ਇਸ ਜ਼ਮਾਨੇ ਵਿਚ ਕੇਵਲ ਸਰਕਾਰੀ ਰਸਮਾਂ ਤੇ ਪਰਦਰਸ਼ਨੀ ਦੇ ਮੰਤਵ ਲਈ ਅਤੇ ਮੈਦਾਨਾਂ ਵਿਚ ਤੋਪਾਂ ਖਿੱਚਣ ਲਈ ਰਖੇ ਜਾਂਦੇ ਸਨ। ਹਾਥੀਆ ਦੀ ਥਾਂ ਉਨ੍ਹੀਂ ਦਿਨੀਂ ਤੋਪਖਾਨੇ ਨੇ ਲੈ ਲਈ ਹੋਈ ਸੀ।

## ਪੈਦਲ ਫ਼ੌਜ
## (Infantry)

**ਬਟਾਲੀਅਨ ਪ੍ਰਬੰਧ** : ਇਸ ਨੂੰ ਅੰਗਰੇਜ਼ੀ ਵਿਚ "ਕਾਰਪਸ ਡੀ ਈਲਾਈਟ" (Corps De Elite) ਆਖਿਆ ਜਾਂਦਾ ਹੈ। ਹਰ ਪੈਦਲ ਬਟਾਲੀਅਨ ਦਾ ਆਗੂ ਇਕ ਕੁਮੈਦਾਨ (Lieut Colonel) ਸੀ। ਉਸ ਦੇ ਥੱਲੇ ਇਕ ਅਸਿਸਟੈਂਟ ਕੁਮੈਦਾਨ (Major) ਸੀ। ਕੁਮੈਦਾਨ ਦੇ ਫ਼ੌਜੀ ਪ੍ਰਬੰਧ ਦੀ ਸਹਾਇਤਾ ਲਈ ਇਕ ਸਟਾਫ ਅਫ਼ਸਰ ਹੁੰਦਾ ਸੀ। ਜਿਸ ਨੂੰ ਬਖ਼ਸ਼ੀ (Adjutant) ਕਿਹਾ ਜਾਂਦਾ ਸੀ। ਇਕ ਬਟਾਲੀਅਨ ਵਿਚ ਅੱਠ ਕੰਪਨੀਆਂ (Companies) ਸਨ। ਹਰ ਕੰਪਨੀ ਵਿਚ ਸੌ ਜਵਾਨ ਹੁੰਦੇ ਸਨ ਜਿਨ੍ਹਾਂ ਦਾ ਆਗੂ ਇਕ ਸੂਬੇਦਾਰ ਨਿਯੁਕਤ ਹੁੰਦਾ ਸੀ ਜਿਸ ਦੇ ਦੋ ਜ਼ਮਾਂਦਾਰ ਸਹਾਇਕ ਹੁੰਦੇ ਸਨ, ਜਿਨ੍ਹਾਂ ਵਿਚੋਂ ਹਰ ਇਕ ਦੇ ਥੱਲੇ ਪੰਜਾਹ ਜਵਾਨਾਂ ਦੀ ਪਲਟੂਨ (Platoon) ਸੀ। ਹਰ

ਪਲਟੂਨ ਦਸਾਂ ਦਸਾਂ ਜਵਾਨਾਂ ਦੇ ਪੰਜਾਂ ਭਾਗਾਂ (Sections) ਵਿਚ ਵੰਡੀ ਜਾਂਦੀ ਸੀ। ਇਕ ਛੋਟੀ ਟੁਕੜੀ ਦਾ ਆਗੂ ਇਕ ਹਵਾਲਦਾਰ ਹੁੰਦਾ ਸੀ।

**ਰਾਜ ਪ੍ਰਬੰਧ :** ਹਰ ਬਟਾਲੀਅਨ ਨਾਲ ਇਕ ਚੰਗਾ ਸਿਆਣਾ ਤੇ ਪੜ੍ਹਿਆ ਲਿਖਿਆ ਪੰਡਿਤ ਤੇ ਗ੍ਰੰਥੀ ਹੁੰਦਾ ਸੀ। ਇਕ ਬਟਾਲੀਅਨ ਵਿਚ ਇਕ ਤਜਰਬੇਕਾਰ ਹਕੀਮ ਵੀ ਰਖਿਆ ਜਾਂਦਾ ਸੀ। ਉਹ ਦਸਤੇ ਦੀ ਸਿਹਤ ਤੇ ਸਫ਼ਾਈ ਦੀ ਦੇਖਭਾਲ ਲਈ ਕੁਮੈਦਾਨ ਅੱਗੇ ਉੱਤਰਦਾਇਕ ਹੁੰਦਾ ਸੀ। ਉਹ ਆਯੁਰਵੈਦਿਕ ਦਵਾਈਆਂ ਸੈਨਿਕਾਂ ਦੇ ਇਲਾਜਾਂ ਵਾਸਤੇ ਵਰਤਦਾ ਸੀ ਅਤੇ ਜਰਾਹ (Surgeon) ਦੀ ਮਦਦ ਨਾਲ ਯੁੱਧ ਦੀਆਂ ਘਟਨਾਵਾਂ ਅੰਦਰ ਜ਼ਖਮੀਆਂ ਦਾ ਇਲਾਜ ਕਰਦਾ ਸੀ। ਹਰ ਬਟਾਲੀਅਨ ਵਿਚ ਇਕ ਮੁਨਸ਼ੀ (Clerk) ਅਤੇ ਇਕ ਖਜ਼ਾਨਚੀ (Cashier) ਰਖਿਆ ਜਾਂਦਾ ਸੀ ਜਿਹੜੇ ਕਿ ਪਲਟਨ ਦੇ ਸਾਰੇ ਹਿਸਾਬ ਕਿਤਾਬ ਦੇ ਦਫ਼ਤਰੀ ਕੰਮ ਚਲਾਉਂਦੇ ਸਨ। ਮੁਨਸ਼ੀ ਜਵਾਨਾਂ ਦੀ ਹਾਜ਼ਰੀ ਲੈਂਦਾ ਤੇ ਹਾਜ਼ਰੀ ਦਾ ਰਜਿਸਟਰ ਰਖਦਾ, ਜਦੋਂ ਕਿ ਖਜ਼ਾਨਚੀ ਬਟਾਲੀਅਨ ਦੇ ਹਿਸਾਬ ਕਿਤਾਬ ਦਾ ਅਤੇ ਖ਼ਜ਼ਾਨੇ ਦਾ ਜ਼ਿੰਮੇਦਾਰ ਹੁੰਦਾ।

**ਵਰਦੀ ਅਤੇ ਸਾਜ਼-ਸਾਮਾਨ :** ਹਰ ਪੈਦਲ ਫ਼ੌਜ ਦੀ ਬਟਾਲੀਅਨ ਦੀ ਆਪਣੀ ਹੀ ਚੁਣੀ ਹੋਈ ਅੜਰੇ ਰੰਗ ਦੀ ਵਰਦੀ ਹੁੰਦੀ ਸੀ। ਪਰ ਪੈਦਲ ਫ਼ੌਜ ਦੇ ਸਭ ਜਵਾਨ ਹੇਠ ਲਿਖੀ ਵਰਦੀ ਪਹਿਨਦੇ ਸਨ।

(ੳ) ਫਿਕੇ ਰੰਗ ਦੀ ਪੀਲੀ ਪੱਗੜੀ।

(ਅ) ਲਾਲ ਕੋਟ।

(ੲ) ਗੂੜ੍ਹੇ ਰੰਗ ਦੀ ਨੀਲੀ ਪਤਲੂਣ।

(ਸ) ਇਕ ਕਾਲੇ ਚਮੜੇ ਦੀ ਪੇਟੀ ਜਿਹੜੀ ਡਬਲ ਕਰਾਸ ਪੇਟੀ ਨਾਲ ਜੁੜੀ ਹੋਈ ਸੀ ਤੇ ਹਰ ਸਿਪਾਹੀ ਕੋਲ ਤੋੜੇਦਾਰ ਬੰਦੂਕ ਅਤੇ ਸੰਗੀਨ ਤਲਵਾਰ ਹੁੰਦੀ ਸੀ। ਹਰ ਸਿਪਾਹੀ ਕੋਲ ਸਾਧਾਰਣ ਤੌਰ ਤੇ 40 ਸਿੱਕੇ ਦੀਆਂ ਗੋਲੀਆਂ ਪੇਟੀ ਨਾਲ ਚਮੜੇ ਦੇ ਬਟੂਏ ਵਿਚ ਹੁੰਦੀਆਂ ਸਨ। ਬਾਰੂਦ ਤੇ ਧੱਕਾ ਲਾਉਣ ਵਾਲੀਆਂ ਟੋਪੀਆਂ (Precusion caps) ਪਿੱਤਲ ਦੇ ਭਾਂਡੇ ਵਿਚ ਜਿਹੜਾ ਕਿ ਪੇਟੀ ਦੇ ਨਾਲ ਲਟਕਾਇਆ ਜਾਂਦਾ ਸੀ ਹੁੰਦੀਆਂ ਸਨ। ਕੁਵਾਇਦ (ਡਰਿਲ) : ਪੈਦਲ ਬਟਾਲੀਅਨ ਦੀ ਕੁਵਾਇਦ ਲਾਹੌਰ ਦਰਬਾਰ ਦੇ ਸਿਖਲਾਏ ਹੋਏ ਇਨਸਟਰੱਕਟਰਾਂ ਦੇ ਥੱਲੇ ਹੁੰਦੀ ਸੀ ਅਤੇ ਉਨ੍ਹਾਂ ਦੀ ਸਾਰੀ ਪੈਦਲ ਫ਼ੌਜ ਨੂੰ ਲੜਾਈ ਦੀਆਂ ਚਾਲਾਂ ਦੀ ਭੀ ਸਿਖਲਾਈ ਉਨ੍ਹਾਂ ਦੇ ਥੱਲੇ ਦਿੱਤੀ ਜਾਂਦੀ ਸੀ।

**ਰਾਜ-ਪ੍ਰਬੰਧਕੀ ਕਰਮਚਾਰੀ :** ਹਰ ਪੈਦਲ ਬਟਾਲੀਅਨ ਵਿਚ ਹੇਠ ਲਿਖੇ ਪ੍ਰਬੰਧ ਕਰਨ ਵਾਲੇ ਕਰਮਚਾਰੀ ਹੁੰਦੇ ਸਨ :

| | ਸ਼੍ਰੇਣੀ | ਗਿਣਤੀ |
|---|---|---|
| (ੳ) | ਲੁਹਾਰ, ਤਰਖਾਣ, ਰਾਜ ਤੇ ਕਾਰੀਗਰ | 8 |
| | ਲਾਂਗਰੀ | 16 |

| | |
|---|---|
| ਛੋਟੇ ਅਧੀਨ ਲਾਂਗਰੀ (ਮਿਸਾਲਚੀ) | 8 |
| ਮਾਸ਼ਕੀ | 8 |
| ਝੰਡੇ ਬਰਦਾਰ | 4 |
| ਮੇਟ (mate) | 8 |
| ਕੁਲੀ | 8 |
| ਡਾਕ ਅਰਦਲੀ | 1 |
| ਆਵਾਜਾਈ ਦੇ ਪ੍ਰਬੰਧਕ | 16 |

ਇਸ ਰਾਜ ਪ੍ਰਬੰਧ ਦੀ ਟੋਲੀ ਦਾ ਆਗੂ ਇਕ ਸੂਬੇਦਾਰ ਨਿਯੁਕਤ ਕੀਤਾ ਜਾਂਦਾ ਸੀ ਜਿਹੜਾ ਕਿ ਇਸ ਦਾ ਰਾਜ ਪ੍ਰਬੰਧ, ਅਗਵਾਈ, ਸਿਖਲਾਈ ਤੇ ਕੰਮ ਵਾਸਤੇ ਸਿੱਧਾ ਬਖਸ਼ੀ ਦੇ ਅਧੀਨ ਹੁੰਦਾ।

**ਤੰਬੂ ਅਤੇ ਉਨ੍ਹਾਂ ਦੀ ਵੰਡ :** ਹਰ ਪੈਦਲ ਫ਼ੌਜ ਦੇ ਸਾਜ਼-ਸਾਮਾਨ ਵਿਚ 150 ਤੰਬੂ ਹੁੰਦੇ ਸਨ ਅਤੇ ਉਨ੍ਹਾਂ ਦੀ ਵੰਡ ਸਾਧਾਰਣ ਤੌਰ ਤੇ ਇਸ ਤਰ੍ਹਾਂ ਕੀਤੀ ਜਾਂਦੀ ਸੀ :

| | |
|---|---|
| (ੳ) ਅਫ਼ਸਰ | 3 |
| (ਅ) ਸੂਬੇਦਾਰ ਕੰਪਨੀ ਕਮਾਂਡਰ | 8 |
| (ੲ) ਜਮਾਂਦਾਰ (16) | 8 |
| (ਸ) ਗੋਲੀ ਸਿੱਕਾ ਰਖਣ ਵਾਸਤੇ | 2 |
| (ਹ) ਹਥਿਆਰ ਰਖਣ ਵਾਸਤੇ | 1 |
| (ਕ) ਕਾਰੀਗਰ ਦੀ ਦੁਕਾਨ | 1 |
| (ਖ) ਮੰਦਰ/ਗੁਰੂਦਵਾਰਾ | 1 |
| (ਗ) ਕੁਆਟਰ ਗਾਰਦ | 1 |
| (ਘ) ਲੰਗਰ, ਰਸਦ ਤੇ ਸਾਜ਼-ਸਾਮਾਨ | 10 |
| ਸੈਨਿਕਾਂ ਵਾਸਤੇ (ਇਕ ਤੰਬੂ ਵਿਚ ਸੱਤ ਆਦਮੀ) | 115 |
| | 150 |

**ਆਵਾਜਾਈ :** ਹਰ ਪੈਦਲ ਬਟਾਲੀਅਨ ਵਿਚ ਪੰਜਾਹ ਸਿੰਨਕਿਆਂਗ ਤੇ ਕਾਸ਼ਗਰੀ ਊਠ, ਤੰਬੂ, ਬਿਸਤਰੇ, ਗੋਲੀ ਸਿੱਕਾ, ਗੁਦਾਮ ਅਤੇ ਰਸਦ ਨੂੰ ਲਿਜਾਣ ਵਾਸਤੇ ਪੱਕੇ ਤੌਰ ਤੇ ਰਖੇ ਹੋਏ ਹੁੰਦੇ ਸਨ। ਇਹ ਊਠ ਖ਼ਾਸ ਨਸਲ ਦੇ ਹਨ ਅਤੇ ਉਚਾਈ ਉੱਤੇ ਬਰਫ਼ਾਨੀ ਰੇਗਿਸਤਾਨਾਂ ਅਤੇ ਪਹਾੜੀਆਂ ਵਿਚ ਖ਼ਾਸ ਕੰਮ ਆਉਂਦੇ ਹਨ। ਇਨ੍ਹਾਂ ਦੀਆਂ ਦੋ ਕੁਹਾਨਾਂ ਹੁੰਦੀਆਂ ਹਨ ਅਤੇ ਬਹੁਤ ਹੀ ਠੰਡ ਸਹਾਰਨ ਦੇ ਆਦਿ ਹੁੰਦੇ ਹਨ।

**ਪੈਦਲ ਫ਼ੌਜ ਦੀ ਵਰਤੋਂ :** ''ਹਰ ਜਗ੍ਹਾ ਤੇ ਸਮੇਂ ਤੇ ਚੋਟ ਮਾਰਨੀ ਅਤੇ ਬਿਨਾਂ ਪਤਾ ਲੱਗਣ ਤੋਂ ਹਮਲਾ ਕਰਨਾ ਪੈਦਲ ਫ਼ੌਜ ਦੀਆਂ ਚੰਗੀਆਂ ਵਿਸ਼ੇਸ਼ਤਾਵਾਂ ਹਨ''। ਪੈਦਲ ਫ਼ੌਜ ਦੀ ਯੁੱਧ ਵਿਚ ਵਰਤੋਂ ਸਦਾ ਕੁਟਲੀਆ ਦੇ ਉੱਪਰ ਦੱਸੇ ਅਸੂਲ ਉੱਤੇ ਨਿਰਭਰ ਹੁੰਦੀ ਸੀ। ਲੜਾਈ ਵਿਚ ਪੈਦਲ ਫ਼ੌਜ ਦਾ ਕੰਮ ਸਦਾ ਹਰ ਮੁਸ਼ਕਿਲ ਤੋਂ ਮੁਸ਼ਕਿਲ ਜਗ੍ਹਾ ਤੇ

ਹਥਿਆਰ ਅਤੇ ਜੁਆਨ ਲਿਜਾਣਾ ਤੇ ਲੜਨਾ ਸੀ।

ਅਸਲੀ ਹਮਲੇ ਸਮੇਂ ਪੈਦਲ ਦਸਤੇ ਕੇਵਲ ਆਪਣੇ ਹਥਿਆਰ ਤੇ ਗੋਲੀ ਸਿੱਕਾ ਹੀ ਯੁੱਧ ਵਿਚ ਲਿਜਾਂਦੇ ਸਨ। ਉਨ੍ਹਾਂ ਦੀਆਂ ਹੋਰ ਵਸਤੂਆਂ ਤੇ ਵਰਦੀ ਦਾ ਵਾਧੂ ਸਾਮਾਨ ਹਿਫ਼ਾਜ਼ਤੀ ਥਾਂ (ਬੇਸ—Base) ਤੇ ਰਖਿਆ ਜਾਂਦਾ ਸੀ ਜਿਹੜਾ ਕਿ ਲੜਾਈ ਦੀ ਜ਼ਰੂਰਤ ਦੇ ਮੁਤਾਬਕ ਲੜਦੀਆਂ ਫ਼ੌਜਾਂ ਨੂੰ ਪਲਟਣ ਦੇ ਮਜ਼ਦੂਰਾਂ ਦੇ ਰਾਹੀਂ ਲੜਾਈ ਮਗਰੋਂ ਪਹੁੰਚਾਇਆ ਜਾਂਦਾ ਸੀ।

ਪੈਦਲ ਫ਼ੌਜ ਦੇ ਸਿਪਾਹੀਆਂ ਪਾਸ ਫਲਿੰਟ ਲਾਕਸ ਸੰਗੀਨਾਂ (ਤਲਵਾਰਾਂ) ਜਿਹੇ ਹਲਕੇ ਹਥਿਆਰ ਹੁੰਦੇ। ਉਹ ਆਪਣੇ ਸਾਥੀਆਂ ਦੀ ਗੋਲਾ ਬਾਰੀ ਦੀ ਮਦਦ ਨਾਲ ਦੁਸ਼ਮਣ ਦਾ ਸਿਰ ਮੋਰਚਿਆਂ ਵਿਚ ਨੀਵਾਂ ਰਖਕੇ ਦੁਸ਼ਮਣ ਦੇ ਨੇੜੇ ਚੁੱਪ ਚਾਪ ਪਹੁੰਚ ਜਾਂਦੇ ਅਤੇ ਹੱਥ ਹੱਥੀ ਦੀ ਲੜਾਈ ਵਿਚ ਦੁਸ਼ਮਣ ਨੂੰ ਤਲਵਾਰ ਤੇ ਸੰਗੀਨਾਂ ਨਾਲ ਬਰਬਾਦ ਕਰ ਦੇਂਦੇ।

**ਘੋੜ ਸਵਾਰ ਰਸਾਲਾ :** ਘੋੜ ਸਵਾਰ ਰਜਮੈਂਟਾਂ ਦੀ ਵੀ ਉਸੇ ਤਰ੍ਹਾਂ ਹੀ ਜਥੇਬੰਦੀ ਕੀਤੀ ਗਈ ਜਿਸ ਤਰ੍ਹਾਂ ਕਿ ਪੈਦਲ ਫ਼ੌਜ ਦੀਆਂ ਬਟਾਲੀਅਨਾਂ ਦੀ ਸੀ। ਸਿਪਾਹੀਆਂ, ਜਮਾਂਦਾਰਾਂ, ਰਸਾਲਦਾਰਾਂ ਤੇ ਅਫ਼ਸਰਾਂ ਦੀ ਗਿਣਤੀ ਵੀ ਪੈਦਲ ਦਸਤਿਆਂ ਵਾਂਗ ਹੀ ਸੀ। ਹਰ ਲੜਨ ਵਾਲਾ ਸਿਪਾਹੀ ਆਪਣੇ ਹੀ ਖ਼ਰੀਦੇ ਹੋਏ ਘੋੜੇ ਤੇ ਸਵਾਰੀ ਕਰਦਾ ਸੀ। ਘੋੜ ਸਵਾਰ ਰਸਾਲੇ ਦੀ ਨੌਕਰੀ ਅਮੀਰ ਘਰਾਣਿਆਂ ਲਈ ਮਨ ਭਾਉਂਦੀ ਸੀ ਅਤੇ ਦੇਸ਼ ਦੇ ਅਮੀਰ ਲੋਕ ਇਸ ਵਿਚ ਭਰਤੀ ਹੋਣਾ ਪਸੰਦ ਕਰਦੇ ਸਨ। ਹਰ ਘੋੜ ਸਵਾਰ ਇਕ ਬਰਛਾ ਤਲਵਾਰ, ਮੈਚਲਾਕ ਤੇ ਸੰਗੀਨ ਰਖਦਾ ਸੀ।

**ਵਰਦੀ :** ਸਿਪਾਹੀ ਚਿੱਟੇ ਕਾਲਰਾਂ ਤੇ ਸਫ਼ੇਦ ਧਾਰੀਆਂ ਵਾਲੀ ਲਾਲ ਕੁੜਤੀ, ਪਾਸਿਆਂ ਤੋਂ ਲਾਲ ਧਾਰੀਆਂ ਵਾਲੀ ਗੂੜ੍ਹੀ ਨੀਲੀ ਪਤਲੂਣ ਅਤੇ ਹਲਕੀ ਨੀਲੀ ਰੇਸ਼ਮੀ ਜਾਂ ਸੂਤੀ ਪੱਗੜੀ ਪਹਿਨਦੇ ਸਨ। ਅਫ਼ਸਰਾਂ ਦੀ ਵਰਦੀ ਰੇਸ਼ਮੀ ਤੇ ਸੁਨਹਿਰੀ ਕੱਢੀ ਹੋਈ ਹੁੰਦੀ ਸੀ।

**ਘੋੜੇ ਦੀ ਕਾਠੀ ਦਾ ਸਾਮਾਨ :** ਇਕ ਚੰਗੇ ਨਮੂਨੇ ਦਾ ਕਾਠੀ ਦਾ ਸਾਜ਼-ਸਾਮਾਨ ਅਤੇ ਘੋੜੇ ਦੇ ਸਿਰ ਦਾ ਸਾਮਾਨ ਲਾਹੌਰ ਤੇ ਜੰਮੂ ਦੇ ਅਸਲਾ ਖ਼ਾਨਿਆਂ ਤੋਂ ਦਿੱਤਾ ਜਾਂਦਾ ਸੀ। ਕਾਠੀਆਂ ਨੂੰ ਝਾਲਰਾਂ ਵਾਲੀਆਂ ਲਾਲ ਰੰਗ ਦੀਆਂ ਮਖਮਲੀ ਚਾਦਰਾਂ ਨਾਲ ਢਕਦੇ ਸਨ। ਘੋੜੇ ਦੇ ਸਿਰ ਦਾ ਪੱਟਾ ਤੇ ਲਗਾਮ ਪਿੱਤਲ ਦਿਆਂ ਬਕਸੂਇਆਂ ਤੇ ਕਿਲਾਂ ਨਾਲ ਮੜ੍ਹੇ ਹੋਏ ਹੁੰਦੇ ਸਨ।

**ਲੜਾਈ ਦੇ ਤੌਰ ਤਰੀਕੇ ਤੇ ਵਰਤੋਂ :** ਸਿੱਖ ਅਤੇ ਡੋਗਰਾ ਅਫ਼ਸਰ ਇਸ ਫ਼ਿਰਕੂ ਫ਼ੌਜ ਨੂੰ ਛੋਹਲੀ ਕਾਰਵਾਈ ਤੇ ਮੈਦਾਨਾਂ ਦੀਆਂ ਮੁਢਲੀਆਂ ਲੜਾਈਆਂ (Advance and encounter battles) ਵਿਚ ਵਰਤਦੇ ਸਨ। ਪਹਾੜੀ ਇਲਾਕਿਆਂ ਵਿਚ ਉਹ ਪਾਸਿਆਂ ਦੀ ਹਿਫ਼ਾਜ਼ਤ ਤੇ ਲੰਮੀ ਗਸ਼ਤ ਦੀ ਡਿਊਟੀ ਕਰਦੇ। "ਘੋੜ ਸਵਾਰ ਦਸਤਿਆਂ ਦਾ ਕੰਮ ਸੀ ਕਿ ਉਹ ਦੁਸ਼ਮਣ ਦੀਆਂ ਮੱਲੀਆਂ ਹੋਈਆਂ ਛਾਉਣੀਆਂ, ਅਸਥਾਨਾਂ ਅਤੇ ਜੰਗਲਾਂ ਦੀ ਖੋਜ ਕਰਨ। ਫ਼ੌਜੀ ਅਹਿਮੀਅਤ ਦੇ ਸਥਾਨਾਂ, ਪੱਤਣ ਤੇ ਪਾਣੀ ਵਾਲੀਆਂ ਅਸਥਾਨਾਂ ਤੇ ਕਬਜ਼ਾ ਕਰਨ, ਦੁਸ਼ਮਣ ਦੀ ਰਸਦ ਨੂੰ ਤਬਾਹ

ਕਰਨਾ ਜਾਂ ਪਿਛੇ ਹਟਣ ਵੇਲੇ ਆਪਣੇ ਪਿਛੇ ਰਹਿ ਗਏ ਦਸਤਿਆਂ ਦੀ ਰੱਖਿਆ ਕਰਨਾ (Rear guard action) ਫ਼ੌਜ ਦੇ ਪ੍ਰਬੰਧ ਦੀ ਦੇਖਭਾਲ ਫ਼ੌਜ ਨੂੰ ਵਧਾਉਣਾ, ਫ਼ੌਜ ਦੇ ਪਾਸਿਆਂ ਦੀ ਰੱਖਿਆ ਕਰਨਾ, ਮੁਢਲਾ ਹਮਲਾ, ਦੁਸ਼ਮਣ ਦੀ ਫ਼ੌਜ ਨੂੰ ਭਿੱਤਰ ਬਿੱਤਰ ਕਰਨਾ ਅਤੇ ਲਤਾੜਨਾ, ਲੜਾਈ ਦੀ ਦਿਸ਼ਾ ਬਦਲਣ ਲਈ ਦੁਸ਼ਮਣ ਦਾ ਧਿਆਨ ਅਤੇ ਤਾਕਤ ਨੂੰ ਦੂਸਰੀ ਦਿਸ਼ਾ ਵੱਲ ਲਿਜਾਣਾ, ਖਜ਼ਾਨੇ ਤੇ ਰਾਜਿਆਂ ਦੀ ਹਿਫ਼ਾਜ਼ਤ ਕਰਨੀ ਅਤੇ ਉਨ੍ਹਾਂ ਨੂੰ ਇਕ ਅਸਥਾਨ ਤੋਂ ਦੂਸਰੇ ਅਸਥਾਨ ਨੂੰ ਲਿਜਾਣਾ, ਦੁਸ਼ਮਣ ਨੂੰ ਪਿਛੋਂ ਹੈਰਾਨ ਕਰਨਾ, ਮੈਦਾਨ ਛੱਡਕੇ ਦੁਸ਼ਮਣ ਦੀ ਭਜਦੀ ਹੋਈ ਫ਼ੌਜ ਦਾ ਪਿੱਛਾ ਕਰਨਾ ਅਤੇ ਉਸ ਨੂੰ ਫਿਰ ਜਮ੍ਹਾ ਨਾ ਹੋਣ ਦੇਣਾ ਸੀ।" ਕੁਟੱਲਿਆ।

ਜ਼ੋਰਾਵਰ ਸਿੰਘ ਆਪਣੇ ਘੋੜ ਸਵਾਰਾਂ ਦੀ ਵਰਤੋਂ ਕੁਟੱਲਿਆ ਦੇ ਉੱਪਰ ਦੱਸੇ ਹੋਏ ਨਿਯਮਾਂ ਅਨੁਸਾਰ ਕਰਨ ਵਿਚ ਬੜਾ ਹੀ ਹੁਸ਼ਿਆਰ ਸੀ।

**ਤੋਪਖਾਨਾ (Artillery) :** ਸ਼ੁਰੂ ਵਿਚ ਡੋਗਰੇ ਲੜਾਈਆਂ ਵਿਚ ਲੱਕੜ ਦੀਆਂ ਤੋਪਾਂ ਵਰਤਦੇ ਸਨ ਜਿਹੜੀਆਂ ਕਿ ਉਨ੍ਹਾਂ ਦੀ ਪੈਦਲ ਫ਼ੌਜ ਦੇ ਆਪਣੇ ਹੀ ਲੁਹਾਰ ਤੇ ਤਰਖਾਣ ਬਣਾਉਂਦੇ ਸਨ। ਅਜਿਹੀਆਂ ਦੋ ਤੋਪਾਂ ਹਰ ਬਟਾਲੀਅਨ ਵਿਚ ਨਿਯੁਕਤ ਸਨ। 1818 ਈ. ਵਿਚ ਡੋਗਰਾ ਤੋਪਖਾਨਾ ਦਸਤਿਆਂ ਨੂੰ ਲਾਹੌਰ ਰਾਜ ਦੇ ਢੰਗ ਅਨੁਸਾਰ ਦੁਬਾਰਾ ਜਥੇਬੰਦ ਕੀਤਾ ਗਿਆ ਅਤੇ ਕੁਝ ਤੋਪਾਂ ਸਿੱਖ ਦਰਬਾਰ ਪਾਸੋਂ ਖਰੀਦੀਆਂ ਗਈਆਂ ਅਤੇ ਬਾਕੀ ਗਾਰਡਨਰ ਦੀ ਅਗਵਾਈ ਥੱਲੇ ਜੰਮੂ ਅਤੇ ਕਿਸ਼ਤਵਾੜ ਵਿਚ ਹੀ ਢਾਲੀਆਂ ਗਈਆਂ।

**ਤੋਪਖਾਨੇ ਦੀ ਪ੍ਰਕਾਰ ਵੰਡ (Organisation) :** ਤੋਪਖਾਨੇ ਦੇ ਦਸਤੇ ਆਮ ਤੌਰ ਤੇ ਇਨ੍ਹਾਂ ਹਿੱਸਿਆਂ ਵਿਚ ਵੰਡੇ ਜਾਂਦੇ ਸਨ :

| | | |
|---|---|---|
| (ੳ) | ਘੋੜ ਤੋਪਖਾਨਾ | ਘੋੜਿਆਂ ਨਾਲ ਖਿੱਚਿਆ ਜਾਣ ਵਾਲਾ |
| (ਅ) | ਬੈਲ ਤੋਪਖਾਨਾ | ਬੈਲਾਂ ਨਾਲ ਖਿੱਚਿਆ ਜਾਣ ਵਾਲਾ |
| (ੲ) | ਊਠਾਂ ਦਾ ਤੋਪਖਾਨਾ | ਊਠਾਂ ਨਾਲ ਖਿੱਚਿਆ ਜਾਣ ਵਾਲਾ |
| (ਸ) | ਮੈਦਾਨੀ ਤੋਪਖਾਨਾ | ਹਾਥੀਆਂ ਨਾਲ ਖਿੱਚਿਆ ਜਾਣ ਵਾਲਾ |
| (ਹ) | ਪਹਾੜੀ ਤੋਪਖਾਨਾ | ਖਚਰਾਂ ਤੇ ਲੱਦਿਆ ਜਾਣ ਵਾਲਾ |

**ਜਥੇਬੰਦੀ :** ਤੋਪਖਾਨੇ ਦੀ ਤਰਤੀਬ ਭੀ ਇਕ ਸੁਹਣੇ ਤੇ ਸੁਚੱਜੇ ਢੰਗ ਨਾਲ ਕੀਤੀ ਹੋਈ ਸੀ। ਹਰ ਇਕ ਤੋਪਖਾਨੇ ਦੀ ਰਜਮੈਂਟ ਵਿਚ ਤਿੰਨ ਅਫ਼ਸਰ ਸਨ। ਵਿਸ਼ਾਲ ਤੌਰ ਤੇ ਸਾਰੇ ਤੋਪਖਾਨੇ ਦੇ ਦਸਤਿਆਂ ਦਾ ਪ੍ਰਬੰਧ ਪੈਦਲ ਫ਼ੌਜ ਵਾਂਗੂ ਹੀ ਸੀ। ਹਰ ਰਜਮੈਂਟ ਦੇ ਦਸ ਭਾਗ ਸਨ। ਰਜਮੈਂਟ ਦਾ ਕਮਾਂਡਰ ਆਗੂ ਕੁਮੈਦਾਨ ਜਾਂ ਲੈਫਟੀਨੈਂਟ ਕਰਨਲ ਸੀ। ਉਸ ਦੀ ਸਹਾਇਤਾ ਲਈ ਇਕ ਮੇਜਰ ਤੇ ਐਡਜੂਟੈਂਟ ਸਨ। ਹਰ ਇਕ ਤੋਪ ਤੇ ਇਕ ਜਮਾਂਦਾਰ ਤੇ ਅੱਠ ਤੋਪਚੀ ਹੁੰਦੇ ਸਨ। ਇਹ ਤੋਪਾਂ 800 ਗਜ਼ ਤੋਂ ਲੈ ਕੇ 1200 ਗਜ਼ ਤਕ ਨਿਸ਼ਾਨਾ ਮਾਰ ਸਕਦੀਆਂ ਸਨ।

**ਵਰਦੀ :** ਤੋਪਚੀ ਲਾਲ ਰੇਸ਼ਮੀ ਪੱਗਾਂ, ਲਾਲ ਕੁੜਤੀਆਂ, ਚਿੱਟੀਆਂ ਪਤਲੂਣਾਂ ਅਤੇ ਲੰਮੇ ਚਮੜੇ ਦੇ ਬੂਟ ਪਹਿਨਦੇ ਸਨ। ਤੋਪਚੀਆਂ ਕੋਲ ਕਰਾਸ ਬੈਟਲਸ ਅਤੇ ਤਲਵਾਰਾਂ ਹੁੰਦੀਆਂ ਸਨ।

**ਹਥਿਆਰਬੰਦ ਫ਼ੌਜਾਂ ਦੀ ਨਵੇਂ ਸਿਰਿਓਂ ਜਥੇਬੰਦੀ :** ਜੰਮੂ ਦਰਬਾਰ ਦੀ ਡੋਗਰਾ ਫ਼ੌਜ ਦੀ ਜਥੇਬੰਦੀ ਮਹਾਰਾਜਾ ਰਣਜੀਤ ਸਿੰਘ ਦੇ ਹੁਕਮ ਅਨੁਸਾਰ ਦੁਬਾਰਾ ਕੀਤੀ ਗਈ। ਪਰ ਪਹਾੜੀ ਲੜਾਈਆਂ ਵਾਸਤੇ ਇਹ ਜਥੇਬੰਦੀ ਸਮੁੱਚੇ ਤੌਰ ਤੇ ਠੀਕ ਨਹੀਂ ਸੀ ਖ਼ਿਆਲ ਕੀਤੀ ਜਾਂਦੀ। ਇਸ ਲਈ ਜ਼ੋਰਾਵਰ ਸਿੰਘ ਨੇ ਆਪਣੀ ਇੱਛਾ ਅਤੇ ਲੜਾਈ ਦੇ ਮੈਦਾਨ ਦੇ ਖ਼ਾਸ ਹਾਲਤਾਂ ਅਨੁਸਾਰ ਆਪਣੀ ਫ਼ੌਜ ਦਾ ਪ੍ਰਬੰਧ ਅਤੇ ਜਥੇਬੰਦੀ ਕੀਤੀ। ਉਸ ਨੇ ਬਕਾਇਦਾ ਸਾਰੀ ਹੀ (Irregular) ਫ਼ੌਜ ਤੋੜ ਦਿੱਤੀ ਅਤੇ ਉਸ ਦੀ ਜਗ੍ਹਾ ਜੰਗੀ ਕੌਮਾਂ ਵਿਚੋਂ ਸਿਪਾਹੀ ਭਰਤੀ ਕਰਕੇ ਬਕਾਇਦਾ (Regular) ਫ਼ੌਜ ਤਿਆਰ ਕੀਤੀ।

**ਬੇਈਮਾਨ ਅਤੇ ਅਯੋਗ ਆਦਮੀਆਂ ਨੂੰ ਕੱਢਣਾ :** ਫ਼ੌਜਾਂ ਦਾ ਦੌਰਾ ਕਰਨ ਤੋਂ ਬਾਅਦ ਜਰਨੈਲ ਜ਼ੋਰਾਵਰ ਸਿੰਘ ਨੇ ਫ਼ੌਜ ਵਿਚੋਂ ਬੇਈਮਾਨ ਅਤੇ ਨਲਾਇਕ ਅਫ਼ਸਰਾਂ ਨੂੰ, ਸਿਹਤ ਦੇ ਕਮਜ਼ੋਰ ਅਤੇ ਅਯੋਗ ਆਦਮੀਆਂ ਨੂੰ ਕੱਢਣ ਦਾ ਫ਼ੈਸਲਾ ਕੀਤਾ। ਸਾਰੇ ਇਹੋ ਜਿਹੇ, ਕੱਢਣ ਲਈ ਚੁਣੇ ਗਏ ਅਫ਼ਸਰਾਂ ਅਤੇ ਜਵਾਨਾਂ ਦੀ ਉਸ ਨੇ ਨਿੱਜੀ ਤੌਰ ਤੇ ਮੁਲਾਕਾਤ ਕੀਤੀ ਅਤੇ ਉਨ੍ਹਾਂ ਦੇ ਜ਼ਾਤੀ ਮਾਮਲਿਆਂ ਦੀ ਪੜਤਾਲ ਵੀ ਕੀਤੀ ਅਤੇ ਉਨ੍ਹਾਂ ਦਾ ਹਿਸਾਬ ਕਿਤਾਬ ਕਰਵਾ ਕੇ ਉਨ੍ਹਾਂ ਨੂੰ ਫ਼ੌਜ ਵਿਚੋਂ ਕੱਢਕੇ ਘਰਾਂ ਨੂੰ ਤੋਰ ਦਿੱਤਾ।

**ਅਫ਼ਸਰਾਂ ਦੀ ਭਰਤੀ :** ਜਰਨੈਲ ਜ਼ੋਰਾਵਰ ਸਿੰਘ ਨੇ ਰਾਜ ਦੇ ਵਫ਼ਾਦਾਰ ਭਰੋਸੇ ਯੋਗ, ਚੰਗੇ ਸਿਖੇ ਹੋਏ, ਤਜਰਬੇਕਾਰ ਅਤੇ ਲੜਾਈ ਵਿਚ ਨਿਪੁੰਨ ਅਫ਼ਸਰਾਂ ਦੀ ਚੋਣ ਕਰਕੇ ਉਨ੍ਹਾਂ ਨੂੰ ਫ਼ੌਜ ਦੀ ਜਥੇਬੰਦੀ ਅਤੇ ਲੜਾਈ ਦੀ ਸਿਖਲਾਈ ਲਈ ਨਿਯੁਕਤ ਕੀਤਾ। ਇਨ੍ਹਾਂ ਅਫ਼ਸਰਾਂ ਦੀ ਡਿਊਟੀ ਨਾ ਕੇਵਲ ਦੁਸ਼ਮਣ ਦੇ ਖ਼ਿਲਾਫ਼ ਹਿਮਾਲੀਆ ਦੇ ਪਾਰ ਵਾਲੇ ਖਿੱਤਿਆਂ ਵਿਚ ਆਪਣੀਆਂ ਫ਼ੌਜਾਂ ਨੂੰ ਲੜਾਉਣ ਦੀ ਹੀ ਸਿਖਿਆ ਦੇਣਾ ਸੀ, ਸਗੋਂ ਇਨ੍ਹਾਂ ਨੂੰ ਕੁਦਰਤੀ ਤੌਰਾਂ ਦੇ ਖ਼ਿਲਾਫ਼ ਬਰਫ਼ੀਲੇ ਰਸਤੇ, ਠੰਡ ਅਤੇ ਉਚਾਈ ਦੇ ਖੇਤਰਾਂ ਵਿਚ ਸਫ਼ਲਤਾ ਨਾਲ ਲੜਨਾ ਅਤੇ ਕੰਮ ਕਰਨ ਦੀ ਸਿਖਿਆ ਦੇਣਾ ਭੀ ਸੀ। ਰਾਜਾ ਗੁਲਾਬ ਸਿੰਘ ਦੀ ਆਗਿਆ ਨਾਲ ਉਸ ਨੇ ਦਸਤਿਆਂ ਦੇ ਆਗੂਆਂ ਦੇ ਹੇਠ ਲਿਖੇ ਨਵੇਂ ਅਫ਼ਸਰ ਪੱਕੇ ਤੌਰ ਤੇ ਨਿਯੁਕਤ ਕੀਤੇ। ਇਨ੍ਹਾਂ ਅਫ਼ਸਰਾਂ ਦੀ ਮਨਜ਼ੂਰੀ ਉਸ ਨੇ ਰਾਜਾ ਗੁਲਾਬ ਸਿੰਘ ਤੋਂ ਲੈ ਲਈ ਸੀ। ਇਨ੍ਹਾਂ ਵਿਚ ਕਈਆਂ ਅਫ਼ਸਰਾਂ ਨੂੰ ਸਿੱਖ ਰਾਜ ਵੱਲੋਂ ਹੀ ਸਿੱਧੀ ਤਨਖ਼ਾਹ ਮਿਲਦੀ ਸੀ।

(ੳ) ਮੀਆਂ ਰਾਣੇ ਸਿੰਘ (Deputy Commander-in-chief) ਡਿਪਟੀ ਕਮਾਂਡਰ ਦੂਸਰੇ ਨੰਬਰ ਤੇ।
(ਅ) ਮੀਆਂ ਬਸਤੀ ਰਾਮ ਕਿਸ਼ਤਵਾੜੀਆਂ।
(ੲ) ਮਿਰਜ਼ਾ ਰਸੂਲ ਬੇਗ ਊਧਨਪਾਸੀਆ ਡੋਡਾ।
(ਸ) ਰਾਣਾ ਜ਼ਾਲਮ ਸਿੰਘ ਅਰਨੋਰ।
(ਹ) ਸਾਗੋ ਮਨਕੋਟੀਆ।
(ਕ) ਮੀਆਂ ਨਤਾ।
(ਖ) ਸਰਦਾਰ ਉੱਤਮ ਸਿੰਘ ਪਧਿਆਰੀਆ।
(ਗ) ਵਜ਼ੀਰ ਖ਼ਵਾਜਾ ਬੱਜਾ ਕਿਸ਼ਤਵਾੜ।

(ਘ) ਅਸਾਮ ਮਾਲਕ ਮਾਰਵਾ।

(ਙ) ਸਈਅਦ ਮਦੀਨ ਸ਼ਾਹ।

(ਚ) ਸਰਦਾਰ ਸੱਮਦ ਖਾਂ।

ਅਫ਼ਸਰਾਂ ਦੀ ਇਸ ਸੂਚੀ ਤੋਂ ਇਹ ਦੇਖਿਆ ਜਾ ਸਕਦਾ ਹੈ ਕਿ ਵਜ਼ੀਰ ਜ਼ੋਰਾਵਰ ਸਿੰਘ ਪੱਖ ਪਾਤ, ਮਜ਼ਬ ਤੇ ਜਾਤ ਪਾਤ ਰਹਿਤ ਸੀ ਤੇ ਇਹ ਨਿਰਪੱਖਤਾ ਮਹਾਰਾਜਾ ਰਣਜੀਤ ਸਿੰਘ ਦ ਸਿੱਖ ਦਰਬਾਰ ਦੀਆਂ ਰਵਾਇਤਾਂ ਦੇ ਅਨੁਕੂਲ ਸੀ। ਅਫ਼ਸਰਾਂ ਦੀ ਚੋਣ ਵੇਲੇ ਉਸ ਸਾਹਮਣੇ ਕੇਵਲ ਇਕ ਹੀ ਅਸੂਲ ਸੀ ਕਿ ਉਹ ਅਫ਼ਸਰ ਸਿੱਖ ਰਾਜ ਦੇ ਵਫ਼ਾਦਾਰ ਹੋਣ ਅਤੇ ਕਾਬਲ ਹੋਣ।

## ਜਵਾਨਾਂ ਦੀ ਭਰਤੀ

**ਸਿਪਾਹੀ :** ਭਰਤੀ ਦੇ ਕੇਂਦਰ ਕਾਂਗੜਾ, ਚੰਬਾ, ਰਿਆਸੀ, ਲਾਹੌਰ, ਗੁਰਦਾਸਪੁਰ ਅਤੇ ਕਿਸ਼ਤਵਾੜ ਵਿਚ ਖੋਲ੍ਹੇ ਗਏ। ਭਰਤੀ ਸਾਰੀਆਂ ਜਾਤਾਂ ਅਤੇ ਕੌਮਾਂ ਵਾਸਤੇ ਖੁਲ੍ਹੀ ਸੀ। ਪਰੰਤੂ ਚੰਗੀ ਸਿਹਤ ਤੇ ਜਿਸਮਾਨੀ ਤੌਰ ਤੇ ਤਕੜੇ ਬੰਦੇ ਹੀ ਭਰਤੀ ਕੀਤੇ ਜਾਂਦੇ ਸਨ। ਕੇਵਲ ਉਹੋ ਹੀ ਸਿਪਾਹੀ ਸ੍ਵੀਕਾਰ ਕੀਤੇ ਜਾਂਦੇ ਸਨ, ਜਿਹੜੇ ਕਿ ਆਪਣੀ ਪਿਠ ਉੱਤੇ ਇਕ ਮਣ ਭਾਰ ਲੈ ਕੇ ਪਹਾੜੀ ਢਲਵਾਨ ਤੇ ਆਸਾਨੀ ਨਾਲ ਬਗ਼ੈਰ ਥਕਾਵਟ ਦੇ ਚੜ੍ਹ ਸਕਦੇ ਸਨ, ਚੜ੍ਹਾਈ ਦੇ ਅੰਤ ਵਿਚ ਆਪਣੇ ਨਿੱਜੀ ਹਥਿਆਰ ਠੀਕ ਤਰ੍ਹਾਂ ਸੰਭਾਲ ਸਕਦੇ ਸਨ, ਉਨ੍ਹਾਂ ਦੀ ਵਰਤੋਂ ਪੂਰੇ ਤੌਰ ਤੇ ਲੜਾਈ ਵਿਚ ਕਰ ਸਕਦੇ ਸਨ ਅਤੇ ਠੀਕ ਨਿਸ਼ਾਨਾ ਲਾ ਸਕਦੇ ਸਨ। ਚੋਣ ਕੁਟੱਲਿਆ ਦੀ ਸਿੱਖਿਆ ਅਨੁਸਾਰ ਕੀਤੀ ਜਾਂਦੀ ਸੀ। ਇਸ ਤਰੀਕੇ ਨਾਲ 10,000 ਜਵਾਨਾਂ ਦੀ ਭਰਤੀ ਕਰ ਲਈ ਗਈ ਜਿਨ੍ਹਾਂ ਵਿਚ ਜ਼ਿਆਦਾਤਰ ਕਾਂਗੜਾ, ਰਿਆਸੀ, ਕਿਸ਼ਤਵਾੜ ਅਤੇ ਗੁਰਦਾਸਪੁਰ ਦੇ ਪਹਾੜੀ ਲੋਕ ਤੇ ਜੱਟ ਸਿੱਖ ਸ਼ਾਮਿਲ ਹਨ। ਸਾਰੀਆਂ ਪਲਟਣਾਂ ਤੇ ਰਜਮੈਂਟਾਂ ਮਿਲੀਆਂ ਜੁਲੀਆਂ ਹੋਈਆਂ ਸਨ। ਕੋਈ ਖ਼ਾਸ ਕੌਮ ਦੀ ਜਾਤ ਦੀ ਨਿਰੋਲ ਪਲਟਣ ਨਹੀਂ ਸੀ ਖੜ੍ਹੀ ਕੀਤੀ ਗਈ।

**ਫ਼ੌਜ ਦੀ ਸਿਖਲਾਈ :** ਕਿਸ਼ਤਵਾੜ ਦੇ ਪਹਾੜਾਂ ਵਿਚ ਇਸ ਫ਼ੌਜ ਨੂੰ ਬੜੀ ਸਖ਼ਤ ਸਿਖਲਾਈ ਕਰਵਾਈ ਗਈ। ਭਰਤੀ ਕਰਨ ਤੋਂ ਬਾਅਦ ਉਸ ਨੇ ਜ਼ਿਆਦਾ ਜ਼ੋਰ ਉਨ੍ਹਾਂ ਦੀ ਸਿਹਤ, ਯੋਗਿਤਾ ਅਤੇ ਸਹਿਨਸ਼ੀਲਤਾ ਦੀ ਸ਼ਕਤੀ ਨੂੰ ਵਧਾਉਣ ਵੱਲ ਦਿੱਤਾ ਸੀ। ਸਿਪਾਹੀਆਂ ਨੂੰ ਸਖ਼ਤ ਅਤੇ ਮੈਦਾਨ ਦੀ ਲੜਾਈ ਦੇ ਹੁਨਰਮੰਦ ਬਣਾਉਣ ਲਈ, ਸ਼ਿਕਾਰੀ ਮੁਹਿੰਮਾਂ ਅਤੇ ਨਿਸ਼ਾਨੇ-ਬਾਜ਼ੀ ਦੀ ਜਥੇਬੰਦੀ ਦਾ ਪ੍ਰਬੰਧ ਕੀਤਾ ਗਿਆ। ਇਨ੍ਹਾਂ ਫ਼ੌਜਾਂ ਨੂੰ ਦੂਰ ਦੁਰਾਡੇ ਫਾਸਲਿਆਂ ਤੇ ਤੇਜ਼ ਰਫ਼ਤਾਰੀ ਨਾਲ ਪੈਦਲ ਧਾਵੇ ਮਾਰਨ ਦੀ ਸਿਖਲਾਈ ਦਿੱਤੀ ਗਈ ਅਤੇ ਉਨ੍ਹਾਂ ਫ਼ੌਜਾਂ ਨੂੰ ਬਰਫ਼ਾਨੀ ਠੰਡ, ਭੁੱਖ ਅਤੇ ਥਕਾਵਟ ਦਾ ਮੁਕਾਬਲਾ ਖ਼ੁਸ਼ੀ ਖ਼ੁਸ਼ੀ ਕਰਨ ਲਈ ਤਿਆਰ ਕੀਤਾ ਗਿਆ।

**ਤੋਪਚੀ :** ਜ਼ੋਰਾਵਰ ਸਿੰਘ ਨੇ ਲਾਹੌਰ ਤੇ ਜੰਮੂ ਤੋਂ ਕੁਝ ਤੋਪਚੀ ਮੰਗਵਾਏ ਜਿਨ੍ਹਾਂ ਨੂੰ ਪਹਾੜੀ ਲੜਾਈਆਂ ਵਿਚ ਲੜਨ ਦਾ ਬਹੁਤ ਤਜਰਬਾ ਸੀ। ਉਸ ਨੇ ਉਨ੍ਹਾਂ ਨੂੰ ਆਪਣੇ ਤੋਪਚੀਆਂ ਨੂੰ ਪਹਾੜੀ ਇਲਾਕਿਆਂ ਵਿਚ ਤੋਪਾਂ ਚਲਾਉਣ ਤੇ ਤੋਪਾਂ ਦੀ ਸੰਭਾਲ ਅਤੇ

ਮੁਰੰਮਤ ਦੀ ਸਿਖਲਾਈ ਵਾਸਤੇ ਰਖਿਆ। ਅੰਤ ਵਿਚ ਉਨ੍ਹਾਂ ਨੂੰ ਆਪਣੇ ਤੋਪਖਾਨੇ ਦੇ ਅਫ਼ਸਰ ਬਣਾ ਦਿੱਤਾ।

**ਕਾਰੀਗਰ :** ਲੁਹਾਰਾਂ, ਤਰਖਾਣਾਂ ਤੇ ਕਾਰੀਗਰਾਂ ਦੀ ਬਹੁ ਗਿਣਤੀ ਨੂੰ ਜੋ ਤੋੜੇਦਾਰ ਬੰਦੂਕਾਂ, ਤਲਵਾਰਾਂ, ਢਾਲਾਂ ਤੇ ਤੋਪਾਂ ਦੀ ਮੁਰੰਮਤ ਕਰ ਸਕਦੇ ਸਨ ਉਸ ਨੇ ਆਪਣੀ ਫ਼ੌਜ ਦੀ ਸ਼ਕਤੀ ਵਧਾਉਣ ਵਾਸਤੇ ਭਰਤੀ ਕੀਤਾ।

## ਲੜਾਈ ਵਿਚ ਤੋਪਖਾਨੇ ਦੀ ਵਰਤੋਂ ਦੇ ਤਰੀਕੇ

**ਸਮੂਹ (General) :** ਜਰਨੈਲ ਜ਼ੋਰਾਵਰ ਸਿੰਘ ਨੂੰ ਘੇਰਾ ਪਾਉਣ ਵਾਲੀਆਂ ਭਾਰੀ ਤੋਪਾਂ ਸਿੱਖ ਦਰਬਾਰ ਵਲੋਂ ਕਿਸ਼ਤਵਾੜ ਵਿਚ ਦਿੱਤੀਆਂ ਗਈਆਂ। ਉਸ ਨੇ ਹਲਕੀਆਂ ਪਹਾੜੀ ਤੋਪਾਂ ਜਿਨ੍ਹਾਂ ਨੂੰ ਕਿ ਖਚਰਾਂ ਅਤੇ ਆਦਮੀ ਹੀ ਬਰਫਾਨੀ ਇਲਾਕੇ ਦੀਆਂ ਉਚੀਆਂ ਪਹਾੜੀ ਦੀਆਂ ਚੋਟੀਆਂ ਉੱਤੇ ਲੈ ਜਾ ਸਕਦੇ ਸਨ, ਵਰਤੋਂ ਵਿਚ ਲਿਆਉਣ ਦਾ ਫੈਸਲਾ ਕੀਤਾ।

**ਘੇਰਾ ਪਾਉਣ ਵਾਲੀਆਂ ਵੱਡੀਆਂ ਤੋਪਾਂ (Seige Guns) :** ਜ਼ੋਰਾਵਰ ਸਿੰਘ ਨੇ ਪਹਾੜੀ ਤੋਪਾਂ ਤੇ ਵੱਡੀਆਂ ਤੋਪਾਂ ਆਪਣੀ ਆਉਣ ਵਾਲੀ ਮੁਹਿੰਮ ਲਈ ਹਾਸਿਲ ਕੀਤੀਆਂ। ਦੋਵੇਂ ਤੋੜੇਦਾਰ ਕਿਸਮ ਦੀਆਂ ਤੋਪਾਂ ਸਨ ਜਿਨ੍ਹਾਂ ਨੂੰ ਧੁਖਦੀ ਨਾਰੀਅਲ ਦੀ ਰੱਸੀ ਨਾਲ ਬਾਰੂਦ ਨੂੰ ਅੱਗ ਦੇ ਕੇ ਚਲਾਇਆ ਜਾਂਦਾ ਸੀ। ਪਹੀਆਂ ਵਾਲੀ ਪਿੱਤਲ ਦੀ ਵੱਡੀ ਤੋਪ ਵਿਚ ਛੇ ਪੌਂਡ ਦਾ ਗੋਲਾ ਚਲਦਾ ਸੀ ਇਸ ਤੋਪ ਦਾ ਭਾਰ ਅੰਦਾਜ਼ਨ 800 ਪੌਂਡ ਸੀ। ਇਸ ਦੀ ਲੰਬਾਈ 8 ਫੁਟ 4 ਇੰਚ ਅਤੇ ਇਸ ਦੀ ਮੋਰੀ ਦਾ ਬੋਰ ਢਾਈ ਇੰਚ ਦੇ ਕਰੀਬ ਸੀ। ਤੋਪ ਦੇ ਲੱਕੜ ਦੇ ਪਹੀਆਂ ਨਾਲ ਲੋਹੇ ਦੇ ਸੰਗਲ ਤੋਪਾਂ ਨੂੰ ਖਿਚਣ ਵਾਸਤੇ ਜੋੜੇ ਹੋਏ ਸਨ। ਤੋਪ ਦੀ ਨਾਲੀ ਨੂੰ ਉੱਚਾ ਕਰਨ ਵਾਸਤੇ ਗਰਾਰੀ ਵਾਲਾ ਗੀਅਰ ਲੱਗਾ ਹੋਇਆ ਸੀ। ਇਸ ਦਾ ਪਿਛਲਾ ਹਿੱਸਾ ਲੱਕੜ ਦਾ ਬਣਿਆ ਹੋਇਆ ਸੀ, ਜਿਸ ਨਾਲ ਇਕ ਲੋਹੇ ਦਾ ਕੜਾ ਜੁੜਿਆ ਹੋਇਆ ਹੁੰਦਾ, ਜਿਸ ਵਿੱਚ ਮੋਟਾ ਕਿੱਲ ਤੋਪ ਦੀ ਮਜ਼ਬੂਤੀ ਵਾਸਤੇ ਜ਼ਮੀਨ ਵਿਚ ਠੋਕਿਆ ਜਾਂਦਾ ਸੀ। ਇਹ ਤੋਪ ਅੰਦਾਜ਼ਨ ਛੇ ਪੌਂਡ ਵਜ਼ਨੀ ਗੋਲਾ ਕਿਲ੍ਹੇ ਦੇ ਘੇਰੇ ਵੇਲੇ ਤਕਰੀਬਨ 1200 ਗਜ਼ ਤੋਂ ਦੀਵਾਰ ਢਾਉਣ ਵਾਸਤੇ ਸੁੱਟਦੀ ਸੀ। ਇਸ ਗੋਲੇ ਵਿਚ ਅਣਗਿਣਤ ਛਰੇ ਦੀਆਂ ਗੋਲੀਆਂ ਜਾਂ ਧਾਤਾਂ ਦੇ ਛੋਟੇ ਛੋਟੇ ਟੁਕੜੇ ਜਾਂ ਪੱਥਰ ਭੀ ਭਰੇ ਜਾਂਦੇ ਸਨ। ਇਹ ਗੋਲਾ ਨਿਸ਼ਾਨੇ ਤੇ ਲਗਦੇ ਹੀ ਫਟ ਜਾਂਦਾ ਸੀ। ਇਹ ਗੋਲੇ ਖੁਲ੍ਹੇ ਮੈਦਾਨਾਂ ਵਿਚ ਫੌਜਾਂ ਦੇ ਖਿਲਾਫ ਚਲਾਏ ਜਾ ਸਕਦੇ ਸਨ। ਇਕ ਗੋਲੇ ਵਿਚ ਪੰਜ ਪੌਂਡ ਭਾਰ ਦੀਆਂ ਗੋਲੀਆਂ ਚਲ ਸਕਦੀਆਂ ਸਨ ਜੋ ਛੇ ਸੌ ਗਜ਼ ਤਕ ਮਾਰ ਕਰਦੀਆਂ। ਇਹ ਤੋਪ ਅੰਦਾਜ਼ਨ ਹੋ ਦੋ ਸੌ ਪੌਂਡ ਦੇ ਚਾਰ ਟੁਕੜਿਆਂ ਵਿਚ ਅੱਡ ਅੱਡ ਕੀਤੀ ਜਾ ਸਕਦੀ ਸੀ। ਇਸ ਤੋਪ ਨੂੰ ਕਠਿਨ ਰਸਤਿਆਂ ਤੇ ਲੰਬੇ ਫਾਸਲੇ ਤੇ ਲਿਜਾਣ ਲਈ ਸਾਰਾਗਾਈ ਟੱਟੂ ਜਾਂ ਸੋਲਾਂ ਆਦਮੀਆਂ ਦੀ ਲੋੜ ਪੈਂਦੀ ਸੀ। ਪੱਧਰੀ ਤੇ ਚੌੜੀ ਸੜਕ ਤੇ ਦੋ ਖਚਰਾਂ ਦੀ ਟੋਲੀ ਵੀ ਇਸ ਤੋਪ ਨੂੰ ਖਿੱਚ ਕੇ ਲਿਆ ਸਕਦੀ ਸੀ।

**ਮੈਦਾਨੀ ਤੋਪਾਂ (Field Guns) :** ਦੂਸਰੀ ਕਿਸਮ ਦੀ ਤੋਪ ਛੋਟੀ ਬੈਰਿਲ ਵਾਲੀ ਮਾਰਟਰ ਦੀ ਕਿਸਮ ਦੀ ਸੀ। ਇਹ ਕਿਸੇ ਲੱਕੜ ਦੇ ਤਖਤੇ ਜਾਂ ਪਹੀਆਂ ਉੱਤੇ ਹੀ ਚਲਾਈ

ਜਾ ਸਕਦੀ ਸੀ। ਇਹ ਦੁਸ਼ਮਣ ਦੇ ਛਿਪਾਓ, ਕਿਲ੍ਹੇ, ਮੋਰਚੇ, ਕੰਧਾਂ ਅਤੇ ਫਸੀਲਾਂ ਦੇ ਪਿਛੇ ਲੁਕੇ ਹੋਏ ਦੁਸ਼ਮਣ ਦੇ ਖਿਲਾਫ ਬੜੀ ਅਸਰਦਾਇਕ ਸਿੱਧ ਹੁੰਦੀ ਸੀ। ਇਹ ਠੋਸ ਦਸ ਔਂਸ ਦਾ ਗੋਲਾ ਅਣਗਿਣਤ ਛਰੇ ਵਾਲੀਆਂ ਗੋਲੀਆਂ ਨਾਲ ਭਰੇ ਹੋਏ ਫਟਣ ਵਾਲੇ ਗੋਲੇ ਜਿਨ੍ਹਾਂ ਦਾ ਭਾਰ ਅੱਧਾ ਪੌਂਡ ਹੁੰਦਾ ਸੀ ਚਲਾਉਂਦੀ ਸੀ। ਇਹ 300 ਗਜ਼ ਤੋਂ ਨਿਸ਼ਾਨਾ ਲਗਾ ਸਕਦੀ ਸੀ। ਇਹ ਤੋਪ ਦੇ ਹਿੱਸਿਆਂ ਵਿਚ ਤੋੜ ਕੇ ਅੱਡ ਅੱਡ ਕੀਤੀ ਜਾ ਸਕਦੀ ਸੀ ਅਤੇ ਦੋ ਜਾਨਵਰਾਂ ਜਾਂ ਚਾਰ ਆਦਮੀਆਂ ਦੀ ਸਹਾਇਤਾ ਨਾਲ ਪਹਾੜੀ ਦੀ ਚੋਟੀ ਤੇ ਲਿਜਾਈ ਜਾ ਸਕਦੀ ਸੀ। ਇਸ ਦਾ ਭਾਰ ਲਗ-ਭਗ 300 ਪੌਂਡ ਸੀ ਇਸ ਦੀ ਲੰਬਾਈ 2 ਫੁੱਟ 4 ਇੰਚ ਸੀ ਅਤੇ ਇਸ ਦੀ ਮੋਰੀ ਦਾ ਬੋਰ 2 ਇੰਚ ਸੀ। ਇਹ ਤੋਪ ਲੋਹੇ ਦੀ ਬਣੀ ਹੁੰਦੀ ਸੀ। ਇਹ ਦੋ ਲੱਕੜਾ ਜਾ ਘਸੀਟੀ ਜਾਣ ਵਾਲੀ ਲੱਕੜ ਉੱਤੇ ਜੜੀ ਹੋਈ ਹੁੰਦੀ ਸੀ। ਇਹ ਲੱਕੜ ਘੁਮਣ ਵਾਲਿਆਂ ਪਹੀਆਂ ਉਤੇ ਲੱਗੀ ਹੋਈ ਹੁੰਦੀ ਸੀ।

**ਤੋਪਾਂ ਦੀ ਪ੍ਰਾਪਤੀ :** ਜ਼ੋਰਾਵਰ ਸਿੰਘ ਨੇ ਜੰਮੂ ਅਤੇ ਸਿਆਲਕੋਟ ਤੋਂ ਤੋਪਾਂ ਦੇ ਕਾਰੀਗਰਾ ਅਤੇ ਹੁਨਰਮੰਦਾਂ ਦਾ ਇਕ ਜੱਥਾ ਲਿਆਂਦਾ। ਉਹ ਲੋਕ ਆਪਣੇ ਨਾਲ ਦਸਾਂ ਛੋਟੀਆਂ ਤੋਪਾਂ ਅਤੇ ਦਸਾਂ ਵੱਡੀਆਂ ਤੋਪਾਂ ਦਾ ਸੰਚਾ ਲਿਆਏ। ਉਨ੍ਹਾਂ ਨੇ ਇਹ ਤੋਪਾ ਕਿਸ਼ਤਵਾੜ ਦੇ ਅਸਥਾਨ ਤੇ ਆਪਣੀ ਨਿਗਰਾਨੀ ਹੇਠ ਢਾਲੀਆਂ। ਉਨ੍ਹਾਂ ਨੇ ਰਿਆਸੀ ਦੀਆਂ ਲੋਹੇ ਦੀਆਂ ਖਾਨਾਂ ਵਿਚੋਂ ਲੋਹਾ ਪ੍ਰਾਪਤ ਕੀਤਾ ਅਤੇ ਰਿਆਸੀ ਅਤੇ ਕਿਸ਼ਤਵਾੜ ਦੇ ਅਸਥਾਨ ਤੋਂ ਪਿੱਤਲ ਦੇ ਭਾਂਡੇ ਅਤੇ ਹੋਰ ਘਰੇਲੂ ਸੰਦ ਇਕੱਠੇ ਕਰ ਲਏ; ਤੋਪਾਂ ਦੇ ਸੰਚੇ ਵਿਚ ਪਾਉਣ ਲਈ ਇਨ੍ਹਾਂ ਨੂੰ ਢਾਲ ਲਿਆ ਗਿਆ। ਤੋਪਾਂ ਦੇ ਕਾਰੀਗਰਾਂ ਅਤੇ ਹੁਨਰਮੰਦਾਂ ਦਾ ਜੱਥਾ ਪੱਕੀ ਤੋਰ ਤੇ ਫੌਜ ਦੇ ਰਸਦ ਦੇ ਮਹਿਕਮੇ ਵਿਚ ਭਰਤੀ ਕਰ ਲਿਆ ਗਿਆ ਅਤੇ ਹੋਰ ਕੁਝ ਦੂਸਰੇ ਕਾਰੀਗਰਾਂ ਨੂੰ ਵੀ ਤੋਪਾਂ ਮੁਰੰਮਤ ਕਰਨ ਅਤੇ ਬਣਾਉਣ ਦੀ ਸਿਖਿਆ ਦਿੱਤੀ ਗਈ। ਇਨ੍ਹਾਂ ਇਤਿਹਾਸਿਕ ਤੋਪਾਂ ਵਿਚੋਂ ਕੁਝ ਵੱਡੀਆਂ ਅਤੇ ਛੋਟੀਆਂ ਤੋਪਾਂ ਅਜੇ ਵੀ ਲੇਹ ਦੇ ਸਥਾਨ ਤੇ ਕਿਲ੍ਹੇ ਦੇ ਸਾਹਮਣੇ ਪਈਆਂ ਹੋਈਆਂ ਹਨ ਅਤੇ ਕੁਝ ਲੇਹ ਵਿਚ ਪੁਰਾਣੇ ਅੰਗਰੇਜ਼ ਅਫਸਰਾਂ ਦੇ ਰਹਿਣ ਵਾਲੇ ਰੈਸਟ ਹਾਊਸ ਦੇ ਸਾਹਮਣੇ ਰਖੀਆਂ ਹੋਈਆ ਹਨ।

**ਪੱਥਰ ਦੇ ਤੋੜੇ ਵਾਲੀਆਂ ਤੋਪਾਂ ਅਤੇ ਫਲਿੰਟ ਲਾਕਸ ਦੇ ਗੁਦਾਮ :** ਸਾਰੇ ਸਿਪਾਹੀਆਂ ਕੋਲ ਸਥਾਨਿਕ ਤੋਰ ਤੇ ਬਣਾਈਆਂ ਹੋਈਆਂ ਪੱਥਰ ਦੇ ਤੋੜੇ ਵਾਲੀਆਂ ਬੰਦੂਕਾਂ, ਫਲਿੰਟ ਲਾਕਸ ਅਤੇ ਧੱਕਾ ਲਾਉਣ ਵਾਲੀਆਂ ਟੋਪੀ ਵਾਲੀਆਂ ਬੰਦੂਕਾਂ ਸਨ, ਜਿਹੜੀਆਂ ਨਾਰੀਅਲ ਦੀ ਧੁਖਦੀ ਹੋਈ ਰੱਸੀ ਨਾਲ ਚਲਦੀਆਂ ਸਨ। ਇਹ ਵੱਖ ਵੱਖ ਸ਼ਕਲਾਂ ਅਤੇ ਆਕਾਰਾਂ ਵਾਲੀਆਂ ਤੋਪਾਂ ਸਨ। ਜ਼ੋਰਾਵਰ ਸਿੰਘ ਨੇ ਇਹ ਕੋਸ਼ਿਸ਼ ਕੀਤੀ ਕਿ ਕਿਸ਼ਤਵਾੜ ਤੋਂ ਫੜੇ ਹੋਏ ਹਥਿਆਰ, ਅਤੇ ਜੰਮੂ ਦਰਬਾਰ ਤੋਂ ਹਾਸਿਲ ਕੀਤੀਆਂ ਹੋਈਆਂ ਬੰਦੂਕਾਂ ਨਾਲ ਹੀ ਫੌਜਾਂ ਨੂੰ ਹਥਿਆਰ ਬੰਦ ਕੀਤਾ ਜਾਵੇ।

**ਗੋਲੀ ਸਿੱਕਾ :** ਵੱਖ ਵੱਖ ਤੋਪਾਂ ਵਿਚ ਵਰਤਿਆ ਜਾਣ ਵਾਲਾ ਗੋਲਾ ਬਹੁਤ ਮਿਕਦਾਰ ਵਿਚ ਬਣਾਇਆ ਗਿਆ ਸੀ। ਤੋਪਾਂ, ਵੱਡੀਆਂ ਤੋਪਾਂ, ਪੱਥਰ ਦੇ ਤੋੜੇ ਵਾਲੀਆਂ ਬੰਦੂਕਾਂ, ਫਲਿੰਟ ਲਾਕਸ ਬੰਦੂਕਾਂ ਵਾਸਤੇ ਛਰੇਦਾਰ ਗੋਲੀਆਂ ਵੀ ਬਹੁਤ ਮਿਕਦਾਰ ਵਿਚ ਬਣਾਈਆਂ

ਗਈਆਂ। ਕਰਤਾ ਨੂੰ ਇਹ ਦੱਸਿਆ ਗਿਆ ਹੈ ਕਿ ਕਿਸ਼ਤਵਾੜ ਦੇ ਅਸਥਾਨ ਤੇ ਹਰ ਇਕ ਵੱਡੀ ਅਤੇ ਛੋਟੀ ਤੋਪ ਵਾਸਤੇ 100 ਗੋਲੇ ਬਣਾਏ ਗਏ ਅਤੇ ਹਰ ਇਕ ਵੱਡੀ ਛੋਟੀ ਤੋਪ ਵਾਸਤੇ ਵੱਖ ਵੱਖ ਆਕਾਰਾਂ ਦੀਆਂ 10 ਮਣ ਛੱਰੇਦਾਰ ਗੋਲੀਆਂ ਬਣਾਈਆਂ ਗਈਆਂ ਸਨ। ਪੱਥਰ ਦੇ ਤੋੜੇ ਵਾਲੀ ਬੰਦੂਕ ਅਤੇ ਫਲਿੰਟ ਲਾਕਸ ਵਾਸਤੇ ਵੀ ਗੋਲੀਆਂ ਬਣਾਈਆਂ ਗਈਆਂ ਸਨ ਜਿਹੜੀਆਂ ਹਰ ਸਿਪਾਹੀ ਨੂੰ ਵੇਲੇ ਸਿਰ ਵੰਡੀਆਂ ਜਾਂਦੀਆਂ ਸਨ।

ਬਾਰੂਦ : ਛੋਟੀਆਂ ਤੇ ਵੱਡੀਆਂ ਤੋਪਾਂ ਪੱਥਰ ਦੇ ਤੋੜੇ ਵਾਲੀਆਂ ਬੰਦੂਕਾਂ ਅਤੇ ਦੂਸਰੀਆਂ ਬੰਦੂਕਾਂ ਅਤੇ ਤੋਪਾਂ ਦੀਆਂ ਕਿਸਮਾਂ ਦੀ ਵਰਤੋਂ ਵਾਸਤੇ 1000 ਮਣ ਬਾਰੂਦ ਬਣਾਉਣ ਦਾ ਪ੍ਰਬੰਧ ਡੋਡਾ ਵਿਚ ਹੀ ਕੀਤਾ ਗਿਆ ਸੀ। ਤੋੜੇਦਾਰ ਬੰਦੂਕਾਂ ਵਾਸਤੇ ਟੋਪੀਆਂ ਬਣਾਈਆਂ ਜਾਂਦੀਆਂ ਸਨ ਅਤੇ ਹਰ ਇਕ ਜਵਾਨ ਨੂੰ 50-50 ਦਿੱਤੀਆਂ ਜਾਂਦੀਆਂ ਸਨ ਜਿਸ ਕੋਲ ਅਜੇਹੀ ਬੰਦੂਕ ਹੁੰਦੀ ਸੀ। 100 ਟੋਪੀਆਂ ਇਕ ਬੰਦੂਕ ਵਾਸਤੇ ਗੋਲੀ ਸਿੱਕੇ ਨਾਲ ਵਾਧੂ ਜਮ੍ਹਾਂ ਰਖੀਆਂ ਜਾਂਦੀਆਂ ਸਨ। ਲਦਾਖ ਵਾਸਤੇ ਫ਼ੌਜ ਨਾਲ 50 ਮਾਹਿਰ ਬਾਰੂਦ ਬਣਾਉਣ ਵਾਲੇ ਵੀ ਲਿਜਾਣ ਦਾ ਪ੍ਰਬੰਧ ਕੀਤਾ ਗਿਆ। ਸਥਾਨਿਕ ਤੌਰ ਤੇ ਬਾਰੂਦ ਬਣਾਉਣ ਵਾਸਤੇ ਸ਼ੋਰਾ, ਗੰਧਕ ਅਤੇ ਲੱਕੜ ਦਾ ਕੋਲਾ ਲਦਾਖ ਵਿਚ ਮਿਲ ਸਕਦਾ ਸੀ। ਇਸ ਦੀ ਵਰਤੋਂ ਦੁਸ਼ਮਣ ਦੇ ਕਿਲ੍ਹਿਆਂ ਵਿਚ ਸੁਰੰਗਾਂ ਅਤੇ ਖੰਦਕਾਂ ਕੱਢਣ ਵਾਸਤੇ ਕੀਤੀ ਜਾਂਦੀ ਸੀ।

**ਤੋਪਾਂ ਅਤੇ ਗੋਲੀ ਸਿੱਕੇ ਦੀ ਆਵਾਜਾਈ :** ਇਹ ਕਿਸੇ ਵੀ ਸਾਧਨ ਰਾਹੀਂ ਯਕੀਨੀ ਤੌਰ ਤੇ ਨਹੀਂ ਕਿਹਾ ਜਾ ਸਕਦਾ ਕਿ ਤੋਪਾਂ, ਗੋਲੀ ਸਿੱਕਾ ਅਤੇ ਬਾਰੂਦ ਲਿਜਾਣ ਵਾਸਤੇ ਕਿੰਨੇ ਟੱਟੂ ਅਤੇ ਕਿੰਨੀਆਂ ਸਾਰਾਗਾਈਆਂ ਦੀ ਲੋੜ ਹੋ ਸਕਦੀ ਹੈ। ਪਰ ਤੋਪਖ਼ਾਨਿਆਂ ਦੇ ਦਸਤਿਆਂ ਵਾਸਤੇ, ਸਾਮਾਨ ਅਤੇ ਗੋਲੀ ਸਿੱਕਾ ਲਿਜਾਣ ਲਈ ਅਣਸੋਧਿਆ ਜਿਹਾ ਗਿਣਤੀ ਦਾ ਅੰਦਾਜ਼ਾ ਲਗ ਸਕਦਾ ਹੈ ਜਦ ਕਿ ਇਕ ਜਾਨਵਰ ਦੋ ਮਣ ਭਾਰ ਚੁੱਕਦਾ ਸੀ।

| | ਵਸਤੂ | ਗਿਣਤੀ | ਵਜ਼ਨ | ਟੱਟੂਆਂ ਜਾਂ ਸਾਰਾਗਾਈਆਂ ਦੀ ਗਿਣਤੀ |
|---|---|---|---|---|
| (ੳ) | ਵੱਡੀਆਂ ਤੋਪਾਂ | 10 | 8000 ਪੌਂਡ | 40 |
| (ਅ) | ਛੋਟੀਆਂ ਤੋਪਾਂ | 10 | 3000 ਪੌਂਡ | 20 |
| (ੲ) | ਵੱਡੇ ਗੋਲੇ | 100 | 6000 ਪੌਂਡ | 40 |
| (ਸ) | ਛੋਟੇ ਗੋਲੇ | 1000 | 500 ਪੌਂਡ | 4 |
| (ਹ) | ਅਗੂਰੀ ਸਿੱਕੇ ਦੀਆਂ ਗੋਲੀਆਂ 20 ਤੋਪਾਂ ਲਈ | — | 2000 ਮਣ | 100 |
| (ਕ) | ਬਾਰੂਦ | — | 1000 ਮਣ | 500 |
| | | | ਕੁਲ ਖਚਰਾਂ/ਟੱਟੂ/ਸਾਰਾਗਾਈਆਂ | 704 |

## ਬੰਦੋਬਸਤ

ਜ਼ੋਰਾਵਰ ਸਿੰਘ ਨੂੰ ਆਪਣੀ ਫੌਜ ਦਾ ਬੰਦੋਬਸਤ ਚੰਗਾ ਬਣਾਉਣ ਬਾਰੇ ਬਹੁਤ ਧਿਆਨ ਦੇਣਾ ਪਿਆ। ਉਸ ਨੂੰ ਇਹ ਭਰੋਸਾ ਸੀ ਕਿ ਉਸ ਦਾ ਇਸ ਨਵੀਂ ਲੜਾਈ ਦਾ ਫ਼ੌਜ ਦਾ ਨਵਾਂ ਅਤੇ ਸੁਚੱਜਾ ਬੰਦੋਬਸਤ ਘਰਾਂ ਤੋਂ ਸੈਂਕੜੇ ਮੀਲ ਦੂਰ, ਕਸ਼ਮੀਰ ਤੋਂ ਪਾਰ ਹਿਮਾਲੀਆ ਦੇ ਉੱਤਰੀ ਖਿੱਤਿਆਂ ਵਿਚ ਲੰਮੀਆਂ ਲੜਾਈਆਂ ਲੜਨ ਲਈ ਪੂਰਾ ਉਤਰੇਗਾ। ਉਸ ਨੂੰ ਇਸ ਤੇ ਵਿਸ਼ਵਾਸ ਸੀ ਕਿ ਮੇਰੀ ਫ਼ੌਜ ਪਾਸ ਕੱਚੀ ਖ਼ੁਰਾਕ, ਮੱਕੀ, ਲੜਾਈ ਦੀ ਮਸ਼ੀਨ, ਹਥਿਆਰ, ਬਾਰੂਦ, ਗੋਲੀ ਸਿੱਕਾ, ਕਪੜਾ, ਮਜ਼ਦੂਰ, ਰੱਸੇ ਆਦਿ ਕਾਫ਼ੀ ਮਿਕਦਾਰ ਵਿਚ ਹਨ।

**ਲੜਾਈ ਦਾ ਸਾਜ਼ੋ ਸਾਮਾਨ ਅਤੇ ਕਪੜੇ :** ਸਭ ਜਵਾਨ ਬਰਫ਼ਾਨੀ ਖਿੱਤਿਆਂ ਵਿਚ ਲੜਾਈ ਕਰਨ ਲਈ ਠੀਕ ਤਰ੍ਹਾਂ ਹਥਿਆਰ ਬੰਦ ਕੀਤੇ ਗਏ। ਇਹ ਪਹਿਲਾਂ ਹੀ ਉਸ ਨੇ ਸੋਚ ਲਿਆ ਸੀ ਕਿ ਉਸ ਦੀਆਂ ਫ਼ੌਜਾਂ ਨੂੰ ਹਿਮਾਲਿਆ ਦੇ ਖਿੱਤਿਆਂ ਵਿਚ ਘੱਟ ਤੋਂ ਘੱਟ ਇਕ ਸਿਆਲ ਤਾਂ ਜ਼ਰੂਰ ਹੀ ਬਿਤਾਉਣਾ ਪਵੇਗਾ। ਇਸ ਲਈ ਜਵਾਨਾਂ ਨੂੰ ਇਸ ਕਿਸਮ ਦੇ ਮੁਲਕ ਦੀ ਲੜਾਈ ਲਈ ਖ਼ਾਸ ਹੀ ਢੁਕਵਾਂ ਸਾਜ਼ੋ ਸਾਮਾਨ ਅਤੇ ਕਪੜੇ ਦੇਣੇ ਜ਼ਰੂਰੀ ਸਨ। ਰਜ਼ਾਈਦਾਰ ਕੁੜਤੀਆਂ, ਕੰਬਲ ਅਤੇ ਆਪਣੀਆਂ ਰਜ਼ਾਈਆਂ ਤੋਂ ਛੁੱਟ ਜਿਹੜੀਆਂ ਕਿ ਜਵਾਨ ਆਪ ਬਣਾ ਲੈਂਦੇ ਸਨ, ਚੰਬੇ ਤੋਂ ਹੋਰ ਵੀ ਗਰਮ ਸਾਮਾਨ ਮੰਗਵਾਇਆ ਗਿਆ। ਥਰਾਂਡੀਆਂ ਦਾ ਕਪੜਾ ਅਤੇ ਨਮਦਾ ਚੰਬੇ ਤੋਂ ਖ਼ਰੀਦ ਕੇ ਲਿਆਂਦਾ ਗਿਆ ਅਤੇ ਜਵਾਨਾਂ ਵਿਚ ਵੰਡਿਆ ਗਿਆ। ਜਵਾਨਾਂ ਨੂੰ ਆਪਣਾ ਖ਼ਾਸ ਨਿੱਜੀ ਆਰਾਮ ਦਾ ਸਾਮਾਨ ਖ਼ਰੀਦਣ ਵਾਸਤੇ ਅੱਗੋਂ ਹੀ ਤਨਖ਼ਾਹ ਦੇ ਦਿੱਤੀ ਗਈ। ਹਰ ਜਵਾਨ ਨੂੰ ਆਪਣੇ ਆਮ ਬੂਟਾਂ ਤੋਂ ਇਲਾਵਾ ਲਦਾਖੀ ਪ੍ਰਕਾਰ ਦੇ ਬਣੇ ਹੋਏ ਬੂਟ ਜਿਨ੍ਹਾਂ ਨੂੰ ਪਬੂ ਕਿਹਾ ਜਾਂਦਾ ਹੈ ਅਤੇ ਚੰਬੇ ਦੇ ਬਣੇ ਹੋਏ ਖ਼ਾਸ ਬੂਟ ਜਿਹੜੇ ਪਹਾੜੀ ਬਰਫ਼ਾਨੀ ਇਲਾਕਿਆਂ ਵਿਚ ਪਹਾੜੀ ਲੋਕ ਵਰਤਦੇ ਸਨ, ਸਰਕਾਰੀ ਤੌਰ ਤੇ ਮੰਗਵਾ ਕੇ ਵੰਡੇ ਗਏ।

**ਡਾਕਟਰੀ ਪ੍ਰਬੰਧ :** ਫ਼ੌਜ ਦੇ ਨਾਲ ਸੌ ਤਜਰਬਾਕਾਰ ਹਕੀਮ ਤੇ ਨਾਈ (ਜਰਾਹ) ਰਖਣ ਲਈ ਪ੍ਰਬੰਧ ਕੀਤਾ ਗਿਆ ਸੀ। ਹਰ ਇਕ ਨੂੰ ਅਗੋਂ ਹੀ ਪੈਸੇ ਦੇ ਦਿੱਤੇ ਗਏ ਤਾਂ ਕਿ ਉਹ ਆਪਣੀਆਂ ਦਵਾਈਆਂ ਡਾਕਟਰੀ ਦੇ ਛੋਟੇ ਮੋਟੇ ਸਰਜਰੀ ਦੇ ਹਥਿਆਰ ਅਤੇ ਮਲ੍ਹਮ ਪੱਟੀ ਅਤੇ ਜ਼ਖਮੀਆਂ ਦੇ ਕੰਮ ਆਉਣ ਵਾਲੀਆਂ ਲੋੜੀਂਦੀਆਂ ਚੀਜ਼ਾਂ ਅਤੇ ਦਵਾਈਆਂ ਖ਼ਰੀਦ ਸਕਣ। ਹਰ ਹਕੀਮ ਅਤੇ ਨਾਈ ਨੂੰ ਸਰਕਾਰ ਚੰਗੀ ਤਨਖ਼ਾਹ ਦੇਂਦੀ ਸੀ।

**ਖਾਣ ਪਕਾਉਣ ਦੇ ਬਰਤਨ ਤੇ ਰਸਦ :** ਅਸਲ ਵਿਚ ਹਰ ਜਵਾਨ ਵਰਤੋਂ ਦੀਆਂ ਚੀਜ਼ਾਂ ਆਪਣੀ ਪਿੱਠ ਤੇ ਚੁੱਕਦਾ। ਉਹ ਆਪਣੇ ਹਥਿਆਰ, ਬਾਰੂਦ ਸਿੱਕਾ, ਇਕ ਹਫ਼ਤੇ ਦੀ ਰਸਦ ਖਾਣ ਪਕਾਉਣ ਦੇ ਭਾਂਡੇ ਅਤੇ ਆਪਣਾ ਨਿੱਜੀ ਬਿਸਤਰਾ ਖ਼ੁਦ ਹੀ ਪਿੱਠ ਤੇ ਚੁੱਕ ਕੇ ਲਿਜਾਂਦਾ। ਹਰ ਇਕ ਜਵਾਨ ਕੋਲ ਇਕ ਮਣ ਤੋਂ ਘੱਟ ਭਾਰ ਨਹੀਂ ਸੀ ਹੁੰਦਾ, ਤਿੰਨ ਦਿਨ ਦੀ ਰਸਦ ਤੇ ਸਾਂਝੇ ਖਾਣਾ ਪਕਾਉਣ ਵਾਲੇ ਬਰਤਨ ਵੀ ਹਰ ਇਕ ਪਲਟਨ ਚੁੱਕ ਕੇ ਆਪਣੇ ਹੀ ਬੰਦੋਬਸਤ ਨਾਲ ਲਿਜਾਂਦੀ। ਹਰ ਫ਼ੌਜੀ ਦਸਤਾ ਆਟਾ ਪੀਹਣ ਨੂੰ

ਆਪਣੀਆਂ ਚੱਕੀਆਂ ਵੀ ਨਾਲ ਹੀ ਲਿਜਾਂਦਾ ।

**ਰਸਦ ਦਾ ਮਹਿਕਮਾ** . ਰਸਦ ਦੇ ਮਹਿਕਮੇ ਦੀ ਇਹ ਖਾਸ ਡਿਊਟੀ ਤੇ ਕੰਮ ਸੀ ਕਿ ਉਹ ਹਰ ਥਾਂ ਦੇ ਸਥਾਨਕ ਲੋਕਾਂ ਕੋਲੋਂ, ਉਨ੍ਹਾਂ ਦੇ ਪਿੰਡਾਂ ਤੇ ਕਬਜ਼ਾ ਹੋ ਜਾਣ ਦੇ ਮਗਰੋਂ ਲਗਾਨ ਤੇ ਮਾਮਲੇ ਵਜੋਂ ਆਪਣੇ ਜਵਾਨਾਂ ਦੀ ਵਰਤੋਂ ਲਈ ਖ਼ੁਰਾਕ ਦੇ ਸਾਮਾਨ ਦਾ ਪ੍ਰਬੰਧ ਕਰੇ । ਫ਼ੌਜੀ ਦਸਤਿਆਂ ਦੇ ਇਸ ਮਹਿਕਮੇ ਨੂੰ ਸਥਾਨਕ ਲੋਕਾਂ ਦੀ ਖ਼ੁਰਾਕ ਲੁੱਟਣ ਤੇ ਸਖ਼ਤ ਪਾਬੰਦੀ ਸੀ । ਲੁੱਟ ਮਾਰ ਕਰਨ ਵਾਲੇ ਦੋਸ਼ੀਆਂ ਦੇ ਖ਼ਿਲਾਫ਼ ਬੜੀਆਂ ਸਖ਼ਤ ਕਾਰਵਾਈਆਂ ਕੀਤੀਆਂ ਜਾਂਦੀਆਂ ਸਨ । ਹਰ ਪਿੰਡ ਦਾ ਨੰਬਰਦਾਰ ਲਗਾਨ ਦੇ ਤੌਰ ਤੇ ਚਾਰ ਰੁਪਏ ਪ੍ਰਤੀ ਘਰ, ਨਕਦ ਜਾਂ ਕਿਸੇ ਜਿਨਸ ਦੀ ਸ਼ਕਲ ਵਿਚ ਇਕੱਠਾ ਕਰਕੇ ਸਪਲਾਈ ਦੇ ਮਹਿਕਮੇ ਦੇ ਹਵਾਲੇ ਕਰਦਾ ਸੀ । ਇਹ ਸਾਰਾ ਲਗਾਨ ਰਸਦ ਦੇ ਮਹਿਕਮੇ ਕੋਲ ਜਮ੍ਹਾਂ ਕਰਾਇਆ ਜਾਂਦਾ ਜੋ ਕਿ ਇਸ ਦਾ ਹਿਸਾਬ ਕਿਤਾਬ ਰਖਦਾ ਅਤੇ ਫ਼ੌਜੀ ਦਸਤਿਆਂ ਨੂੰ ਉਨ੍ਹਾਂ ਦਾ ਰਾਸ਼ਨ ਰੋਜ਼ਾਨਾ ਵੰਡਣ ਦਾ ਪ੍ਰਬੰਧ ਕਰਦਾ ।

**ਮਜ਼ਦੂਰ ਅਤੇ ਨੌਕਰ ਚਾਕਰ** (Labour and Poineers) : ਲੜਾਈ ਦਾ ਫ਼ੌਜੀ ਸਾਮਾਨ, ਖਾਣਾ-ਦਾਣਾ, ਗੋਲੀ ਸਿੱਕਾ, ਤੋਪਾਂ ਅਤੇ ਹੋਰ ਭਾਰਾ ਸਾਜ਼ੋ ਸਾਮਾਨ ਲਿਜਾਣ ਲਈ ਮਜ਼ਦੂਰ ਕੁਲੀ ਅਤੇ ਟੱਟੂ ਬਹੁ ਗਿਣਤੀ ਵਿਚ ਫ਼ੌਜ ਨੂੰ ਰੋਜ਼ਾਨਾ ਦਿੱਤੇ ਜਾਂਦੇ ਅਤੇ ਇਹ ਸਥਾਨਕ ਲੋਕਾਂ ਪਾਸੋਂ ਬਾਕਾਇਦਾ ਤੌਰ ਤੇ ਹਾਸਿਲ ਕੀਤੇ ਜਾਂਦੇ ਅਤੇ ਇਨ੍ਹਾਂ ਨੂੰ ਮਾਮੂਲੀ ਜਿਹਾ ਭਾੜਾ ਵੀ ਦਿੱਤਾ ਜਾਂਦਾ । ਪਰ ਦੁਸ਼ਮਣ ਦੇ ਕੈਦੀ ਅਤੇ ਲੜਾਈ ਵਿਚ ਪਕੜੇ ਹੋਏ ਜਾਨਵਰ ਵੀ ਭਾਰ ਢੋਣ ਲਈ ਵਰਤੇ ਜਾਂਦੇ ਅਤੇ ਇਨ੍ਹਾਂ ਨੂੰ ਮਾਮੂਲੀ ਜਿਹਾ ਭਾੜਾ ਵੀ ਦਿੱਤਾ ਜਾਂਦਾ । ਇਹ ਡਿਸਿਪਲਨ ਦੀਆਂ ਇਖ਼ਲਾਕੀ ਸਿਖਿਆਵਾਂ ਬੜਾ ਅਰਥ ਰਖਦੀਆਂ ਸਨ । ਇਹ ਡੋਗਰਾ ਫ਼ੌਜ ਵਿਚ ਮੰਨਿਆਂ ਜਾਂਦਾ ਸੀ ਕਿ ਡਿਸਿਪਲਨ ਦੀ ਉੱਚਾਈ ਤਦ ਹੀ ਰਖੀ ਜਾ ਸਕਦੀ ਹੈ, ਜੇਕਰ ਸਿਖਲਾਈ ਰਾਹੀਂ ਸਿਪਾਹੀ ਤੇ ਅਹੁਦੇਦਾਰ ਦੇ ਦਿਮਾਗ਼ ਤੇ ਕਾਬੂ ਪਾਇਆ ਜਾਵੇ ਅਤੇ ਲਾਲਚ, ਗੁੱਸਾ, ਹਵਸ, ਹੰਕਾਰ ਅਤੇ ਜ਼ਿਆਦਾ ਖ਼ੁਸ਼ੀ ਆਦਿ ਨੂੰ ਤਿਆਗਿਆ ਜਾਵੇ । ਉਨ੍ਹੀਂ ਦਿਨੀਂ ਇਹ ਵਿਚਾਰਿਆ ਜਾਂਦਾ ਸੀ ਕਿ ਉਹ ਆਦਮੀ ਜਿਸ ਨੂੰ ਆਪਣੇ ਹੋਸ਼ ਹਵਾਸ ਤੇ ਕਾਬੂ ਹੈ, ਲੜਾਈ ਵਿਚ ਪਰਾਈ ਇਸਤਰੀ ਅਤੇ ਦੂਸਰੇ ਦੀ ਜਾਇਦਾਦ ਨੂੰ ਹਾਨੀ ਪਹੁੰਚਾਉਣ ਤੋਂ ਸੰਕੋਚ ਕਰੇਗਾ, ਅਤੇ ਨਾ ਕੇਵਲ ਉਹ ਹਵਸ ਤੋਂ ਸੁਪਨੇ ਵਿਚ ਹੀ ਦੂਰ ਰਹੇਗਾ ਸਗੋਂ ਗ਼ਲਤ ਗੱਲ ਵੱਲ ਧਿਆਨ, ਹੰਕਾਰ, ਬੁਰਾ ਸੋਚਣਾ, ਨਜਾਇਜ਼ ਤੇ ਨਾ ਬੱਚਤ ਵਾਲੇ ਸੌਦਿਆਂ ਤੋਂ ਵੀ ਸੰਕੋਚ ਕਰੇਗਾ । ਕੁਟੱਲਿਆ ਦੇ ਇਸ ਡਿਸਿਪਲਨ ਦੇ ਫ਼ੌਜ ਵਿਚ ਲਾਗੂ ਕਰਨ ਦੇ ਆਮ ਤਰੀਕੇ ਤੋਂ ਛੁੱਟ ਜਰਨੈਲ ਜ਼ੋਰਾਵਰ ਸਿੰਘ ਨੇ ਆਪਣੇ ਜਵਾਨਾਂ ਦੇ ਚਰਿੱਤਰ ਨੂੰ ਉੱਚਾ ਕਰਨ ਲਈ ਜਾਸੂਸ, ਕਾਰੀਗਰ, ਗਵੱਈਏ, ਬੁੱਢੇ ਫ਼ੌਜੀ ਅਫ਼ਸਰ ਨਿਯੁਕਤ ਕੀਤੇ । ਫ਼ੌਜ ਦੇ ਜਵਾਨਾਂ ਦੇ ਚੰਗੇ ਤੇ ਮਾੜੇ ਚਰਿੱਤਰ ਦੀ ਬੜੇ ਗਹੁ ਨਾਲ ਦੇਖ ਭਾਲ ਕੀਤੀ ਜਾਂਦੀ ਸੀ । ਕੁਟੱਲਿਆ ਅਨੁਸਾਰ "ਸਿਪਾਹੀਆਂ ਦੀ ਆਪਸੀ ਲੜਾਈ, ਸ਼ਰਾਬ ਪੀਣੀ, ਅਤੇ ਜੂਆ ਖੇਲਣਾ ਆਦਿ ਫ਼ੌਜੀ ਲਸ਼ਕਰਾਂ ਵਿਚ ਬਿਲਕੁਲ ਮਨ੍ਹਾ ਸੀ; ਇਹ ਡਿਸਿਪਲਨ ਵਿਚ ਖ਼ਰਾਬੀ ਪਾਉਣ ਵਾਲੀਆਂ ਬੁਰਾਈਆਂ ਖ਼ਿਆਲ ਕੀਤੀਆਂ ਜਾਂਦੀਆਂ ਸਨ । ਫ਼ੌਜ

ਵਿਚ ਜੂਆ ਖੇਡਣਾ, ਡਿਸਿਪਲਨ ਦੀ ਕਮਜ਼ੋਰੀ, ਫਰਜ਼ ਦੀ ਉਲੰਘਣਾ ਆਦਿ ਲਸ਼ਕਰ ਵਿਚ ਖਤਰਨਾਕ ਝਗੜੇ ਪੈਦਾ ਕਰਨ ਦਾ ਕਾਰਣ ਬਣਦਾ ਹੈ। ਬਹੁਤ ਜ਼ਿਆਦਾ ਆਦਮੀਆਂ ਵਿਚ ਚੋਰੀ ਦੀ ਆਦਤ, ਨੌਕਰੀ ਤੇ ਨਾ ਜਾਣਾ, ਸ਼ਰਾਬ ਪੀਣਾ, ਬੀਮਾਰੀਆਂ ਦਾ ਸਹੇੜਨਾ ਆਦਿ ਫ਼ੌਜ ਵਿਚ ਘਟੀਆ ਡਿਸਿਪਲਨ ਤੇ ਬੁਰਾਈ ਫੈਲਾਉਣ ਵਾਲੇ ਸਾਧਨ ਸਮਝੇ ਜਾਂਦੇ ਹਨ। ਸ਼ਰਾਬ ਪੈਸੇ ਦੇ ਉਜਾੜੇ ਤੋਂ ਇਲਾਵਾ ਸਮਝਦਾਰ ਆਦਮੀ ਵਿਚ ਪਾਗ਼ਲਪਨ ਪੈਦਾ ਕਰਦੀ ਹੈ। ਸ਼ਰਾਬ ਸੁਸਤੀ ਪੈਦਾ ਕਰਦੀ ਹੈ। ਦੌਲਤ ਦਾ ਉਜਾੜਾ ਕਰਦੀ ਹੈ ਮਤ ਤੇ ਪਰਦਾ ਪਾਉਂਦੀ ਹੈ ਅਤੇ ਮਜ਼੍ਹਬ ਤੇ ਦੋਸਤਾ ਵਿਚ ਦੁਸ਼ਮਣੀ ਪਾਉਂਦੀ ਹੈ। ਇਹ ਇਨਸਾਨੀਅਤ ਦੇ ਗੁਣ ਦਾ ਨਾਸ਼ ਕਰਦੀ ਹੈ ਤੇ ਸ਼ਰੀਰਕ ਤੇ ਇਖਲਾਕੀ ਦੁੱਖ ਤਕਲੀਫ ਪੈਦਾ ਕਰਨ ਦਾ ਕਾਰਣ ਬਣਦੀ ਹੈ।"

## ਦੋਸ਼ ਅਤੇ ਦੰਡ

ਫ਼ੌਜ ਵਿਚ ਦੋਸ਼ ਤੇ ਦੰਡ ਪੁਰਾਤਨ ਹਿੰਦੂ ਕਾਨੂੰਨ, ਰਿਵਾਜ ਤੇ ਵਰਤੋਂ ਅਨੁਸਾਰ ਦਿੱਤੇ ਜਾਂਦੇ ਸਨ। ਉਨ੍ਹਾਂ ਦਿਨਾਂ ਵਿਚ, ਇਹ ਕਾਨੂੰਨ ਰਾਜਾ ਗੁਲਾਬ ਸਿੰਘ ਨੇ ਬਾਕੀ ਭਾਰਤ ਦੇ ਹਿੰਦੂ ਰਾਜਿਆ ਦੀ ਤਰ੍ਹਾਂ ਜੰਮੂ ਦਰਬਾਰ ਵਿਚ ਵੀ ਲਾਗੂ ਕਰ ਦਿੱਤੇ ਸਨ। ਆਗੂ ਆਪਣੀ ਅਗਵਾਈ ਹੇਠ ਜਵਾਨਾਂ ਨੂੰ ਮਿਥੇ ਹੋਏ ਦੰਡ ਦਿਆ ਕਰਦੇ ਸਨ। ਪਲਟਨ ਦਾ ਕੁਮੈਦਾਨ, ਪੰਡਤ ਤੇ ਐਡਜੂਟੈਂਟ (Adjutant) ਮਿਲ ਕੇ ਸਾਂਝੀ ਅਦਾਲਤ ਬਣਾਂਦੇ। ਵੱਡ ਦੋਸ਼ ਤੇ ਉਨ੍ਹਾਂ ਦੇ ਦੰਡ ਹੇਠ ਲਿਖੇ ਨਿਯੁਕਤ ਕੀਤੇ ਹੋਏ ਸਨ।

**ਆਤਮ ਹੱਤਿਆ ਅਤੇ ਝੂਠੇ ਮੁਕੱਦਮੇ ਕਰਨ ਵਾਲੇ ਦੋਸ਼ੀ :** ਆਤਮ ਹੱਤਿਆ ਬਹੁਤ ਭੈੜਾ ਅਤੇ ਨੀਚ ਕੁਕਰਮ ਅਤੇ ਜੁਰਮ ਖ਼ਿਆਲ ਕੀਤਾ ਜਾਂਦਾ ਸੀ। ਆਤਮ ਹੱਤਿਆ ਕਰਨ ਵਾਲੇ ਆਦਮੀ ਦੀ ਲੋਥ ਨੂੰ ਝਾੜੂ ਵਾਲੇ ਖਿੱਚ ਕੇ ਆਮ ਸੜਕ ਉੱਤੇ ਕੁੱਤਿਆ ਅੱਗੇ ਸੁੱਟ ਦੇਂਦੇ। ਉਨ੍ਹਾਂ ਦੇ ਸੰਸਕਾਰ ਜਾਂ ਮਾਤਮੀ ਰਸਮ ਅਦਾ ਕਰਨ ਦੀ ਆਗਿਆ ਉਨ੍ਹਾ ਦੇ ਕਿਸੇ ਰਿਸ਼ਤੇਦਾਰਾਂ ਤੇ ਦੋਸਤਾਂ ਨੂੰ ਨਹੀਂ ਸੀ ਦਿੱਤੀ ਜਾਂਦੀ। ਕਿਸੇ ਆਦਮੀ ਨੂੰ ਝੂਠੇ ਮੁਕੱਦਮੇ ਵਿਚ ਫਸਾਉਣ ਵਾਲੇ ਅਤੇ ਨਜਾਇਜ਼ ਹਰਾਸਤ ਵਿਚ ਰਖਣ ਵਾਲੇ ਆਦਮੀਆ ਨੂੰ ਭੀ ਉਪਰਲੇ ਦੰਡ ਦੇ ਭਾਗੀ ਸਮਝਿਆ ਜਾਂਦਾ ਸੀ।

**ਕਤਲ :** ਜੇ ਜ਼ਖ਼ਮੀ ਹੋਇਆ ਆਦਮੀ ਹਫਤੇ ਦੇ ਅਦਰ ਅੰਦਰ ਮਰ ਜਾਂਦਾ ਤਾਂ ਕਾਤਲ ਨੂੰ ਫਸੀਹੇ ਦੇ ਕੇ ਮੌਤ ਦੰਡ ਦਿੱਤਾ ਜਾਂਦਾ। ਜੇ ਜ਼ਖ਼ਮੀ ਮਨੁੱਖ ਜ਼ਖ਼ਮੀ ਹੋਣ ਦੇ ਪੰਦਰਾਂ ਦਿਨਾਂ ਦੇ ਅੰਦਰ ਅੰਦਰ ਮਰ ਜਾਂਦਾ ਤਾਂ ਦੋਸ਼ੀਆਂ ਨੂੰ ਜੁਰਮਾਨਾ ਜਾਂ ਦੰਡ ਦਿੱਤਾ ਜਾਂਦਾ ਸੀ।

**ਮਨੁੱਖ ਨੂੰ ਚੋਟ ਮਾਰਨੀ ਜਾਂ ਜ਼ਖ਼ਮੀ ਕਰਨਾ :** ਕੋਈ ਦੋਸ਼ੀ ਜਿਹੜਾ ਕਿਸੇ ਮਨੁੱਖ ਨੂੰ ਤੇਜ਼ ਧਾਰ ਹਥਿਆਰ ਨਾਲ ਜ਼ਖ਼ਮੀ ਕਰੇ ਉਸ ਨੂੰ ਸਖ਼ਤ ਦੰਡ ਜਾਂ ਜੁਰਮਾਨਾ ਕੀਤਾ ਜਾਂਦਾ ਸੀ। ਜੇ ਸ਼ਰਾਬ ਦੇ ਨਸ਼ੇ ਵਿਚ ਮੁਜ਼ਰਮ ਕਿਸੇ ਮਨੁੱਖ ਨੂੰ ਜ਼ਖ਼ਮੀ ਕਰ ਦੇਂਦਾ ਤਾਂ ਦੋਸ਼ੀ ਦੇ ਹੱਥ ਕੱਟ ਦਿੱਤੇ ਜਾਂਦੇ ਸਨ। ਜੇ ਦੂਸਰ ਦੇ ਨੱਕ ਜਾਂ ਜ਼ਬਾਨ ਨੂੰ ਸੱਟ ਮਾਰੇ ਉਸ ਦੀਆਂ ਉਂਗਲੀਆਂ ਕੱਟੀਆਂ ਜਾਂਦੀਆਂ ਸਨ।

**ਮੌਤ ਦਾ ਦੰਡ :** ਮੌਤ ਦੇ ਦੰਡ ਦੀ ਸਜ਼ਾ ਫਾਂਸੀ, ਹੇਠ ਲਿਖੇ ਦੋਸ਼ੀਆਂ ਨੂੰ ਦਿੱਤੀ ਜਾਂਦੀ ਸੀ :

(ੳ) ਜਿਹੜੇ ਗਲਤ ਤੇ ਹਾਨੀਕਾਰਕ ਭੇੜੀਆਂ ਅਫਵਾਵਾਂ ਆਪਣੇ ਰਾਜ ਦੇ ਬਾਦਸ਼ਾਹ ਦੇ ਖਿਲਾਫ ਫੈਲਾਉਣ ।

(ਅ) ਜਿਹੜੇ ਸੈਨਾਪਤੀ ਦੇ ਭੇਦ ਸ਼ਤਰੂ ਨੂੰ ਦੇਣ ਜਾਂ ਰਾਜੇ ਨਾਲ ਵਿਦਰੋਹ ਕਰਨ ।

(ੲ) ਜਿਹੜੇ ਰਾਜ ਦੇ ਘੋੜੇ, ਹਾਥੀ ਤੇ ਰਥਾਂ ਜਾਂ ਫੌਜੀ ਸਾਮਾਨ ਤੇ ਹਥਿਆਰਾਂ ਦੀ ਚੋਰੀ ਕਰਦੇ ।

(ਸ) ਜਿਹੜੇ ਕਿਸੇ ਮਨੁੱਖ ਜਾਂ ਇਸਤਰੀ ਦੀ ਜਾਣ ਬੁਝਕੇ ਹੱਤਿਆ ਕਰਦੇ ।

(ਹ) ਜਿਹੜੇ ਆਪਣੇ ਕਿਲ੍ਹੇ ਜਾਂ ਮੋਰਚੇ ਤੋਂ ਡਿਉਟੀ ਨੂੰ ਬੁਜ਼ਦਿਲੀ ਨਾਲ ਛੱਡ ਕੇ ਭੱਜ ਜਾਣ ਜਾਂ ਦੁਸ਼ਮਣ ਦੇ ਮੁਕਾਬਲੇ ਵਿਚ ਦੁਸ਼ਮਣ ਨਾਲ ਜਾ ਮਿਲਣ, ਜਾਂ ਹਥਿਆਰ ਸੁੱਟ ਦੇਣ ।

(ਕ) ਜਿਹੜੇ ਦੁਸ਼ਮਣ ਦੀ ਜਾਸੂਸੀ ਕਰਦੇ ।

(ਖ) ਜਿਹੜੇ ਸਲਤਨਤ ਵੱਲ ਬੁਰੀ ਅੱਖ ਨਾਲ ਦੇਖਦੇ, ਰਾਜੇ ਦੇ ਜ਼ਨਾਨ ਖਾਨੇ ਵਿਚ ਜ਼ਬਰਦਸਤੀ ਘੁਸ ਜਾਂਦੇ, ਬਾਦਸ਼ਾਹ ਦੀ ਪਰਜਾ ਤੇ ਦੁਸ਼ਮਣਾਂ ਨੂੰ ਬਾਦਸ਼ਾਹ ਦੇ ਖਿਲਾਫ ਬਗਾਵਤ ਕਰਨ ਲਈ ਭੜਕਾਂਦੇ ਅਤੇ ਜਾਂ ਜਿਹੜੇ ਕਿਲ੍ਹਿਆਂ ਅਤੇ ਮੋਰਚਿਆਂ ਵਿਚ ਰਖੀ ਹੋਈ ਫੌਜ ਵਿਚ ਬਗਾਵਤ ਅਤੇ ਰਾਜ ਦੇ ਖਿਲਾਫ ਦੁਸ਼ਮਣੀ ਪੈਦਾ ਕਰਦੇ ।

(ਗ) ਜਿਹੜੇ ਬਾਦਸ਼ਾਹ ਦੀ ਹੱਤਕ ਕਰਦੇ ਜਾਂ ਬਾਦਸ਼ਾਹ ਦੇ ਸਲਾਹਕਾਰਾਂ ਨਾਲ ਧੋਖਾ ਕਰਦੇ ।

**ਕਾਮ ਸੰਬੰਧੀ ਦੰਡ**

(ੳ) ਇਸਤਰੀ ਦੀ ਮਰਜ਼ੀ ਤੋਂ ਬਗੈਰ ਕੋਈ ਵੀ ਮਨੁੱਖ ਉਸ ਨਾਲ ਵਿਸ਼ਾ ਨਹੀਂ ਕਰ ਸਕਦਾ ।

(ਅ) ਕਿਸੇ ਵੱਲੋਂ ਮਰਜ਼ੀ ਨਾਲ ਵੀ ਨੌਕਰਾਣੀ ਨਾਲ ਬੁਰਾ ਕੰਮ ਕਰਨ ਉੱਤੇ, ਨੌਕਰਾਣੀ ਅਤੇ ਦੋਸ਼ੀ ਨੂੰ ਲੋਕਾਂ ਦੇ ਸਾਹਮਣੇ ਕੁਟਿਆ ਜਾਂਦਾ ਅਤੇ ਕੋਰੜੇ ਮਾਰੇ ਜਾਂਦੇ ।

(ੲ) ਇਸਤਰੀ ਨੂੰ ਜ਼ਬਰਦਸਤੀ ਭਜਾ ਕੇ ਲੈ ਜਾਣ ਵਾਲੇ ਆਦਮੀ ਨੂੰ ਬੜੀ ਸਖਤ ਸਜ਼ਾ ਦਿੱਤੀ ਜਾਂਦੀ ਅਤੇ ਗੋਲੀ ਮਾਰ ਦਿੱਤੀ ਜਾਂਦੀ ।

(ਸ) ਵਿਭਚਾਰਨ ਇਸਤਰੀ ਨੂੰ ਲੋਕਾਂ ਦੇ ਸਾਹਮਣੇ ਕੋਰੜੇ ਮਾਰੇ ਜਾਂਦੇ ।

(ਹ) ਕਿਸੇ ਮਨੁੱਖ ਦੇ ਮਨੁੱਖ ਨਾਲ ਕਾਮ ਸੰਬੰਧ ਵਾਲੇ ਨੂੰ ਬਹੁਤ ਵੱਡਾ ਦੰਡ ਦਿੱਤਾ ਜਾਂਦਾ ਸੀ ।

(ਕ) ਉਤਲੇ ਜੁਰਮਾਂ ਵਿਚ ਮਦਦ ਦੇਣ ਵਾਲੇ ਨੂੰ ਉਹੀ ਹੀ ਸਜ਼ਾ ਦਿੱਤੀ ਜਾਂਦੀ ਸੀ ਜਿਹੜੀ ਕਿ ਦੋਸ਼ੀ ਨੂੰ ।

**ਚੋਰੀ :** ਜੇ ਕਰ ਕੋਈ ਸਿਪਾਹੀ ਸਰਕਾਰੀ ਹਥਿਆਰ, ਗੋਲੀ ਸਿੱਕਾ, ਕਪੜੇ ਅਤੇ

ਜੰਗੀ ਸਾਮਾਨ ਦੀ ਆਪਣੇ ਰਾਜ ਜਾਂ ਫ਼ੌਜੀ ਕਮਾਂਡਰ ਦੀ ਚੋਰੀ ਕਰਦਾ ਉਸ ਨੂੰ ਬਹੁਤ ਸਖ਼ਤ ਦੰਡ ਦਿੱਤਾ ਜਾਂਦਾ।

**ਜਾਇਦਾਦ ਦਾ ਬਰਬਾਦ ਕਰ ਦੇਣਾ :** ਜਿਹੜਾ ਮਨੁੱਖ ਚਰਾਗਾਹਾਂ, ਖੜ੍ਹੀਆਂ ਫਸਲਾਂ, ਮੱਕੀ, ਦਾਣੇ ਦੇ ਗੁਦਾਮਾਂ, ਜੰਗੀ ਹਾਥੀ, ਰਸਦ, ਗੋਲੀ ਸਿੱਕਾ ਤੇ ਹਥਿਆਰ, ਕਿਲ੍ਹਿਆਂ ਜਾਂ ਮੋਰਚਿਆਂ ਨੂੰ ਅੱਗ ਲਾਵੇ ਉਸ ਨੂੰ ਉਸੇ ਹੀ ਅੱਗ ਵਿਚ ਸੁੱਟ ਕੇ ਸਾੜ ਦਿੱਤਾ ਜਾਂਦਾ ਸੀ। ਜੋ ਮਨੁੱਖ ਦੂਸਰੇ ਨੂੰ ਜ਼ਹਿਰ ਦੇ ਕੇ ਮਾਰੇ, ਉਸ ਨੂੰ ਪਾਣੀ ਵਿਚ ਡੁੱਬ ਕੇ ਮਾਰਿਆ ਜਾਂਦਾ ਸੀ।

**ਅੰਤ :** ਸੋ ਇਹ ਜਾਣਿਆ ਜਾ ਸਕਦਾ ਹੈ ਕਿ ਜਰਨੈਲ ਜ਼ੋਰਾਵਰ ਸਿੰਘ ਨੇ ਜੋ ਫ਼ੌਜ ਲਦਾਖ ਦੀ ਲੜਾਈ ਲਈ ਤਿਆਰ ਕੀਤੀ ਸੀ, ਉਹ ਇਕ ਉੱਚੇ ਦਰਜੇ ਦੀ ਸਿਖਲਾਈ ਹੋਈ, ਇਖਲਾਕ ਤੇ ਡਿਸਿਪਲਨ ਵਾਲੀ ਫ਼ੌਜ ਸੀ। ਇਸ ਫ਼ੌਜ ਦੇ ਕਮਾਂਡਰ ਬਹੁਤ ਹੀ ਤਜਰਬਾਕਾਰ ਸਨ। ਇਸ ਦਾ ਸਾਜ਼ੋ ਸਾਮਾਨ ਲਦਾਖ ਦੀ ਲੜਾਈ ਵਾਸਤੇ ਹਰ ਢੰਗ ਨਾਲ ਵਧੀਆ ਦਰਜੇ ਦਾ ਸੀ। ਇਸ ਫ਼ੌਜ ਦੀ ਰਸਦ, ਖ਼ੁਰਾਕ, ਗੋਲੀ ਸਿੱਕਾ, ਰਹਿਣ ਸਹਿਣ ਦੇ ਇੰਤਜ਼ਾਮ, ਭਾਰ ਚੁਕਾਉਣ ਦਾ ਬੰਦੋਬਸਤ, ਸਿਹਤ ਲਈ ਬਿਮਾਰੀ ਦੇ ਇਲਾਜ ਆਦਿ ਦੇ ਸਾਧਨ ਬਹੁਤ ਹੀ ਉੱਚੇ ਦਰਜੇ ਦੇ ਸਨ।

ਇਹ ਫ਼ੌਜ ਲਦਾਖ ਨੂੰ ਜਿੱਤ ਕੇ ਮਹਾਰਾਜਾ ਰਣਜੀਤ ਸਿੰਘ ਦੇ ਸਿੱਖ ਰਾਜ ਦੀਆਂ ਹੱਦਾਂ ਹਿਮਾਲੀਆ ਤੋਂ ਪਾਰ ਵਧਾਉਣ ਲਈ ਤਿਆਰ ਕੀਤੀ ਗਈ ਸੀ। ਇਸ ਫ਼ੌਜ ਦੇ ਆਦਰਸ਼ ਉੱਚੇ ਸਨ। ਇਸ ਫ਼ੌਜ ਵਿਚ ਹਿੰਦੂ, ਸਿੱਖ ਤੇ ਮੁਸਲਮਾਨ ਵਿਚ ਕੋਈ ਵਿਤਕਰਾ ਨਹੀਂ ਸੀ ਅਤੇ ਇਕ ਬੜੀ ਹੀ ਮਹਾਨ ਤੇ ਉੱਚ ਕੋਟੀ ਦੇ ਜਰਨੈਲ ਦੀ ਅਗਵਾਈ ਥੱਲੇ ਭਾਰਤ ਵਰਸ਼ ਦੀ ਸੰਸਕ੍ਰਿਤੀ ਅਤੇ ਨਾਮ ਨੂੰ ਉੱਚਾ ਕਰਨ ਵਾਸਤੇ, ਹਿਮਾਲੀਆ ਦੇ ਮੁਸ਼ਕਿਲ ਤੇ ਤੰਗ ਪਹਾੜੀ ਰਸਤਿਆਂ ਤੇ ਘਾਟੀਆਂ ਵਿਚ ਦੀ ਹੁੰਦੀ ਹੋਈ ਮਧ ਏਸ਼ੀਆ ਵਿਚ ਆਪਣਾ ਪ੍ਰਭਾਵ ਪਾਉਣ ਲਈ ਭੇਜੀ ਗਈ ਸੀ।

ਇਸ ਫ਼ੌਜ ਦੇ ਕਾਰਨਾਮੇ ਅੱਜ ਤਕ ਵੀ ਲਦਾਖ ਵਿਚ ਬੜੇ ਸਤਿਕਾਰ ਅਤੇ ਮਾਣ ਨਾਲ ਲੋਕ ਗੀਤਾਂ ਦੇ ਰਾਹੀਂ ਯਾਦ ਕੀਤੇ ਜਾਂਦੇ ਹਨ।

ਅਧਿਆਇ 3

# ਲਦਾਖ ਦਾ ਇਤਿਹਾਸ ਅਤੇ ਜ਼ੋਰਾਵਰ ਸਿੰਘ ਦੇ ਹਮਲੇ ਸਮੇਂ ਤਕ ਘਟਨਾਵਾਂ

**ਲਦਾਖ ਦਾ ਇਤਿਹਾਸ ਸਮੂਹ :** ਜਰਨੈਲ ਜ਼ੋਰਾਵਰ ਸਿੰਘ ਦੇ ਹਮਲੇ ਦਾ ਪਿਛੋਕੜ ਜਾਨਣ ਲਈ ਲਦਾਖ ਦਾ ਪੁਰਾਣਾ ਅਤੇ ਆਧੁਨਿਕ ਇਤਿਹਾਸ ਜਾਣਨਾ ਜ਼ਰੂਰੀ ਹੈ। ਲਦਾਖ ਦਾ ਮੁਢਲਾ ਇਤਿਹਾਸ ਤਿੱਬਤ ਵਰਗਾ ਹੀ ਸੀ ਕਿਉਂਕਿ ਮੁੱਢ ਵਿਚ ਉਹ ਉਸੇ ਬਾਦਸ਼ਾਹੀ ਦੇ ਸੂਬਿਆਂ ਵਿਚੋਂ ਇਕ ਸੀ ਜਿਸ ਉੱਤੇ ਸੰਸਾਰਕ ਸਮੱਸਿਆਵਾਂ ਦਾ ਰਾਜ ਪ੍ਰਬੰਧ ਇਕ ਆਜ਼ਾਦ ਰਾਜਾ ਕਰਦਾ ਸੀ ਅਤੇ ਰੂਹਾਨੀ ਸਿੱਖਿਆ ਗੁਰੂ ਦਲਾਈਲਾਮਾਂ ਜਾਂ ਲਾਮਿਆ ਦਾ ਵੱਡਾ ਧਾਰਮਿਕ ਆਗੂ (Dalai Lama) ਦੇਂਦਾ ਸੀ। ਲਦਾਖ ਦੀ ਤਿੱਬਤ ਉੱਤੇ ਮੁੱਢ ਵਿਚ ਨਿਰਭਰਤਾ ਤੋਂ ਸਾਫ ਸਿੱਧ ਹੁੰਦਾ ਹੈ ਕਿ ਲਦਾਖ ਦੇ ਨਮਗੀਅਲ (Namgial) ਬਾਦਸ਼ਾਹ ਤਿੱਬਤ ਦੇ ਪਹਿਲੇ ਬਾਦਸ਼ਾਹ ਖਰੀ-ਸਾਂਪੋ (Khari Sampo) ਦੀ ਕੁਲ ਵਿਚੋਂ ਸਨ। ਲਦਾਖ ਦਾ ਪੁਰਾਣਾ ਇਤਿਹਾਸ, ਇਤਿਹਾਸਕ ਖੋਜ ਲਈ ਬੜਾ ਹੀ ਮਹੱਤਵਪੂਰਣ ਹੈ ਜੋ ਤਿੱਬਤ, ਚੀਨ ਅਤੇ ਪੁਰਾਤਨ ਭਾਰਤ ਦੀਆਂ ਘਟਨਾਵਾਂ ਅਤੇ ਇਤਿਹਾਸ ਉੱਤੇ ਬਹੁਤ ਚਾਨਣਾ ਪਾਉਂਦਾ ਹੈ।

**ਪ੍ਰਾਚੀਨ ਇਤਿਹਾਸ :** ਲਦਾਖ ਦੀ ਹੁਣ ਆਧੁਨਿਕ ਵਸੋਂ ਆਰੀਏ, ਮੰਗੋਲੀਅਨ (Mangolian) ਅਤੇ ਮੋਨ ਜਾਤੀਆਂ ਦੀ ਮਿਲਾਵਟ ਹੈ। ਲਦਾਖ ਵਿਚ ਬੁੱਧ ਮਤ ਦੇ ਫੈਲਣ ਦੀ ਕੋਈ ਠੀਕ ਤਰੀਕ ਨਹੀਂ ਦੱਸੀ ਜਾ ਸਕਦੀ ਪਰੰਤੂ ਇਹ ਭਾਰਤ ਦੇ ਰਾਜਾ ਅਸ਼ੋਕ (272-213 ਬੀ. ਸੀ.) ਦੇ ਵੇਲੇ ਜਾਂ ਉਸ ਦੇ ਪਿਛੋਂ ਹੀ ਫੈਲਿਆ। ਟਪਰੀਵਾਸ, ਫਿਰਤੂ ਲਦਾਖੀ ਲੋਕ ਬੁੱਧ ਮੱਤ ਧਾਰਨ ਪਿਛੋਂ ਬੋਧੀ ਮੰਦਿਰਾਂ ਤੇ ਮੱਠਾਂ ਦੇ ਆਲੇ ਦੁਆਲੇ ਆਰਾਮ ਦੀ ਜ਼ਿੰਦਗੀ ਬਤੀਤ ਕਰਨ ਲਗ ਪਏ।

ਲਦਾਖ ਤੇ ਕਰਾਕੁਰਮ (Kara Koram) ਦੀਆਂ ਉੱਤਰੀ ਢਲਵਾਨਾਂ ਉੱਤੇ ਛੇਵੀਂ ਸਦੀ ਵਿਚ ਭਾਰਤ ਦੇ ਬਾਦਸ਼ਾਹ ਕਨਿਸ਼ਕ ਦਾ ਰਾਜਾ ਸੀ।

ਮੁਢਲੀ ਲਦਾਖ ਦੀ ਇਤਿਹਾਸਕ ਲਿਖਤ ਚੀਨ ਦੇ ਪ੍ਰਸਿੱਧ ਯਾਤਰੂ ਫਾਹੀਯਾਨ (480 ਈ.) ਦੀਆਂ ਲਿਖਤਾਂ ਵਿਚੋਂ ਮਿਲਦੀ ਹੈ। ਉਸ ਸਮੇਂ ਉਥੇ ਕੋਈ ਸਥਾਨਕ ਬਾਦਸ਼ਾਹ ਨਹੀਂ ਸੀ ਤੇ ਬਹੁਤ ਗਿਣਤੀ ਵਿਚ ਬੋਧੀ ਪਾਏ ਜਾਂਦੇ ਸਨ। ਇਸ ਤਰ੍ਹਾਂ ਹਰ ਇਕ ਨੇ ਬੁੱਧ ਮਤ ਧਾਰਨ ਕਰ ਲਿਆ। ਛੇਵੀਂ ਸਦੀ ਏ. ਡੀ. ਵਿਚ ਲਦਾਖ, ਕਸ਼ਮੀਰ ਤੇ ਉੱਤਰੀ ਭਾਰਤ, ਬਾਦਸ਼ਾਹ ਗੁਲਮਿਹਰ ਦੇ ਅਧੀਨ ਸਨ। ਮੁੱਢ ਵਿਚ ਲਦਾਖ, ਤੁਰਕਸਥਾਨ, ਕਸ਼ਮੀਰ, ਚੀਨੀਆਂ ਨੇ ਆਪਣੇ ਅਧੀਨ ਕਰ ਲਏ ਅਤੇ ਇਹ ਸਾਰੇ ਚੀਨ ਦੇ

ਬਾਦਸ਼ਾਹ ਦੇ ਹਿੱਸੇ ਬਣ ਗਏ।

ਲਦਾਖ 699 ਤੋਂ 733 ਈ. ਦੇ ਲਗਭਗ ਕਸ਼ਮੀਰ ਦੇ ਸ਼ਕਤੀਸ਼ਾਲੀ ਰਾਜਾ ਲਲਿਤ ਦਿਤਯਾ (Lalit Ditya) ਨੇ ਅਧੀਨ ਕਰਕੇ ਕਸ਼ਮੀਰ ਵਿਚ ਮਿਲਾ ਲਿਆ। ਲਲਿਤ ਦਿਤਯਾ ਦੀ ਮੌਤ ਪਿਛੋਂ ਤਿੱਬਤੀ ਬੋਧੀਆਂ ਨੇ ਲਦਾਖ ਵਿਚ ਆਪਣਾ ਕਬਜ਼ਾ ਦੁਬਾਰਾ ਜਮਾ ਲਿਆ ਤੇ ਖ਼ੁਦ ਬਾਲਟਿਸਤਾਨ ਤੇ ਲਦਾਖ ਵਿਚ ਇਕ ਸ਼ਕਤੀਸ਼ਾਲੀ ਬਾਦਸ਼ਾਹੀ ਬਣਾ ਲਈ। ਉਨ੍ਹਾਂ ਨੇ ਦਸਵੀਂ ਸਦੀ ਦੇ ਸ਼ੁਰੂ ਤਕ ਮਾਨਸਰੋਵਰ ਤੋਂ ਲੈ ਕੇ ਜ਼ੋਜੀਲਾ (Zojila) ਤਕ ਸਾਰੇ ਇਲਾਕਿਆਂ ਤੇ ਹਕੂਮਤ ਕੀਤੀ।

10ਵੀਂ ਸਦੀ ਦੇ ਵਿਚ ਤਿੱਬਤ ਦੀ ਵੱਡੀ ਬਾਦਸ਼ਾਹੀ ਟੁਕੜੇ ਟੁਕੜੇ ਹੋ ਗਈ ਤੇ ਲਦਾਖ ਦੇ ਬਾਹਰਲੇ ਇਲਾਕੇ ਉਨ੍ਹਾਂ ਦੇ ਲਾਲਚੀ ਸਰਦਾਰਾਂ ਜਿਨ੍ਹਾਂ ਦੇ ਨਾਂ ਤਾਸ਼ੀ-ਦੇ-ਗੋ (Tashi-De-Go) ਅਤੇ ਪੈਲਜ਼ਨ ਉਗਾਂ (Palzan Ugan) ਸਨ ਆਪਸ ਵਿਚ ਵੰਡ ਲਏ ਅਤੇ ਉਨ੍ਹਾਂ ਨੇ ਆਪਣੀਆਂ ਆਪਣੀਆਂ ਵੱਖਰੀਆਂ ਬਾਦਸ਼ਾਹੀਆਂ ਬਣਾ ਲਈਆਂ। ਉਸ ਸਮੇਂ ਤੋਂ 16ਵੀਂ ਸਦੀ ਦੇ ਅਖੀਰ ਤਕ ਕੋਈ ਭਰੋਸੇ ਯੋਗ ਲਿਖਤ ਲਦਾਖ ਬਾਰੇ ਨਹੀਂ ਮਿਲਦੀ ਕਿਉਂਕਿ ਇਹੋ ਜਿਹੀਆਂ ਸਾਰੀਆਂ ਲਿਖਤਾਂ 17ਵੀਂ ਸਦੀ ਵਿਚ ਸੁਕਾਰਦੂ ਦੇ ਅਲੀ ਮੀਰ (Ali Mir) ਬਾਦਸ਼ਾਹ ਨੇ ਲਦਾਖ ਦੇ ਹਮਲਿਆਂ ਸਮੇਂ ਬਰਬਾਦ ਕਰ ਦਿੱਤੀਆਂ ਸਨ। ਦੱਸਿਆ ਜਾਂਦਾ ਹੈ ਕਿ ਉਸ ਨੇ ਦੇਸ਼ ਦੇ ਸਾਰੇ ਮੰਦਿਰ ਤੇ ਮੱਠ ਤਬਾਹ ਕਰ ਦਿੱਤੇ ਅਤੇ ਲਾਇਬਰੇਰੀ ਵਿਚ ਬੁੱਧ ਮਤ ਦੇ ਸਾਰੇ ਗ੍ਰੰਥ ਸਾੜ ਦਿੱਤੇ ਜਾਂ ਸਿੰਧ ਨਦੀ ਵਿਚ ਸੁੱਟ ਦਿੱਤੇ। ਲਦਾਖ ਦੇ ਲਾਮਾ, ਲਦਾਖ ਦੀ ਇਸ ਧਾਰਮਿਕ ਬੇ-ਅਦਬੀ ਨੂੰ ਇਸ ਸਮੇਂ ਭਰੋਸੇ ਯੋਗ ਇਤਿਹਾਸਕ ਘਾਟ ਦੀ ਵਜ੍ਹਾ ਕਰਾਰ ਦੇਂਦੇ ਹਨ।

14ਵੀਂ ਸਦੀ ਦੀ ਪਹਿਲੀ ਚੌਥਾਈ ਵਿਚ ਲਦਾਖ ਦੇ ਬਾਦਸ਼ਾਹ "ਤਾਜ਼ਿਨ ਗਰਬ ਨੇ ਲਦਾਖੀ ਵਿਦਿਆਰਥੀਆਂ ਤੇ ਲਾਮਿਆਂ ਨੂੰ ਲਾਸਾ ਦੇ ਮੱਠਾਂ ਵਿਚ ਧਾਰਮਿਕ ਵਿਦਿਆ ਲਈ ਭੇਜਣਾ ਆਰੰਭ ਕੀਤਾ। ਇਸ ਨੇ ਲਦਾਖ ਨੂੰ ਲਾਸਾ ਦੇ ਬਹੁਤ ਨੇੜੇ ਲੈ ਆਂਦਾ ਤੇ ਇਸ ਗੱਲ ਵਿਚ ਇਸ ਨੇ ਆਪਣੀ ਰੂਹਾਨੀ ਵੱਖਰਤਾ ਗੁਆ ਲਈ। ਭਾਵੇਂ ਲਦਾਖੀ ਬੜੇ ਕਾਬਲ ਸਨ ਪਰ ਉਹ ਤਿੱਬਤ ਦੇ ਸਾਹਿਤ, ਬੋਲੀ, ਰਿਵਾਜ ਉੱਤੇ ਪੂਰਨ ਤੌਰ ਤੇ ਨਿਰਭਰ ਹੋਣ ਕਰਕੇ ਆਪਣੇ ਕੌਮੀ ਸਾਹਿਤ ਨੂੰ ਤਰੱਕੀ ਨਹੀਂ ਦੇ ਸਕੇ।

ਬਾਲਟਿਸਤਾਨ ਦੇ ਵਸਨੀਕਾਂ ਨੇ ਇਸਲਾਮ, 1400 ਤੋਂ 1439 ਈ. ਦੇ ਵਿਚਾਲੇ ਧਾਰਨ ਕਰ ਲਿਆ। ਉਸ ਤੋਂ ਪਹਿਲਾਂ ਉਹ ਲੋਕ ਭੀ ਬੋਧੀ ਸਨ। ਮਿਰਜ਼ਾ ਹੈਦਰ ਗੋਰਗਾਨ ਨੇ 1535 ਈ. ਵਿਚ ਲਦਾਖ ਵਿਚੋਂ ਦੀ ਲੰਘ ਕੇ ਮਧ ਤਿੱਬਤ ਤੇ ਚੜ੍ਹਾਈ ਕੀਤੀ। ਉਹ ਲਾਸਾ ਤੋਂ ਕੇਵਲ ਸਤ ਪੜਾਓ ਹੀ ਦੂਰ ਰਹਿ ਗਿਆ ਸੀ ਕਿ ਉਸ ਨੂੰ ਉਸ ਦੇ ਖ਼ਿਲਾਫ਼ ਯਾਰਕੰਦ ਦੇ ਦਰਬਾਰ ਵਿਚ ਫੈਲ ਰਹੇ ਅੰਦਰੂਨੀ ਝਗੜਿਆਂ ਕਰਕੇ ਵਾਪਸ ਯਾਰਕੰਦ ਬੁਲਾ ਲਿਆ। ਉਸ ਦੀ ਫ਼ੌਜ ਨੇ ਵੀ ਉਸ ਦੇ ਖ਼ਿਲਾਫ਼ ਬਗ਼ਾਵਤ ਕਰ ਦਿੱਤੀ ਅਤੇ ਉਸ ਨੂੰ ਛਡ ਗਈ। ਉਹ ਆਪਣੇ ਥੋੜ੍ਹੇ ਜਿਹੇ ਮੁੱਠੀ ਭਰ ਸਾਥੀਆਂ ਸਮੇਤ ਲਦਾਖ ਵਾਪਸ ਮੁੜ ਗਿਆ। ਲਦਾਖ ਤੋਂ ਵਾਪਸ ਯਾਰਕੰਦ ਜਾਣ ਪਿਛੋਂ ਛੇਤੀ ਹੀ ਮੁਗ਼ਲਾਂ ਦੀ ਹਕੂਮਤ ਦਾ ਅਸਰ ਲਦਾਖ ਅਤੇ ਮੱਧ ਤਿੱਬਤ ਵਿਚੋਂ ਖ਼ਤਮ ਹੋ ਗਿਆ। 1580 ਤੋਂ 1600 ਏ. ਡੀ.

ਤਕ ਨਮਗੀਅਲ ਦੇ ਸਮੇਂ ਦੀ ਕੋਈ ਭਰੋਸੇਯੋਗ ਲਿਖਤ ਨਹੀਂ ਮਿਲਦੀ। ਡੈਵੰਗ ਨਮਗੀਅਲ ਨੇ ਲਦਾਖ ਦੁਬਾਰਾ ਆਪਣੇ ਅਧੀਨ ਲਗਭਗ ਇਸੇ ਸਮੇਂ ਵਿਚ ਹੀ ਕੀਤਾ, ਉਸ ਨੇ ਲਦਾਖ ਵਿਚ ਸਾਰਾ ਬਾਲਤਿਸਤਾਨ, ਪੱਛਮੀ ਤਿੱਬਤ ਅਤੇ ਮਰੀਅਮਲਾ ਦੱਰੇ ਤਕ ਦਾ ਇਲਾਕਾ ਮਿਲਾ ਲਿਆ। ਉਸ ਨੇ ਨੁਬਰਾ ਤੇ ਰੁਦਾਕ ਨੂੰ ਵੀ ਜਿੱਤ ਕੇ ਲਦਾਖ ਵਿਚ ਸ਼ਾਮਿਲ ਕਰ ਲਿਆ।

ਜਗਮਾਇਆ ਨਮਗੀਅਲ ਦੇ ਰਾਜ ਸਮੇਂ ਪੁਰੀਗ ਵਿਚ ਇਕ ਬਗਾਵਤ ਹੋ ਗਈ। ਬਾਗੀਆਂ ਨਾਲ ਲੜਾਈ ਸਮੇਂ ਲਦਾਖ ਦੇ ਰਾਜੇ ਨੂੰ ਬਾਲਤਿਸਤਾਨ ਦੇ ਰਾਜੇ ਅਮੀਰ ਅਲੀ ਦੇ ਇਕ ਮਿੱਤਰ ਨੇ ਧੋਖੇ ਨਾਲ ਕੈਦੀ ਬਣਾ ਲਿਆ। ਇਸ ਤਰ੍ਹਾਂ ਅਮੀਰ ਅਲੀ ਨੇ ਲੇਹ ਨੂੰ ਵੀ ਆਪਣੇ ਅਧੀਨ ਕਰ ਲਿਆ। ਇਸ ਦੁਖ ਨੂੰ ਦੂਰ ਕਰਨ ਲਈ ਅਮੀਰ ਅਲੀ ਨੇ ਆਪਣੀ ਲੜਕੀ ਜਗਮਾਇਆ ਨਮਗੀਅਲ (Jagmaya Namgial) ਨਾਲ ਵਿਆਹ ਦਿੱਤੀ, ਜਿਸ ਕਰਕੇ ਉਸ ਨੂੰ ਦੁਬਾਰਾ ਲੇਹ ਦਾ ਰਾਜਾ ਬਣਾ ਦਿੱਤਾ। ਜਗਮਾਇਆ ਨਮਗੀਅਲ ਦੇ 1620 ਈ. ਵਿਚ ਚਲਾਣਾ ਕਰਨ ਤੇ ਸੈਂਗੇ ਨਮਗੀਅਲ (Sange Namgial) ਗੱਦੀ ਤੇ ਬੈਠਾ। ਲਦਾਖ ਨੂੰ ਫਿਰ 1615 ਈ. ਵਿਚ ਯਾਰਕੰਦ ਦੇ ਸੁਲਤਾਨ ਸਈਅਦ ਨੇ ਜਿੱਤ ਲਿਆ, ਪ੍ਰੰਤੂ ਉਸ ਨੂੰ ਉਸੇ ਹੀ ਸਾਲ ਲੇਹ ਦੇ ਲੋਕਾਂ ਨੇ ਬਗਾਵਤ ਕਰਕੇ ਭਜਾ ਦਿੱਤਾ। ਸੁਕਾਰਦੂ ਦੇ ਬਾਲਟੀ ਮੁਸਲਮਾਨ ਬਾਦਸ਼ਾਹ ਅਹਿਮਦ ਖ਼ਾਂ ਨੇ 1620 ਈ. ਵਿਚ ਲਦਾਖ ਨੂੰ ਫਿਰ ਅਧੀਨ ਕਰ ਲਿਆ ਪ੍ਰੰਤੂ ਸੈਂਗੇ ਨਮਗੀਅਲ ਨੇ ਧਾੜਵੀਆਂ ਨੂੰ ਖਰਦੂੰਗਲਾ (Khardungla) ਦੇ ਦੱਰੇ ਦੀ ਲੜਾਈ ਤੇ ਹਾਰ ਦਿੱਤੀ। ਉਸ ਨੇ ਦੁਬਾਰਾ ਨੁਬਰਾ, ਖਪਾਲੂ, ਪੁਰੀਗ, ਦਰਾਜ ਅਤੇ ਰੁਦੋਕ ਨੂੰ ਜਿੱਤ ਕੇ ਆਪਣੇ ਰਾਜ ਵਿਚ ਮਿਲਾ ਲਿਆ।

ਲਦਾਖ ਦੇ ਬਾਦਸ਼ਾਹ ਸੈਂਗੇ-ਨਮਗੀਅਲ ਨੇ 1630 ਈ. ਵਿਚ ਮੱਧ ਤਿੱਬਤ ਤੇ ਹਮਲਾ ਕੀਤਾ ਅਤੇ ਪੱਛਮੀ ਤਿੱਬਤ ਦੇ ਸਾਰੇ ਇਲਾਕੇ ਨੂੰ ਮਰੀਮ ਲਾ (Mariam La) ਤਕ ਆਪਣੇ ਰਾਜ ਵਿਚ ਮਿਲਾ ਲਿਆ। ਉਸ ਨੂੰ ਲਾਸਾ ਤੋਂ ਕੁਝ ਚੁਣੇ ਹੋਏ ਆਦਮੀਆਂ ਦਾ ਜੱਥਾ ਆ ਕੇ ਮਿਲਿਆ ਅਤੇ ਮੱਧ ਤਿੱਬਤ ਨੂੰ ਖਾਲੀ ਕਰਨ ਲਈ ਬੇਨਤੀ ਕੀਤੀ। ਇਹ ਜੱਥਾ ਬੜੇ ਮਹਿੰਗੇ ਤੇ ਸੋਹਣੇ ਤੋਹਫੇ ਉਸ ਵਾਸਤੇ ਦਲਾਈ ਲਾਮਾ ਵਲੋਂ ਲੈ ਕੇ ਆਇਆ ਸੀ। ਉਹ ਲਾਸਾ ਦੇ ਇਨ੍ਹਾਂ ਆਗੂਆਂ ਕੋਲ ਮੱਧ ਤਿੱਬਤ ਵਾਪਸ ਦੇਣਾ ਮੰਨ ਗਿਆ, ਪਰ ਉਸ ਨੇ ਆਪਣੇ ਲਈ ਰੁਦੋਕ, ਜੰਸਕਾਰ, ਚੌਂਗ ਚੇਨਮੋ (Chang Chenmo) ਅਤੇ ਪੁਰੀਗ ਦੇ ਇਲਾਕੇ ਰਖ ਲਏ। ਲਾਸਾ ਦੇ ਆਗੂਆਂ ਨੇ ਇਨ੍ਹਾਂ ਖਿੱਤਿਆਂ ਉੱਤੇ ਉਸ ਦੀ ਹਕੂਮਤ ਨੂੰ ਪ੍ਰਵਾਨ ਕਰ ਲਿਆ।

ਉਸ ਦੀ ਮੌਤ ਪਿਛੋਂ ਉਸ ਦੇ ਪੁੱਤਰਾਂ ਵਿਚੋਂ ਇਕ ਨੂੰ ਪੱਛਮੀ ਤਿੱਬਤ ਦੀ ਵਾਗਡੋਰ ਸੰਭਾਲ ਦਿੱਤੀ ਗਈ। ਉਹ ਬਹੁਤ ਹੀ ਕਮਜ਼ੋਰ ਤੇ ਨਲਾਇਕ ਸੀ ਅਤੇ ਉਸ ਨੇ ਲਾਸਾ ਦੇ ਰਾਜੇ ਪਾਸੋਂ, 1675 ਈ. ਤੋਂ ਥੋੜ੍ਹਾ ਚਿਰ ਪਿਛੋਂ ਇਹ ਸਾਰਾ ਖਿੱਤਾ ਲੜਾਈ ਵਿਚ ਹਰਾ ਦਿੱਤਾ। ਲਦਾਖ ਦੀ ਗੱਦੀ ਤੇ ਡੈਲਡਨ ਨਮਗੀਅਲ (Deldon Namgial) ਬੈਠ ਗਿਆ ਅਤੇ ਉਸ ਨੇ ਕਸ਼ਮੀਰੀ ਫੌਜ ਨੂੰ ਹਰਾ ਦਿੱਤਾ ਜੋ ਉਸ ਸਾਲ ਦਰਾਸ ਦੇ ਨੇੜੇ ਜ਼ੋਜੀਲਾ ਦੱਰੇ

ਨੂੰ ਪਾਰ ਕਰਕੇ ਆਈ ਸੀ। ਉਸ ਨੇ ਖਪਾਲੂ (Khapalu), ਸ਼ਿਗਾਰ (Shigar) ਅਤੇ ਬਾਲਤਿਸਤਾਨ ਦੇ ਹੋਰ ਖਿੱਤੇ ਵੀ ਜਿੱਤ ਕੇ ਆਪਣੇ ਰਾਜ ਵਿਚ ਮਿਲਾ ਲਏ। 1685 ਤੋਂ 1686 ਈ. ਵਿਚ ਮੱਧ ਏਸ਼ੀਆ ਦੇ ਮੰਗੋਲਾਂ ਨੇ ਦੇਸ਼ ਤੇ ਹਮਲਾ ਕੀਤਾ ਅਤੇ ਉਹ ਲਦਾਖ ਵਿਚ "ਨਿਮੂ" (Nimu) ਤਕ ਅੱਗੇ ਵਧ ਆਏ। ਦੁਸ਼ਮਣ ਦੀ ਫੌਜ ਨੂੰ ਲਦਾਖੀ ਫੌਜ ਨੇ ਬਾਜ਼ਗੋ (Bazgo) ਦੇ ਨੇੜੇ ਛੇ ਮਹੀਨੇ ਤਕ ਸਫ਼ਲਤਾ ਨਾਲ ਰੋਕੀ ਰਖਿਆ। ਲਦਾਖ ਦੇ ਬਾਦਸ਼ਾਹ ਨੇ ਕਸ਼ਮੀਰ ਦੇ ਮੁਗ਼ਲ ਫੌਜੀ ਕਮਾਂਡਰ ਤੋਂ ਲਦਾਖ ਵਿਚੋਂ ਧਾੜਵੀਆਂ ਦੇ ਮੁਕਾਬਲੇ ਲਈ ਸਹਾਇਤਾ ਦੀ ਬੇਨਤੀ ਕੀਤੀ। ਕਸ਼ਮੀਰ ਤੋਂ ਮੁਗ਼ਲ ਫੌਜ ਦੀ ਸਹਾਇਤਾ ਨਾਲ ਜਿਹੜੀ ਕਿ ਲਗਭਗ 6000 ਸੀ, ਮੰਗੋਲਾਂ ਨੂੰ ਬਾਜ਼ਗੋ ਦੇ ਨੇੜੇ ਮੈਦਾਨ ਵਿਚ ਬਹੁਤ ਵੱਡੀ ਹਾਰ ਹੋਈ। ਬਹੁਤ ਸਾਰੇ ਮੰਗੋਲ ਮਾਰੇ ਗਏ ਅਤੇ ਉਨ੍ਹਾਂ ਦੀ ਬਚੀ ਹੋਈ ਫੌਜ ਨੂੰ ਭਾਜੜ ਪੈ ਗਈ ਤੇ ਉਹ ਮੁਲਕ ਵਿਚੋਂ ਭੱਜ ਗਏ। ਮੰਗੋਲ ਫਿਰ ਦੁਬਾਰਾ ਇਕ ਸਾਲ ਦੇ ਅੰਦਰ ਅੰਦਰ ਹੀ ਲਦਾਖੀਆਂ ਤੇ ਮੁਗ਼ਲਾਂ ਦੀ ਹਾਰ ਦਾ ਬਦਲਾ ਲੈਣ ਲਈ ਹਮਲਾਵਰ ਹੋਏ ਅਤੇ ਇਸ ਵਾਰੀ ਉਹ ਕਸ਼ਮੀਰ ਦੀ ਵਾਦੀ ਵਿਚ ਲਦਾਖ ਰਾਹੀਂ ਦਾਖ਼ਲ ਹੋਣ ਵਿਚ ਸਫ਼ਲ ਹੋ ਗਏ। ਵਾਦੀ ਨੂੰ ਚੰਗੀ ਤਰ੍ਹਾਂ ਲੁੱਟਣ ਤੋਂ ਮਗਰੋਂ ਉਹ ਆਪਣੀ ਮਰਜ਼ੀ ਨਾਲ ਹੀ ਪੱਛਮੀ ਤਿੱਬਤ ਤੇ ਲਦਾਖ ਵਿਚ ਦੀ ਹੁੰਦੇ ਹੋਏ ਮੁੜ ਗਏ। ਉਨ੍ਹਾਂ ਨੇ ਰੁਦੋਕ ਵਿਚ ਇਕ ਛੋਟੀ ਜਿਹੀ ਆਪਣੀ ਖ਼ੁਦ-ਮੁਖ਼ਤਿਆਰ ਹਕੂਮਤ ਬਣਾ ਲਈ। ਲਦਾਖੀਆਂ ਤੇ ਮੰਗੋਲੀਆਂ ਨੇ ਆਪਸ ਵਿਚ ਸੰਧੀ ਕਰਕੇ ਰੁਦੋਕ ਤੇ ਲਦਾਖ ਦੇ ਵਿਚਾਲੇ ਹੱਦ ਬੰਦੀ ਦੀ ਲਕੀਰ ਖਿੱਚ ਲਈ। ਇਸ ਹੱਦ ਬੰਦੀ ਨੂੰ ਮਿਲਾ ਕੇ ਉਨ੍ਹਾਂ ਨੇ ਪੱਥਰ ਦੀਆਂ ਬੁਰਜੀਆਂ ਨਾਲ ਨਿਸ਼ਾਨ ਦੇਹੀ ਕਰਕੇ ਪੱਕਾ ਕਰ ਦਿੱਤਾ। ਮੰਗੋਲਾਂ ਨੇ ਆਪਣੇ ਥੋੜ੍ਹੇ ਸਮੇਂ ਦੇਹੀ ਲੇਹ ਸ਼ਹਿਰ ਉੱਤੇ ਕਬਜ਼ੇ ਦੇ ਦੌਰਾਨ ਲੇਹ ਵਿਚ ਇਕ ਸੁੰਦਰ ਮਸੀਤ ਬਣਵਾਈ। ਇਹ ਮਸੀਤ ਅਜੇ ਤਕ ਵੀ ਖੜ੍ਹੀ ਹੈ ਅਤੇ ਸਥਾਨਿਕ ਮੁਸਲਮਾਨ ਇਸ ਦੀ ਚੰਗੀ ਦੇਖ ਭਾਲ ਕਰਦੇ ਹਨ। ਇਸ ਨੂੰ ਦੇਖ ਕੇ ਇਹ ਜਾਪਦਾ ਹੈ ਕਿ ਇਹ ਅਜੇ ਹੁਣੇ ਹੀ ਬਣਾਈ ਗਈ ਹੈ।

**ਨਮਗੀਅਲ ਪਰਿਵਾਰ :** ਲਦਾਖ ਦੇ ਨਮਗੀਅਲ ਪਰਿਵਾਰ ਦੇ ਆਧੁਨਿਕ ਰਾਜਿਆਂ ਨੇ 1682 ਈ. ਵਿਚ ਤਾਕਤ ਫੜੀ। ਉਸ ਸਮੇਂ ਤਕ ਲਦਾਖ ਨੂੰ ਲਾਸਾ ਦਾ ਇਕ ਬਾਹਰਲਾ ਸੂਬਾ ਸਮਝਿਆ ਜਾਂਦਾ ਸੀ। ਤਿੱਬਤੀ ਫ਼ੌਜ ਨੇ ਲਦਾਖ ਦੇ ਰਾਜੇ ਨੂੰ ਜਿਸ ਦਾ ਨਾਂ ਲੇਕ ਨਮਗੀਅਲ ਸੀ, ਦੰਡ ਦੇਣ ਲਈ ਲਦਾਖ ਤੇ ਧਾਵਾ ਬੋਲ ਦਿੱਤਾ ਅਤੇ ਤਿੱਬਤੀ ਫ਼ੌਜਾਂ ਸਰ ਕਰਦੀਆਂ ਹੋਈਆਂ ਲੇਹ ਦੇ ਪੱਛਮ ਵਿਚ 28 ਮੀਲ ਦੂਰ ਤਕ ਬਾਜ਼ਗੋ ਦੇ ਕਿਲ੍ਹੇ ਤਕ ਪਹੁੰਚ ਗਈਆਂ। ਇਹ ਜਗ੍ਹਾ ਲਦਾਖੀ ਫ਼ੌਜਾਂ ਨੇ ਘੇਰ ਲਈ। ਇਹ ਘੇਰਾ ਛੇ ਮਹੀਨੇ ਤਕ ਰਿਹਾ ਅਤੇ ਤਿੱਬਤੀ ਫ਼ੌਜ ਨੇ ਲਹਿ-ਲਹਾਂਦੀ ਬਸਤੀ ਦੀ ਸਰਸਬਜ਼ ਵਾਦੀ ਨੂੰ ਬਹੁਤ ਹਾਨੀ ਪਹੁੰਚਾਈ। ਇੰਨੇ ਚਿਰ ਨੂੰ ਫਿਦਾਈ ਖ਼ਾਂ (Fidai Khan) ਜੋ ਕਸ਼ਮੀਰ ਵਿਚ ਭਾਰਤੀ ਮੁਗ਼ਲ ਫ਼ੌਜ ਦਾ ਜਰਨੈਲ ਸੀ, ਰਾਜੇ ਦੀ ਬੇਨਤੀ ਮੰਨ ਕੇ ਤਕੜੀ ਕੁਮਕ ਲੈ ਕੇ ਰਾਜੇ ਦੀ ਸਹਾਇਤਾ ਲਈ ਆ ਨਿਕਲਿਆ। ਤਿੱਬਤੀ ਫ਼ੌਜ ਨੇ ਘੇਰਾ ਛੱਡ ਦਿੱਤਾ ਅਤੇ ਤਿੱਬਤ ਵਲ ਭੱਜ ਗਈ। ਲੇਕ ਨਮਗੀਅਲ (Lek Namgial) ਲਦਾਖ ਵਿਚ ਮੁਗ਼ਲਾਂ

ਦਾ ਜਗੀਰਦਾਰ ਰਾਜਾ ਬਣ ਗਿਆ ਅਤੇ ਉਸ ਨੇ ਭਾਰਤ ਦੇ ਮੁਗ਼ਲ ਬਾਦਸ਼ਾਹ ਜਹਾਂਗੀਰ ਦੀ ਸਰਪਰਸਤੀ ਖ਼ੁਦ ਸਵੀਕਾਰ ਕਰ ਲਈ। ਇਸ ਤਰ੍ਹਾਂ ਲਦਾਖ ਕਨਿਸ਼ਕ ਦੇ 900 ਸਾਲ ਮਗਰੋਂ ਫਿਰ ਭਾਰਤ ਦਾ ਹਿੱਸਾ ਬਣ ਗਿਆ। ਦਿੱਲੀ ਤੇ ਲੇਹ ਵਿਚਾਲੇ ਆਵਾਜਾਈ ਦੀਆਂ ਕਠਿਨਾਈਆਂ ਕਰਕੇ ਅਤੇ ਲਦਾਖ ਦੇ ਰਾਜਿਆਂ ਤੇ ਲਦਾਖ ਅੰਦਰ ਲਾਸਾ ਦੇ ਲਾਮਿਆਂ ਦਾ ਧਾਰਮਿਕ ਤੇ ਰਾਜਨੀਤਿਕ ਦਬਾਅ ਅਤੇ ਅਸਰ ਬਹੁਤ ਜ਼ਿਆਦਾ ਹੋਣ ਕਰਕੇ ਅਤੇ ਦੂਸਰੇ ਪਾਸੇ ਮੁਗ਼ਲ ਰਾਜ ਦਾ ਜ਼ਵਾਲ ਸ਼ੁਰੂ ਹੋਣ ਨਾਲ ਭਾਰਤ ਦੀ ਹਕੂਮਤ ਇਸ ਦੂਰ ਦੁਰਾਡੇ ਖਿੱਤੇ ਵਿਚ ਜ਼ਿਆਦਾ ਚਿਰ ਤਕ ਕਾਇਮ ਨਾ ਰਹਿ ਸਕੀ। ਲਾਸਾ ਦੇ ਰਾਜੇ ਨੇ ਨਮਗੀਅਲ ਪਰਿਵਾਰ ਦੇ ਰਾਜਿਆਂ ਦੀ ਆਜ਼ਾਦ ਪਦਵੀ ਫਿਰ ਤੋਂ ਬਿਨਾਂ ਕਿਸੇ ਝਿਜਕ ਜਾਂ ਸ਼ਰਤ ਦੇ ਸਵੀਕਾਰ ਕਰ ਲਈ ਅਤੇ ਉਨ੍ਹਾਂ ਨੂੰ ਸਥਾਨਿਕ ਰਾਜ ਪ੍ਰਬੰਧ ਬਿਦੇਸ਼ੀ ਵਿਉਪਾਰ ਤੇ ਦੂਸਰੇ ਮਾਮਲਿਆਂ ਵਿਚ ਭਾਗ ਲੈਣ ਦੀ ਖੁਲ੍ਹ ਦੇ ਦਿੱਤੀ। ਨਮਗੀਅਲ ਨੇ ਲਾਸਾ ਦੇ ਰਹਿਨਮਾਵਾਂ ਨੂੰ ਆਪਣਾ ਧਾਰਮਿਕ ਗੁਰੂ ਸਵੀਕਾਰ ਕਰ ਲਿਆ ਅਤੇ ਆਪਣੀ ਤਿੱਬਤ ਦੇ ਰਾਜੇ ਨੂੰ ਧਾਰਮਿਕ ਵਫ਼ਾਦਾਰੀ ਵਿਖਾਉਣ ਵਜੋਂ ਵਾਰਸ਼ਿਕ ਸੁਗਾਤਾਂ ਘਲਣੀਆਂ ਮੰਨ ਲਈਆਂ।

1834 ਈ. ਤੇ ਉਸ ਤੋਂ ਮਗਰੋਂ ਦੀਆਂ ਜ਼ੋਰਾਵਰ ਸਿੰਘ ਤੇ ਹੋਰਨਾਂ ਜਰਨੈਲਾਂ ਦੀਆਂ ਜਿੱਤਾਂ ਨੇ ਲਦਾਖ ਤੇ ਬਾਲਤਿਸਤਾਨ ਨੂੰ ਸਿੱਖ ਦਰਬਾਰ ਦੀ ਸਰਕਾਰ ਦਾ ਹਿੱਸਾ ਬਣਾ ਦਿੱਤਾ। ਨਮਗੀਅਲ ਬਾਦਸ਼ਾਹ ਇਸ ਦਰਬਾਰ ਦੇ ਜਗੀਰਦਾਰਾਂ ਵਾਂਗੂ ਆਪਣੀ ਸਥਾਨਿਕ ਪਦਵੀ ਕਾਇਮ ਰਖਦੇ, ਪਰੰਤੂ ਲਦਾਖ ਉੱਤੇ ਤਿੱਬਤ ਦਾ ਧਾਰਮਿਕ ਅਸਰ, ਰਸੂਖ ਆਧੁਨਿਕ ਸਮੇਂ ਤਕ ਲਾਗੂ ਰਿਹਾ। 1947 ਈ. ਵਿਚ ਕਸ਼ਮੀਰ ਦੇ ਭਾਰਤ ਵਿਚ ਮਿਲਣ ਨਾਲ ਲਦਾਖ ਦੇ ਆਖਰੀ ਰਾਜਾ ਸੋਨਾਮ ਨਮਗੀਅਲ ਦੀ ਨਾ-ਮਾਤਰ ਹਕੂਮਤ ਵੀ ਜਾਂਦੀ ਰਹੀ। ਲਦਾਖ ਦਾ ਤਿੱਬਤ ਦੇ ਦਲਾਈ ਲਾਮਾ ਨਾਲ ਧਾਰਮਿਕ ਜੋੜ ਅਜੇ ਵੀ ਬਹੁਤ ਹੈ ਅਤੇ ਇਕ ਸਾਧਾਰਣ ਲਦਾਖੀ ਤਿੱਬਤ ਦੇ ਦਲਾਈ ਲਾਮਾ ਨੂੰ ਅਜੇ ਵੀ ਰੱਬ ਮੰਨਦਾ ਹੈ। ਦਲਾਈ ਲਾਮਾ ਦੇ ਭਾਰਤ ਵਿਚ ਤਿੱਬਤ ਤੋਂ ਜਾਨ ਬਚਾ ਕੇ ਭੱਜ ਆਉਣ ਦੇ ਬਾਅਦ ਲਦਾਖੀ ਲੋਕ ਦਲਾਈ ਲਾਮਾ ਦੇ ਦਰਸ਼ਨਾਂ ਦੀ ਸ਼ਰਧਾ ਰਖਦੇ ਹਨ ਪਰ ਚੀਨ ਦੀ ਅੱਡੀ ਥੱਲੇ ਕੁਚਲੇ ਹੋਏ ਤਿੱਬਤ ਨਾਲ ਕੋਈ ਸੰਬੰਧ ਨਹੀਂ ਰਖਣਾ ਚਾਹੁੰਦੇ।

## 19ਵੀਂ ਸਦੀ ਦੇ ਮੁੱਢ ਵਿਚ ਲਦਾਖ

**ਰਾਜਨੀਤਿਕ ਬਣਤਰ :** 18ਵੀਂ ਸਦੀ ਦੇ ਅੰਤ ਵਿਚ ਫਨਚੋਕ ਨਮਗੀਅਲ (Fonchok Namgial) ਆਪਣੀ ਮਾਂ ਦੀ ਸਹਾਇਤਾ ਨਾਲ ਲਦਾਖ ਦਾ ਰਾਜਾ (ਗਿਆਲਪੋ) ਬਣ ਗਿਆ। ਉਸ ਨੇ ਵੇਲੇ ਦੇ ਬਾਦਸ਼ਾਹ ਆਪਣੇ ਵੱਡੇ ਭਰਾ ਨੂੰ ਗੱਦੀ ਤੋਂ ਉਤਾਰ ਕੇ "ਹੇਮਸ" (Hemis) ਦੇ ਮੰਦਿਰ ਵਲ ਲਾਮਾ ਬਣਾ ਕੇ ਘੱਲ ਦਿੱਤਾ। ਫਨਚੋਕ-ਨਮਗੀਅਲ ਇਕ ਨਿਰਦਈ ਅਤੇ ਬੇਰਹਿਮ ਰਾਜਾ ਸੀ, ਜਿਸ ਨੇ ਲੋਕਾਂ ਤੇ ਬਹੁਤ ਲਗਾਨ ਲਾ ਦਿੱਤਾ। ਉਸ ਦੇ ਇਸ ਵਤੀਰੇ ਦੇ ਕਾਰਣ ਉਸ ਦੇ ਆਪਣੇ ਵਜ਼ੀਰ ਅਤੇ ਪਰਜਾ ਨੇ ਹੀ ਉਸ ਦੀ ਨਿਖੇਧੀ ਕਰਨੀ ਸ਼ੁਰੂ ਕਰ ਦਿੱਤੀ। ਲਦਾਖ ਦੇ ਲੋਕਾਂ ਨੇ ਉਸ ਦੇ ਚਾਚੇ, ਤਾਸ਼ੀ-ਨਮਗੀਅਲ ਨੂੰ ਪੁਰੀਗ ਦੇ ਇਲਾਕੇ ਦਾ ਆਜ਼ਾਦ ਰਾਜਾ ਸਵੀਕਾਰ ਕਰ ਲਿਆ ਅਤੇ

ਉਸ ਨੇ ਲਦਾਖ ਦੀ ਹਕੂਮਤ ਦੇ ਬਰਖਿਲਾਫ਼ ਬਗਾਵਤ ਕਰ ਦਿੱਤੀ। ਤਾਸ਼ੀ-ਨਮਗੀਅਲ (Tashi Namgial) ਨੇ ਵੀ ਆਪਣੇ ਪਰਜਾ ਸੰਬੰਧੀ ਵਰਤਾਰੇ ਵਿਚ ਬਹੁਤ ਬੇਰਹਿਮੀ ਤੇ ਬੇਤਰਸੀ ਵਰਤੀ। ਉਸ ਨੂੰ ਵੀ ਲੋਕਾਂ ਨੇ ਘਿਰਣਾ ਕਰਨੀ ਸ਼ੁਰੂ ਕਰ ਦਿੱਤੀ।

ਕਸ਼ਮੀਰੀ ਬਿਉਪਾਰੀਆਂ ਨੂੰ ਪੁਰੀਗ ਵਿਚ ਤਾਸ਼ੀ ਨਾਮਗੀਅਲ ਬੜੇ ਸੁਚੱਜੇ ਢੰਗ ਨਾਲ ਲੁਟਣ ਲੱਗ ਗਿਆ। ਉਸ ਨੇ ਉਨ੍ਹਾਂ ਨੂੰ ਮੌਤ ਦਾ ਡਰ ਦੇ ਕੇ ਕਸ਼ਮੀਰ ਵੱਲ ਭੱਜ ਜਾਣ ਤੇ ਮਜਬੂਰ ਕਰ ਦਿੱਤਾ। ਉਸ ਦੇ ਇਸ ਕਰਮ ਨੇ ਉਸ ਦੇ ਉਲਟ ਕਸ਼ਮੀਰੀਆਂ ਵਿਚ ਨਫ਼ਰਤ ਭਰ ਦਿੱਤੀ। ਇਸ ਗੱਲ ਨੇ ਲਦਾਖੀਆਂ ਵਿਚ ਕਸ਼ਮੀਰੀਆਂ ਵਲੋਂ ਲਦਾਖ ਉੱਤੇ ਹਮਲੇ ਦਾ ਡਰ ਪੈਦਾ ਕਰ ਦਿੱਤਾ। ਲਾਸਾ ਦੇ ਦਲਾਈ ਲਾਮਾ ਨੂੰ ਲਦਾਖ ਦੇ ਲੋਕਾਂ ਦੀਆਂ ਸ਼ਿਕਾਇਤਾਂ ਸੁਣ ਕੇ, ਅਤੇ ਉਨ੍ਹਾਂ ਵਿਚ ਵਧ ਰਹੀ ਬੇਚੈਨੀ ਨੂੰ ਰੋਕਣ ਲਈ ਲਦਾਖ ਦੇ ਘਰੇਗੀ ਮਾਮਲਿਆਂ ਵਿਚ ਦਖ਼ਲ ਦੇਣ ਤੇ ਮਜਬੂਰ ਕਰ ਦਿੱਤਾ। ਉਸ ਨੇ ਆਪਣਾ ਖ਼ਾਸ ਨੁਮਾਇੰਦਾ ਨਰਬੂ (Narbu) ਜੋ ਬੜਾ ਚਲਾਕ ਲਾਮਾ ਸੀ ਮੌਕੇ ਤੇ ਹਾਲਾਤ ਨੂੰ ਜਾਣਨ ਤੇ ਨਿਆਂ ਕਰਨ ਵਾਸਤੇ ਭੇਜਿਆ ਤਾਂ ਕਿ ਉਹ ਜ਼ਾਤੀ ਤੌਰ ਤੇ ਇਹ ਜਾਂਚ ਕਰਕੇ ਲਦਾਖ ਦੇ ਮਸਲੇ ਠੀਕ ਹਲ ਕਰ ਸਕੇ। ਨਰਬੂ ਨੇ ਸਾਰੇ ਹਾਲਾਤ ਦੀ ਠੀਕ ਜਾਣ ਪਛਾਣ ਪਿਛੋਂ ਹੇਠ ਲਿਖੇ ਸੁਝਾਉ ਲਦਾਖ ਦੀ ਗੁੰਝਲ ਦੂਰ ਕਰਨ ਲਈ ਦਿੱਤੇ :

(ੳ) ਜ਼ੰਨਸਕਰ ਇਕ ਆਜ਼ਾਦ ਤੇ ਅੱਡ ਬਾਦਸ਼ਾਹ ਥੱਲੇ ਹੋਣਾ ਚਾਹੀਦਾ ਹੈ ਜਿਹੜਾ ਉਸ ਨੂੰ ਕਿਸ਼ਤਵਾੜ (Kishatwar) ਦੇ ਪਾਦਰ (Padar) ਦੇ ਹਮਲਿਆਂ ਤੋਂ ਬਚਾਏ।

(ਅ) ਪੁਰੀਗ ਦੇ ਇਲਾਕੇ ਵੀ ਥੋੜ੍ਹੇ ਚਿਰ ਲਈ ਲਦਾਖ ਤੋਂ ਵਖਰੇ ਕੀਤੇ ਜਾਣ ਅਤੇ ਪੁਰੀਗ ਦੇ ਬਾਦਸ਼ਾਹ ਤਾਸ਼ੀ ਨਮਗੀਅਲ ਦੀ ਮੌਤ ਪਿਛੋਂ ਲਦਾਖ ਨਾਲ ਦੁਬਾਰਾ ਮਿਲਾ ਲਏ ਜਾਣ।

ਇਹ ਸੁਝਾਓ ਸਾਰਿਆਂ ਨੇ ਜਿਹੜੇ ਲਦਾਖ ਨਾਲ ਸੰਬੰਧ ਰਖਦੇ ਸਨ, ਖ਼ੁਸ਼ੀ ਨਾਲ ਸਵੀਕਾਰ ਕਰ ਲਏ। ਲਦਾਖ ਦੀ ਦਸ਼ਾ 1800 ਈ. ਵਿਚ ਬਾਦਸ਼ਾਹ ਸੈਟੰਗ ਨਮਗੀਅਲ (Satong Namgial) ਦੇ ਲੋਕਾਂ ਵੱਲ ਭੈੜੇ ਵਤੀਰੇ ਅਤੇ ਉਸ ਦੀਆਂ ਭੈੜੀਆਂ ਆਦਤਾਂ ਤੇ ਕਰਤੂਤਾਂ ਕਰਕੇ ਬਹੁਤ ਹੀ ਖ਼ਰਾਬ ਹੋ ਗਈ ਸੀ। ਉਸ ਦੀ ਹਕੂਮਤ ਦੀ ਵਾਗ ਡੋਰ ਅਸਲੀ ਰੂਪ ਵਿਚ ਉਸ ਦੇ ਦਰਬਾਰ ਦੀਆਂ ਇਸਤਰੀਆਂ ਦੇ ਹੱਥ ਆ ਗਈ ਸੀ। ਉਸ ਨੂੰ ਨਾ ਹੀ ਕੋਈ ਹਕੂਮਤ ਤੇ ਰਾਜ ਪ੍ਰਬੰਧ ਦੀ ਸੂਝ ਬੂਝ ਸੀ ਤੇ ਨਾ ਹੀ ਪਰਜਾ ਨੂੰ ਖ਼ੁਸ਼ ਤੇ ਤ੍ਰਿਪਤ ਰਖਣ ਦੀ ਸਿਆਣਪ ਤੇ ਹੁਸ਼ਿਆਰੀ ਸੀ। ਪਰਜਾ ਨੇ ਉਸ ਨੂੰ 1800 ਈ. ਵਿਚ ਗੱਦੀ ਤੋਂ ਉਤਾਰ ਕੇ ਉਸ ਦੇ ਪੁੱਤਰ "ਚਤਮ" ਨਮਗੀਅਲ (Chatam Namgial) ਨੂੰ ਤਖ਼ਤ ਤੇ ਬਿਠਾ ਦਿੱਤਾ। ਚਤਮ ਨਮਗੀਅਲ ਬੜਾ ਸਿਆਣਾ ਤੇ ਸੂਝ ਬੂਝ ਵਾਲਾ ਆਦਮੀ ਸੀ। ਉਸ ਦੀ ਆਪਣੇ ਸੁਹਣੇ ਰਾਜ ਪ੍ਰਬੰਧ ਅਤੇ ਚੰਗੇ ਇਨਸਾਫ਼ ਦੀ ਰੁਚੀ ਦੇ ਕਾਰਣ ਬਹੁਤ ਇੱਜ਼ਤ ਵਧ ਗਈ। ਉਹ ਦਲੇਰ ਤੇ ਬਹਾਦਰ ਸੀ। ਲੇਹ ਦੀ ਪ੍ਰਸਿੱਧ ਲੰਮੀ ਦੀਵਾਰ (Maneh Wall) ਅਤੇ ਚੋਰਤਨ (Chorton) ਲਾਸਾ ਦੀ

ਸੜਕ ਉਸ ਦੇ ਹੁਕਮ ਨਾਲ ਬਣਵਾਈ ਗਈ। ਦੁਨੀਆਂ ਵਿਚ ਇਹ ਆਪਣੀ ਕਿਸਮ ਦੀ ਸਭ ਤੋਂ ਲੰਮੀ ਦੀਵਾਰ ਹੈ ਅਤੇ ਅੱਜ ਦੇ ਦਿਨ ਤਕ ਬੜੀ ਚੰਗੀ ਹਾਲਤ ਵਿਚ ਹੈ। ਉਸ ਦੇ 1820 ਈ. ਵਿਚ ਚਲਾਣਾ ਕਰਨ ਤੋਂ ਪਿਛੋਂ, ਉਸ ਦਾ ਛੋਟਾ ਭਰਾ ਤਸੋਪਾ ਟੰਡੁਪ ਨਮਗੀਅਲ (Tsopa Tandup Namgial) ਗੱਦੀ ਤੇ ਬੈਠਾ।

ਅਧਿਆਇ 4

# ਲਦਾਖ ਦੇ ਰਾਜ ਦੀਆਂ ਹਥਿਆਰਬੰਦ ਫੌਜਾਂ

"ਲੜਾਈ ਲਈ ਇਕ ਅਲ੍ਹੜ ਅਣਸਿਖੀ ਹੋਈ (untrained) ਇਕੱਠੀ ਕੀਤੀ ਫ਼ੌਜ ਯੁੱਧ ਵਿਚ ਬਹੁਤ ਚੰਗੀ ਸਾਬਤ ਹੋ ਸਕਦੀ ਹੈ। ਇਸ ਨੂੰ ਯੋਗ ਢੰਗਾਂ ਨਾਲ ਆਗਿਆਕਾਰੀ ਬਣਾਇਆ ਜਾ ਸਕਦਾ ਹੈ ਅਤੇ ਸਫਲਤਾ ਨਾਲ ਯੁੱਧ ਵਿਚ ਵਰਤਿਆ ਜਾ ਸਕਦਾ ਹੈ। ਇਹੋ ਜਿਹੀ ਫ਼ੌਜ, ਜਿਹੜੀ ਥੋੜ੍ਹੇ ਥੋੜ੍ਹੇ ਪਰ ਸਿਖੀ ਹੋਈ ਹੋਵੇ ਅਤੇ ਜਿਸ ਦੇ ਸਿਪਾਹੀ ਟੁਕੜੀਆਂ ਵਿਚ ਵੰਡੇ ਹੋਏ ਹੋਣ ਜਾਂ ਛੁੱਟੀਆਂ ਮਨਾ ਰਹੇ ਹੋਣ, ਨੂੰ ਲੜਾਈ ਲਈ ਵੇਲੇ ਸਿਰ ਇਕੱਠਾ ਕਰਨਾ ਬਹੁਤ ਕਠਿਨ ਅਤੇ ਬੜਾ ਮੁਸ਼ਕਿਲ ਹੈ ਅਤੇ ਲੜਾਈ ਵਿਚ ਪਹਿਲੀ ਕਿਸਮ ਨਾਲੋਂ ਘਟੀਆ ਸਾਬਤ ਹੋ ਸਕਦੀ ਹੈ।" ਕੁਟੱਲਿਆ।

ਜਨਰਲ (ਸਮੂਹ) : ਲਦਾਖ ਦੇ ਗੈਲਪੋ (Gialpo) ਪਾਸ ਕੋਈ ਬਕਾਇਦਾ ਫ਼ੌਜ ਨਹੀਂ ਸੀ। ਉਨ੍ਹੀਂ ਦਿਨੀਂ ਲਦਾਖ ਵਿਚ ਲੜਾਈ ਵੇਲੇ, ਲਦਾਖ ਦੇ ਹਰ ਪਰਿਵਾਰ ਵਿਚੋਂ ਇਕ ਚੰਗਾ ਭਲਾ ਤੰਦਰੁਸਤ ਮਨੁੱਖ ਜਬਰਨ ਭਰਤੀ ਕਰਨ ਦਾ ਰਿਵਾਜ ਲਾਗੂ ਸੀ। ਇਸ ਤਰੀਕੇ ਨਾਲ ਲਦਾਖੀ ਦੁਸ਼ਮਣ ਤੇ ਹਮਲੇ ਸਮੇਂ, ਉਸ ਦੇ ਮੁਕਾਬਲੇ ਤੇ 22,000 ਜਵਾਨ ਯੁੱਧ ਵਿਚ ਭੇਜ ਸਕਦੇ ਸਨ। ਇਹ ਜਬਰਨ ਭਰਤੀ ਕੀਤੇ ਮਨੁੱਖ ਆਪਣੇ ਹਥਿਆਰ, ਸਾਜ਼ੋ ਸਾਮਾਨ, ਕਪੜੇ ਖ਼ੁਰਾਕ, ਆਵਾਜਾਈ ਦੇ ਸਾਧਨਾਂ ਦੇ ਆਪ ਹੀ ਜ਼ਿੰਮੇਵਾਰ ਹੁੰਦੇ ਸਨ। ਉਨ੍ਹਾਂ ਨੂੰ ਆਪਣੇ ਹੀ ਹਥਿਆਰ ਤੇ ਗੋਲੀ ਸਿੱਕਾ ਲਿਆਉਣਾ ਪੈਂਦਾ ਸੀ। ਉਨ੍ਹਾਂ ਨੂੰ ਕੋਈ ਤਨਖ਼ਾਹ ਨਹੀਂ ਦਿੱਤੀ ਜਾਂਦੀ ਸੀ। ਪਰੰਤੂ ਸਿਪਾਹੀ ਭਰਤੀ ਕਰਾਉਣ ਵਾਲਾ ਪਰਿਵਾਰ ਸਰਕਾਰ ਨੂੰ ਲੜਾਈ ਦੇ ਦੌਰਾਨ ਜ਼ਮੀਨ ਦਾ ਕੋਈ ਮਾਮਲਾ ਨਹੀਂ ਸੀ ਦੇਂਦਾ। ਇਸ ਕਰਕੇ ਇਸ ਫ਼ੌਜ ਦਾ ਕੋਈ ਭੀ ਯੋਗ ਬੰਦੋਬਸਤ ਨਹੀਂ ਸੀ ਅਤੇ ਨਾ ਹੀ ਇਹ ਫ਼ੌਜ ਕਿਸੇ ਬਦੇਸ਼ੀ ਫ਼ੌਜ ਦਾ ਡਟਕੇ ਅਤੇ ਦਿਲ ਨਾਲ ਮੁਕਾਬਲਾ ਕਰਨ ਦੇ ਕਾਬਲ ਸੀ। ਇਹ ਫ਼ੌਜ ਵਸੋਂ ਦੀਆਂ ਬਸਤੀਆਂ ਤੋਂ ਦੂਰ ਰਹਿੰਦੀ ਸੀ।

ਹਰ ਸਿਪਾਹੀ ਦੇ ਨਾਲ ਆਮ ਤੌਰ ਤੇ ਉਸ ਦੇ ਘਰ ਦਾ ਇਕ ਮਨੁੱਖ ਉਸ ਦੀ ਦੇਖ ਭਾਲ ਤੇ ਕੁਲੀ ਦੇ ਤੌਰ ਤੇ ਕੰਮ ਕਰਨ ਵਾਸਤੇ ਰਵਾਨਾ ਹੁੰਦਾ ਸੀ। ਕੂਚ ਸਮੇਂ ਇਹ ਨਿਹੱਥਾ, ਸਾਥੀ ਆਪਣੀ ਪਿੱਠ ਤੇ ਰਸਦ ਤੇ ਫਾਲਤੂ ਗੋਲੀ ਸਿੱਕਾ ਚੁੱਕਦਾ, ਜਦੋਂ ਕਿ ਸਿਪਾਹੀ ਆਪਣੇ ਹਥਿਆਰ ਤੇ ਗੋਲੀ ਸਿੱਕਾ ਉਠਾਉਂਦਾ। ਉਹ ਕਦੇ ਕਦੇ ਇਕ ਦੂਜੇ ਨੂੰ ਲੜਾਈ ਵਿਚ ਸਾਹ ਵੀ ਦਿਵਾਉਂਦੇ।

ਜਦੋਂ ਕੋਈ ਸਿਪਾਹੀ ਯੁੱਧ ਵਿਚ ਮਰ ਜਾਂਦਾ ਤਾਂ ਉਸ ਦਾ ਸਾਥੀ ਆਪਣੇ ਆਪ ਸਿਪਾਹੀ ਬਣ ਜਾਂਦਾ। ਇਸ ਤਰ੍ਹਾਂ ਉਹ ਲੋਕ ਆਪਣੇ ਪਰਿਵਾਰ ਦੇ ਕਪੜੇ, ਹਥਿਆਰ

ਸਾਜ਼-ਸਾਮਾਨ ਅਤੇ ਘੋੜਾ ਆਦ ਵੀ ਸੰਭਾਲ ਲੈਂਦੇ ਜਿਹੜੇ ਕਿ ਉਸ ਦੀ ਅਣਹੋਂਦ ਵਿਚ ਪਰਿਵਾਰ ਪਾਸੋਂ ਖੁਸ ਸਕਦੇ ਸਨ।

**ਅਗਵਾਈ (Leadership) :** ਪਿੰਡ ਦਾ ਸਰਦਾਰ ਤੇ ਚੁਣੇ ਹੋਏ "ਕਾਹਲੋਂ" ਅਤੇ ਸ਼ਾਹੀ ਖ਼ਾਨਦਾਨ ਦੇ ਮੈਂਬਰ ਅਤੇ ਗੈਲਪੋ ਦੇ ਖ਼ਾਸ ਚੁਣੇ ਹੋਏ ਮਨੁੱਖਾਂ ਨੂੰ ਫ਼ੌਜ ਦੀ ਕਮਾਂਡ ਦਿੱਤੀ ਜਾਂਦੀ। ਫ਼ੌਜ ਦੇ ਆਗੂ ਨੂੰ ਫ਼ੌਜ ਦਾ ਕਮਾਂਡਰ-ਇਨ-ਚੀਫ਼ ਜਾਂ ਮਗਪੋਨ (Magpon) ਕਿਹਾ ਜਾਂਦਾ ਸੀ। ਲਦਾਖੀ ਫ਼ੌਜ ਦੇ ਛੋਟੇ ਅਹੁਦੇਦਾਰਾਂ ਨੂੰ ਉਨ੍ਹਾਂ ਦੀ ਅਗਵਾਈ ਥੱਲੇ ਜਵਾਨਾਂ ਦੀ ਗਿਣਤੀ ਦੇ ਅਨੁਸਾਰ ਫੌਜ ਦੇ ਰੁਤਬੇ ਦਿੱਤੇ ਜਾਂਦੇ ਸਨ। ਆਮ ਫ਼ੌਜੀ ਅਹੁਦੇ ਲਦਾਖੀ ਫ਼ੌਜ ਵਿਚ ਇਸ ਪ੍ਰਕਾਰ ਸਨ :

(ੳ) **ਸਟੋਂਗ ਪੋਂਗ (Stong Pong) :** 1000 ਸਿਪਾਹੀਆਂ ਦੇ ਸਰਦਾਰ ਨੂੰ ਕਹਿੰਦੇ ਸਨ ਜਿਸ ਦਾ ਅਹੁਦਾ ਉਨ੍ਹਾਂ ਦਿਨਾਂ ਦੀ ਅੰਗਰੇਜ਼ ਫ਼ੌਜ ਦੇ ਲੈਫ਼ਟੀਨੈਂਟ ਕਰਨਲ ਦੇ ਬਰਾਬਰ ਸੀ।

(ਅ) **ਗਿਆ ਪੋਂਗ (Gia Pong) :** 100 ਸਿਪਾਹੀਆਂ ਦਾ ਸਰਦਾਰ ਜਿਸ ਨੂੰ ਕਪਤਾਨ ਦੇ ਬਰਾਬਰ ਦੇ ਅਹੁਦੇ ਦਾ ਸਮਝਿਆ ਜਾਂਦਾ ਸੀ।

(ੲ) **ਚੂ ਪੋਂਗ (Chu Pong) :** 10 ਸਿਪਾਹੀਆਂ ਦਾ ਸਰਦਾਰ ਜਿਹੜਾ ਕਿ ਇਕ ਸੈਕਸ਼ਨ ਕਮਾਂਡਰ ਜਾਂ ਨਾਇਕ ਦੇ ਬਰਾਬਰ ਮੰਨਿਆ ਜਾਂਦਾ ਸੀ।

**ਲੜਾਈ ਦਾ ਸਾਮਾਨ ਤੇ ਹਥਿਆਰ :** ਗੈਲਪੋ ਪਾਸ ਕੋਈ ਤੋਪਖ਼ਾਨਾ ਨਹੀਂ ਸੀ, ਪਰੰਤੂ ਉਸ ਨੇ ਆਪਣੀ ਫ਼ੌਜ ਨੂੰ ਘੋੜ ਸਵਾਰਾਂ ਦੀਆਂ ਰਜਮੈਂਟਾਂ (ਟੇਚੀ ਪੋਂਗ) ਅਤੇ ਪੈਦਲ ਫ਼ੌਜ (ਕੰਗ ਥੰਗੀ ਪੋਂਗ) ਵਿਚ ਜਥੇਬੰਦ ਕੀਤਾ। ਜਿਹੜੇ ਮਨੁੱਖਾਂ ਕੋਲ ਘੋੜੇ ਹੁੰਦੇ ਉਹ ਘੋੜ ਰਸਾਲੇ ਵਾਸਤੇ ਚੁਣ ਲਏ ਜਾਂਦੇ ਅਤੇ ਬਾਕੀਆਂ ਨੂੰ ਪੈਦਲ ਫ਼ੌਜ ਵਿਚ ਧੱਕ ਦਿੱਤਾ ਜਾਂਦਾ ਸੀ।

**ਲੜਾਈ ਦਾ ਸਾਮਾਨ :** ਜਬਰਨ ਭਰਤੀ ਕੀਤੇ ਹੋਏ ਸਿਪਾਹੀ ਜੋ ਕੁਝ ਉਨ੍ਹਾਂ ਦੇ ਹੱਥ ਆ ਜਾਂਦਾ ਉਸ ਨਾਲ ਹਥਿਆਰਬੰਦ ਹੋ ਕੇ ਯੁੱਧ ਲਈ ਆ ਜਾਂਦੇ ਸਨ। ਉਨ੍ਹਾਂ ਦੇ ਹਥਿਆਰ ਤਲਵਾਰਾਂ ਬਰਛੀਆਂ, ਤੀਰ ਕਮਾਨ, ਮੈਚਲਾਕ, ਫ਼ਲਿੰਟ ਲਾਕ ਤੇ ਸੰਗੀਨਾਂ ਆਦਿ ਹੁੰਦੇ। ਕਈ ਸਿਪਾਹੀਆਂ ਕੋਲ ਢਾਲਾਂ ਤੇ ਕਈ ਸਿਰਫ਼ ਲੋਹੇ ਦੀਆਂ ਟੋਪੀਆਂ ਹੀ ਰਖਦੇ। ਜਿਨ੍ਹਾਂ ਪਾਸ ਬੰਦੂਕ ਹੁੰਦੀ ਉਹ ਗੋਲੀ ਸਿੱਕਾ ਆਪ ਹੀ ਬਣਾਉਂਦੇ ਤੇ ਆਪ ਹੀ ਲੜਾਈ ਦੇ ਮੈਦਾਨ ਵਿਚ ਚੁੱਕ ਕੇ ਲਿਜਾਂਦੇ।

**ਲੜਾਈ ਦੀਆਂ ਵਿਸ਼ੇਸ਼ਤਾਵਾਂ :** ਲਦਾਖੀ ਫ਼ੌਜ ਨੂੰ ਸਿੱਖਾਂ ਦੇ ਬਰਖ਼ਿਲਾਫ਼ ਲੜਾਉਣ ਵਾਸਤੇ ਨਾ ਹੀ ਕੋਈ ਸਿਖਲਾਈ ਦਿੱਤੀ ਗਈ ਸੀ ਤੇ ਨਾ ਹੀ ਉਨ੍ਹਾਂ ਪਾਸ ਕੋਈ ਖ਼ਾਸ ਲੜਾਈ ਦਾ ਆਦੇਸ਼ ਹੀ ਸੀ। ਨਾ ਹੀ ਉਨ੍ਹਾਂ ਨੂੰ ਸਰਕਾਰ ਵੱਲੋਂ ਕੋਈ ਸਾਜ਼ ਸਾਮਾਨ ਦਿੱਤਾ ਗਿਆ ਪਰ ਲਦਾਖੀ ਫ਼ੌਜ ਨੂੰ ਦੇਸ਼ ਦੇ ਕਠਿਨ ਰਸਤਿਆਂ ਦਾ ਚੰਗਾ ਗਿਆਨ ਸੀ; ਅਤੇ ਉਹ ਦੇਸ਼ ਦੇ ਵਾਯੂ-ਮੰਡਲ ਨੂੰ ਸਹਿਨ ਕਰਨ ਦੀ ਬਹੁਤ ਸ਼ਕਤੀ ਰਖਦੇ ਸਨ। ਇਕ ਸਥਾਨ ਦੇ ਰਹਿਣ ਵਾਲੇ ਫ਼ੌਜੀਆਂ ਦੇ ਸਥਾਨਕ ਫ਼ੌਜੀ ਦਸਤੇ ਬਣਾ ਦਿੱਤੇ ਜਾਂਦੇ। ਉਨ੍ਹਾਂ ਦੀ ਕੋਈ ਖ਼ਾਸ ਵਰਦੀ ਨੀਯਤ ਨਹੀਂ ਸੀ ਅਤੇ ਉਹ ਅਮਨ ਸਮੇਂ ਆਪਣੇ ਹੀ ਪਿੰਡਾਂ ਵਿਚ ਵਸਦੇ ਰਹਿੰਦੇ ਸਨ। ਉਹ ਕੇਵਲ ਵਿਸ਼ੇਸ਼ ਮੌਕਿਆਂ ਜਾਂ

ਦੇਸ਼ ਦੀ ਰਖਿਆ ਲਈ ਹੀ ਆਪਣੇ ਰਾਜੇ ਦੇ ਹੁਕਮ ਅਨੁਸਾਰ ਹਥਿਆਰ ਚੁੱਕਦੇ। ਭੂਤ ਵਿਚ ਉਨ੍ਹਾਂ ਨੇ ਕਈ ਵਾਰੀ ਆਪਣੇ ਗਵਾਂਢੀ ਦੇਸ਼ ਤਿੱਬਤ ਤੇ ਬਾਲਤਿਸਤਾਨ ਦੇ ਖਿਲਾਫ ਬੜੀਆਂ ਖੂਨਖਾਰ ਲੜਾਈਆਂ ਲੜੀਆਂ ਅਤੇ ਦੁਸ਼ਮਣ ਦੀਆਂ ਘਟੀਆ ਦਰਜੇ ਦੀਆਂ ਫ਼ੌਜਾਂ ਦੇ ਖ਼ਿਲਾਫ਼ ਲੜਾਈ ਵਿਚ ਸਫ਼ਲਤਾ ਪ੍ਰਾਪਤ ਕੀਤੀ। ਗਵਾਂਢੀ ਫੌਜਾਂ ਪਾਸ ਵੀ ਇਨ੍ਹਾਂ ਲੋਕਾਂ ਵਾਂਗੂ ਘਟੀਆ ਹਥਿਆਰ; ਸਾਜੋ ਸਾਮਾਨ ਆਦਿ ਸਨ ਅਤੇ ਨਾ ਹੀ ਉਨ੍ਹਾਂ ਦੀ ਕੋਈ ਚੰਗੀ ਸਿਖਲਾਈ ਸੀ, ਅਤੇ ਨਾ ਹੀ ਉਨ੍ਹਾਂ ਦੀ ਅਗਵਾਈ ਕਰਨ ਵਾਲੇ ਕੋਈ ਉੱਚ ਚੋਟੀ ਦੇ ਫ਼ੌਜੀ ਕਮਾਂਡਰ ਹੀ ਸਨ।

**ਲਦਾਖੀ ਕੈਂਪ ਵਿਚ ਜੀਵਨ ਤੇ ਪ੍ਰਬੰਧ :** ਉਨ੍ਹਾਂ ਦੇ ਕੈਂਪ ਕਾਲੀਆਂ ਯਾਕ ਗਾਈਆਂ ਦੇ ਵਾਲਾਂ ਦੇ ਬਣੇ ਹੋਏ ਹੁੰਦੇ ਸਨ। ਯੁੱਧ ਸਮੇਂ ਉਨ੍ਹਾਂ ਦੇ ਕੈਂਪ ਬਾਕਾਇਦਾ ਢੰਗ ਨਾਲ ਖੁਲ੍ਹੀ ਜਗ੍ਹਾ ਵਿਚ ਲਗਾਏ ਜਾਂਦੇ ਜਿਥੇ ਪਾਣੀ ਤੇ ਬਾਲਣ ਦੀ ਘਾਟ ਨਾ ਹੁੰਦੀ। ਸਭ ਸਿਪਾਹੀ ਕਾਲੇ ਤੰਬੂਆਂ ਵਿਚ ਹੀ ਰਹਿੰਦੇ ਜਿਹੜੇ ਕਿ ਉਹ ਆਪਣੇ ਨਾਲ ਹੀ ਪਿੰਡਾਂ ਤੋਂ ਲਿਆਉਂਦੇ ਸਨ। ਦੇਸ਼ ਤੇ ਬਿਪਤਾ ਵੇਲੇ ਹਰ ਪਿੰਡ ਨੂੰ ਪਹਿਲੇ ਤੋਂ ਹੀ ਨੀਯਤ ਕੀਤੀ ਹੋਈ ਗਿਣਤੀ ਦੇ ਮੁਤਾਬਿਕ ਫ਼ੌਜ ਨੂੰ ਇਹੋ ਜਿਹੇ ਤੰਬੂ ਦੇਣੇ ਪੈਂਦੇ। ਉੱਚ ਅਧਿਕਾਰੀ ਚਿੱਟੇ ਰੰਗ ਦੇ ਤੰਬੂਆਂ ਵਿਚ ਰਹਿੰਦੇ ਸਨ। ਉਹ ਵੀ ਯਾਕ ਗਾਵਾਂ ਦੇ ਵਾਲਾਂ ਦੇ ਬਣੇ ਹੋਏ ਹੁੰਦੇ। ਇਸ ਤਰ੍ਹਾਂ ਆਸਾਨੀ ਨਾਲ ਕੈਂਪ ਵਿਚੋਂ ਕਮਾਂਡਰ ਪਛਾਣੇ ਜਾਂਦੇ ਸਨ। ਇਹੋ ਜਿਹੇ ਫ਼ੌਜਾਂ ਦੇ ਕੈਂਪ ਦੂਰੋਂ ਬੜੇ ਸੁਹਾਵਣੇ ਦਿਖਾਈ ਦੇਂਦੇ ਸਨ। ਜਵਾਨਾਂ ਦੇ ਤੰਬੂ ਆਪਣੇ ਆਗੂਆਂ ਦੇ ਤੰਬੂਆਂ ਦੇ ਚਾਰ ਚੁਫੇਰੇ ਲਗਾਏ ਜਾਂਦੇ ਸਨ। ਹਰ ਆਗੂ ਆਪਣੇ ਤੰਬੂ ਦੇ ਨੇੜੇ ਯਾਕ ਗਾਈਆਂ ਦੀ ਪੂਛ ਲੰਬੇ ਬਾਂਸ ਨਾਲ ਬੰਨ੍ਹਕੇ ਝੰਡੇ ਦੀ ਥਾਂ ਖੜ੍ਹਾ ਕਰਦਾ। ਇਹ ਮਸ਼ਹੂਰ ਨਿਸ਼ਾਨ ਬਿਪਤਾ ਸਮੇਂ ਸਭ ਨੂੰ ਇਕੱਠਿਆਂ ਕਰਨ ਦਾ ਨਿਸ਼ਾਨਾ ਅਤੇ ਕਮਾਂਡਰ ਦੀ ਭਾਲ ਕਰਨ ਵਿਚ ਸਹਾਇਤਾ ਦਿੰਦਾ। ਇਹ ਰਿਵਾਜ ਤੈਮੂਰ ਦੇ ਸਮੇਂ ਤੋਂ ਚਲਿਆ ਆ ਰਿਹਾ ਸੀ। ਦਿਨ ਸਮੇਂ ਜਦੋਂ ਸਿਪਾਹੀਆਂ ਨੂੰ ਲੜਾਈ ਤੋਂ ਵਿਹਲ ਮਿਲਦਾ ਤਾਂ ਉਹ ਆਪਣਾ ਖਾਣਾ ਆਪ ਤਿਆਰ ਕਰਦੇ, ਹਥਿਆਰ ਸਾਫ ਕਰਦੇ, ਆਪਣੇ ਕਪੜਿਆਂ ਨੂੰ ਮੁਰੰਮਤ ਕਰਦੇ। ਉਹ ਲੋਕ ਹਰ ਸ਼ਾਮ ਆਪਣੇ ਦੇਸ਼ ਦੀ ਕੱਢੀ ਹੋਈ ਸ਼ਰਾਬ, ਛੰਗ ਪੀ ਕੇ ਮਨੋਰੰਜਨ ਕਰਦੇ ਅਤੇ ਖੂਬ ਰੌਲਾ ਗੌਲਾ ਪਾਉਂਦੇ। ਕਈ ਵਾਰੀ ਆਪਸ ਵਿਚ ਗੁੱਸੇ ਰਾਜ਼ੀ ਹੋ ਕੇ ਹੱਥੋ ਪਾਈ ਵੀ ਹੋ ਪੈਂਦੇ।

**ਡਿਸਿਪਲਨ :** ਇਸ ਫ਼ੌਜ ਦਾ ਨਾ ਹੀ ਕੋਈ ਡਿਸਿਪਲਨ, ਨਾ ਹੀ ਇਸ ਦੀ ਕੋਈ ਸਿਖਲਾਈ ਅਤੇ ਨਾ ਹੀ ਇਨ੍ਹਾਂ ਉੱਤੇ ਕੋਈ ਕਾਨੂੰਨ ਲਾਗੂ ਹੁੰਦਾ ਸੀ। ਇਨ੍ਹਾਂ ਦੇ ਵੱਖਰੇ ਵੱਖਰੇ ਟੋਲਿਆਂ ਵਿਚ ਜਾਂ ਫ਼ੌਜੀ ਕਮਾਂਡਰਾਂ ਵਿਚ ਕੋਈ ਆਪਸੀ ਮੇਲ ਮਿਲਾਪ ਦੇ ਸਾਧਨ ਨਹੀਂ ਸਨ। ਆਧੁਨਿਕ ਨਾਪ ਅਨੁਸਾਰ ਇਹ ਫੌਜ ਕੇਵਲ ਇਕ ਸਿੱਧਾ ਪੱਧਰਾ ਪੇਂਡੂਆਂ ਦਾ ਟੋਲਾ ਹੀ ਕਿਹਾ ਜਾ ਸਕਦਾ ਹੈ ਅਤੇ ਇਸ ਨੂੰ ਫ਼ੌਜ ਕਹਿਣਾ ਗਲਤੀ ਹੈ। ਜਿਨ੍ਹਾਂ ਨੇ ਕੋਈ ਦੋਸ਼ ਕੀਤਾ ਹੁੰਦਾ ਉਹ ਅਫ਼ਸਰਾਂ ਦੀ ਅਦਾਲਤ ਸਾਹਮਣੇ ਮੁਕੱਦਮਾ ਭੁਗਤਣ ਵਾਸਤੇ ਪੇਸ਼ ਕੀਤੇ ਜਾਂਦੇ। ਇਸ ਅਦਾਲਤ ਨੂੰ "ਮੈਖਰੀਨਾ" (maikhri Na) ਕਿਹਾ ਜਾਂਦਾ। ਇਹ ਅਫਸਰ ਗਵਾਹਾਂ ਦੇ ਬਿਆਨ ਸੁਣ ਕੇ ਮੁਕੱਦਮੇ

ਦਾ ਫ਼ੈਸਲਾ ਤੇ ਦੰਡ ਉਸ ਮੌਕੇ ਤੇ ਹੀ ਖੁਲ੍ਹੇ ਦਰਬਾਰ ਵਿਚ ਸੁਣਾ ਦੇਂਦੇ। ਉਨ੍ਹਾਂ ਦਾ ਇਹ ਫ਼ੈਸਲਾ ਅੰਤਿਮ ਫ਼ੈਸਲਾ ਮੰਨਿਆ ਜਾਂਦਾ ਜਿਸ ਨੂੰ ਹਰ ਦੋਸ਼ੀ ਖ਼ੁਸ਼ੀ ਨਾਲ ਸਵੀਕਾਰ ਕਰਦਾ। ਦੰਡ ਜੁਰਮਾਨੇ ਤੋਂ ਲੈ ਕੇ ਕੋਰੜੇ ਮਾਰਨ ਤਕ ਹੁੰਦਾ ਸੀ।

**ਫ਼ੌਜ ਦੀਆਂ ਵਿਸ਼ੇਸ਼ਤਾਵਾਂ** (Characteristics) : ਉੱਪਰ ਦੱਸੀਆਂ ਕਮੀਆਂ ਦੇ ਬਾਵਜੂਦ ਵੀ ਇਹ ਬੇਨਿਯਮੀ, ਬੇਕਾਇਦਾ ਤੇ ਅਨਜਾਣ ਫ਼ੌਜ ਅਕਸਰ ਆਪਣੇ ਗੁਆਂਢੀ ਦੇਸ਼ਾਂ ਬਾਲਤਿਸਤਾਨ, ਰੁੰਦਾਕ ਅਤੇ ਚਮੂਰਤੀ (Chumurti) ਦੀਆਂ ਫ਼ੌਜਾਂ ਦੇ ਹਮਲਿਆਂ ਦੇ ਖ਼ਿਲਾਫ਼ ਬੜੀ ਬਹਾਦਰੀ ਨਾਲ ਲੜਦੀ ਅਤੇ ਆਮ ਤੌਰ ਤੇ ਜਿੱਤ ਪ੍ਰਾਪਤ ਕਰਦੀ। ਇਨ੍ਹਾਂ ਦੇਸ਼ਾਂ ਦੀਆਂ ਫ਼ੌਜਾਂ ਵੀ ਇਨ੍ਹਾਂ ਵਾਂਗੂ ਗ਼ਰੀਬ, ਕਮਜ਼ੋਰ ਅਨਜਾਣ, ਬੇਕਾਇਦਾ ਤੇ ਬੇਜਾਨ ਸਨ। ਕਸ਼ਮੀਰ ਦੇ ਗੁਆਂਢੀ ਇਨ੍ਹਾਂ ਉੱਤੇ ਹਮਲਾ ਕਰਨ ਦਾ ਹੌਸਲਾ ਹੀ ਨਹੀਂ ਸਨ ਕਰਦੇ, ਕਿਉਂਕਿ ਲਦਾਖ ਗ਼ਰੀਬ ਤੇ ਕਠੋਰ ਵਾਯੂ-ਮੰਡਲ ਵਿਚ ਹੋਣ ਕਰਕੇ, ਨਾਜ਼ੁਕ ਤੇ ਬੁਜ਼ਦਿਲ ਕਸ਼ਮੀਰੀ ਇਨ੍ਹਾਂ ਦੇ ਖ਼ਿਲਾਫ਼ ਲੜਾਈ ਲੜਨ ਦੀ ਨਾ ਹੀ ਹਿੰਮਤ ਤੇ ਨਾ ਹੀ ਸਮਰਥਾ ਰਖਦੇ ਸਨ। ਇਸ ਲਈ ਲਦਾਖੀ ਆਪਣੇ ਆਪ ਨੂੰ ਵਿਜੇਤਾ ਸਮਝਦੇ ਸਨ। ਲਦਾਖ ਦੇ ਇਤਿਹਾਸ (ਰੰਚਾਨ) (Ranchana) ਅਨੁਸਾਰ ਇਕ ਲਦਾਖੀ ਬਾਦਸ਼ਾਹ ਨੇ ਕਸ਼ਮੀਰ ਨੂੰ ਕੁਝ ਸਦੀਆਂ ਪਹਿਲਾਂ ਫ਼ਤਹਿ ਵੀ ਕੀਤਾ ਸੀ ਅਤੇ ਲਦਾਖ ਵਿਚ ਸ਼ਾਮਿਲ ਕਰਕੇ ਉਸ ਉੱਤੇ ਆਪਣਾ ਸਿੱਕਾ ਵੀ ਜਮਾ ਲਿਆ ਸੀ।

**ਰਖਸ਼ਕ ਪ੍ਰਬੰਧ** : ਲਦਾਖ ਵਿਚ ਛੇ ਮਹੀਨੇ ਬਰਫ਼ ਪੈਂਦੀ ਹੈ ਜਿਸ ਦੇ ਕਾਰਣ ਉੱਚਾਈ ਉੱਤੇ ਬਰਫ਼ਾਨੀ ਖੱਡਾਂ ਵਿਚ ਰਸਤੇ ਬਰਫ਼ ਤੇ ਠੰਡ, ਪੌਣ ਨਾਲ ਤਕਰੀਬਨ 9 ਮਹੀਨੇ ਬੰਦ ਰਹਿੰਦੇ ਹਨ। ਇਸ ਤਰ੍ਹਾਂ ਇਸ ਦੇਸ਼ ਦੀ ਬਾਹਰਲੇ ਦੇਸ਼ਾਂ ਨਾਲ ਆਵਾ-ਜਾਈ ਟੁੱਟ ਜਾਂਦੀ ਹੈ। ਸਰਦੀਆਂ ਦੇ ਮਹੀਨਿਆਂ ਵਿਚ ਲਦਾਖ ਦੇ ਮੈਦਾਨਾਂ ਵਿਚ ਦਿਨ ਵੇਲੇ ਤਾਪਮਾਨ ਮਾਈਨਸ 5 ਤੋਂ 7 ਫਾਰਨਹੀਟ ਤਕ ਘਟ ਜਾਂਦਾ ਹੈ ਅਤੇ ਰਾਤ ਨੂੰ ਇਹ ਤਾਪਮਾਨ ਗਿਰ ਕੇ ਮਾਈਨਸ 40 ਫਾਰਨਹੀਟ ਦੇ ਲਗਭਗ ਰਹਿ ਜਾਂਦਾ ਹੈ। ਪਹਾੜਾਂ ਦੀਆਂ ਚੋਟੀਆਂ ਅਤੇ ਦਰਿਆ ਉੱਤੇ ਤਾਪਮਾਨ ਹੋਰ ਭੀ ਘਟ ਜਾਂਦਾ ਹੈ। ਉਪਰੋਕਤ ਰੁਕਾਵਟਾਂ ਤੇ ਔਕੜਾਂ ਕਾਰਣ ਬਾਹਰਲੇ ਧਾੜਵੀਆਂ ਨੂੰ ਲਦਾਖੀਆਂ ਉੱਤੇ ਹਮਲਾ ਕਰਨ ਦਾ ਹੌਸਲਾ ਉਨ੍ਹੀਂ ਦਿਨੀਂ ਘੱਟ ਹੀ ਪੈਂਦਾ ਸੀ। ਲਦਾਖ ਵਿਚ ਕੁਝ ਬਹੁਤ ਡੂੰਘੇ ਚੌੜੇ ਤੇ ਖ਼ਤਰਨਾਕ ਦਰਿਆ ਵੀ ਵਗਦੇ ਹਨ ਜਿਨ੍ਹਾਂ ਨੂੰ ਗਰਮੀਆਂ ਵਿਚ ਪਾਰ ਕਰਨਾ ਵੀ ਕਾਫ਼ੀ ਕਠਿਨ ਹੈ। ਜਦ ਇਨ੍ਹਾਂ ਦਰਿਆਵਾਂ ਦੇ ਪੁਲ ਬਰਬਾਦ ਕਰ ਦਿੱਤੇ ਜਾਂਦੇ ਸਨ ਤਾਂ ਫ਼ੌਜਾਂ ਦੀ ਆਵਾਜਾਈ ਮੁਸ਼ਕਿਲ ਹੋ ਜਾਂਦੀ ਸੀ। ਉਨ੍ਹੀਵੀਂ ਸਦੀ ਵਿਚ ਬਰਬਾਦ ਕੀਤੇ ਪੁਲ ਬਾਹਰਲੀਆਂ ਹਥਿਆਰਬੰਦ ਫ਼ੌਜਾਂ ਦੇ ਵਧਣ ਵਿਚ ਬਹੁਤ ਭਾਰੀ ਰੁਕਾਵਟ ਬਣ ਜਾਂਦੇ ਸਨ ਜਦੋਂ ਕਿ ਪੁਲ ਬਣਾਉਣ ਦੇ ਤਰੀਕੇ ਬਹੁਤ ਮਹਿੰਗੇ, ਲੰਮੇ ਕੌੜੇ ਤੇ ਪੁਰਾਣੇ ਸਨ। ਪੁਲ ਭੀ ਬਹੁਤ ਘਟੀਆ ਕਿਸਮ ਦੇ ਹੁੰਦੇ ਜਿਨ੍ਹਾਂ ਉਤੋਂ ਦੀ ਲੱਦੇ ਹੋਏ ਜਾਨਵਰ ਭੀ ਭਾਰ ਉਤਾਰ ਕੇ ਹੀ ਪਾਰ ਕੀਤੇ ਜਾਂਦੇ ਸਨ।

**ਕਿਲ੍ਹੇ** : ਦੁਸ਼ਮਣ ਦੇ ਦਾਖ਼ਲੇ ਨੂੰ ਰੋਕਣ ਵਾਸਤੇ ਫ਼ੌਜੀ ਅਹਿਮੀਅਤ ਦੇ ਮਸ਼ਹੂਰ ਥਾਵਾਂ ਤੇ ਲਦਾਖੀਆਂ ਨੇ ਕਈ ਕਿਲ੍ਹੇ ਬਣਾਏ ਹੋਏ ਸਨ। ਲਦਾਖ ਦੇ ਪੂਰਬੀ ਜ਼ਿਲ੍ਹੇ ਵਿਚ ਮਹਲਾ

ਵਰਗੇ ਮੱਠਾਂ ਦੇ ਕਿਲ੍ਹੇ ਬਣੇ ਹੋਏ ਸਨ ਜਿਨ੍ਹਾਂ ਦੀ ਰੱਖਿਆ ਵਾਸਤੇ ਮਹਲਾਂ ਵਿਚ ਰਹਿ ਰਹੇ ਭਿਖਸ਼ੂ (ਲਾਮੇ) ਹੀ ਪ੍ਰਬੰਧ ਕਰਦੇ ਸਨ। ਇਹ ਮੱਠਾਂ ਦੇ ਕਿਲ੍ਹੇ ਜ਼ਿਆਦਾ ਉੱਚੀਆਂ ਚੋਟੀਆਂ ਦੀਆਂ ਢਲਵਾਨਾਂ ਉੱਤੇ ਜਿਥੇ ਕਿ ਵਾਦੀਆਂ ਜਾਂ ਰਸਤਿਆਂ ਦਾ ਸੰਗਮ ਹੁੰਦਾ, ਬਣਾਏ ਜਾਂਦੇ ਸਨ ਅਤੇ ਇਨ੍ਹਾਂ ਦੇ ਨਜ਼ਦੀਕ ਪਾਣੀ ਨਹੀਂ ਸੀ ਮਿਲਦਾ। ਰਖਸ਼ਾ ਕਰਨ ਵਾਲੇ ਸਿਪਾਹੀ ਤੇ ਲਾਮਿਆਂ ਨੂੰ ਖੁਦ ਹੀ ਵਾਦੀ ਦੇ ਥੱਲਿਓਂ ਪਾਣੀ ਲਿਆਉਣਾ ਪੈਂਦਾ। ਜੇ ਇਨ੍ਹਾਂ ਕਿਲ੍ਹਿਆਂ ਵਿਚ ਪਾਣੀ ਇਕੱਠਾ ਕਰਨ ਦਾ ਕੋਈ ਬੰਦੋਬਸਤ ਹੁੰਦਾ ਤਾਂ ਦੁਸ਼ਮਣ ਵਾਸਤੇ ਇਹੋ ਜਿਹੇ ਕਿਲ੍ਹੇ ਫ਼ਤਿਹ ਕਰਨੇ ਬਹੁਤ ਕਠਿਨ ਹੋ ਜਾਂਦੇ। ਅਜਿਹੇ ਕਿਲ੍ਹੇ ਹਾਨਲੇ, ਹੈਮਸ਼ (Hemis) ਥਿਕਸ਼ੇ (Thikse), ਸ਼ੈ (She), ਲੇਹ, ਸਟੋਕ, ਬਾਜ਼ਗੋ, ਲਾਮਾ ਯਾਰੂ (Lama yaru), ਬੋਧ, ਖਰਬੂ, ਟੇਕਟਸੇ, ਖਾਲਸੀ ਅਤੇ ਮੁਲਬਕ ਵਿਚ ਬਣੇ ਹੋਏ ਸਨ। ਲਾਮਿਆਂ ਦੀ ਸਹਾਇਤਾ ਸਥਾਨਕ ਹਥਿਆਰਬੰਦ ਕਿਸਾਨ ਵੀ ਕਰਦੇ ਸਨ। ਇਹ ਕਿਲ੍ਹੇ ਖਾਰਪੋਲ ਜਾਂ ਰਾਜੇ ਦੀ ਅਗਵਾਈ ਥਲੇ ਰਹਿੰਦੇ। ਪੱਛਮੀ ਲਦਾਖ ਵਿਚ ਮਸ਼ਹੂਰ ਥਾਣਾ ਤੇ ਛੋਟੇ ਛੋਟੇ ਲਦਾਖੀ ਰਾਜਿਆਂ ਨੇ ਕਿਲ੍ਹੇ ਵੀ ਬਣਾਏ ਹੋਏ ਸਨ ਜਿਹੜੇ ਲੋਂਕਾਸਾਰ, ਪੁਸ਼ਕਮ (Pushkum) ਅਤੇ ਕਰਤਸੇ ਵਿਚ ਸਨ। ਅਜਿਹੇ ਕਿਲ੍ਹੇ ਵਾਦੀਆਂ ਵਿਚ ਦੀ ਲੰਘਦੇ ਰਸਤਿਆਂ ਦੀ ਰਖਸ਼ਾ ਕਰਨ ਲਈ ਬਹੁਤ ਹੀ ਮਜ਼ਬੂਤ ਸਨ।

ਅੰਤ : ਇਹ ਫ਼ੌਜ ਲਦਾਖ ਦੇ ਬਰਫ਼ਾਨੀ ਇਲਾਕਿਆਂ ਵਿਚ ਜਿਥੇ ਕਿ ਤਾਪਮਾਨ ਸਰਦੀਆਂ ਵਿਚ ਬਹੁਤ ਹੀ ਘੱਟ ਹੁੰਦਾ, ਕਿਸੇ ਵੀ ਦੁਸ਼ਮਣ ਉੱਤੇ ਹਾਵੀ ਹੋ ਸਕਦੀ ਸੀ। ਕਿਉਂਕਿ ਜੰਮੂ ਦੇ ਮੈਦਾਨੀ ਇਲਾਕਿਆਂ ਵਿਚੋਂ ਲਿਆਂਦੇ ਹੋਏ ਫ਼ੌਜੀ ਨਾ ਤਾਂ ਸਰਦੀਆਂ ਵਿਚ ਸਖ਼ਤ ਠੰਡ ਦਾ ਮੁਕਾਬਲਾ ਹੀ ਕਰ ਸਕਦੇ ਅਤੇ ਨਾ ਹੀ ਆਪਣੇ ਹਥਿਆਰ ਖੁਲ੍ਹੇ ਤੌਰ ਤੇ ਵਰਤ ਸਕਦੇ ਅਤੇ ਨਾ ਹੀ ਇਕ ਥਾਂ ਤੋਂ ਦੂਸਰੀ ਥਾਂ ਤਕ ਅਸਾਨੀ ਨਾਲ ਆਵਾਜਾਈ ਕਰ ਸਕਦੇ ਸਨ। ਉਨ੍ਹਾਂ ਨੂੰ ਘਰਾਂ ਵਿਚ ਲੁਕ ਕੇ ਸਰਦੀਆਂ ਕੱਟਣੀਆਂ ਪੈਂਦੀਆਂ। ਇਹੋ ਜਿਹੀ ਫੌਜ ਲਦਾਖੀ ਫ਼ੌਜ ਦਾ ਕਦੀ ਭੀ ਮੁਕਾਬਲਾ ਕਰਨ ਦੇ ਕਾਬਲ ਨਾ ਰਹਿੰਦੀ। ਦੂਸਰੀ ਤਰਫ਼ 10,000 ਫੁਟ ਤੋਂ ਉੱਤੇ ਲੜਾਈ ਲੜਦੇ ਹੋਏ ਜੰਮੂ ਦੇ ਡੋਗਰੇ ਅਤੇ ਸਿੱਖ ਖੁਲ੍ਹੇ ਤੌਰ ਤੇ ਸਾਹ ਨਾ ਲੈ ਸਕਦੇ ਅਤੇ ਜਲਦੀ ਹੀ ਥੱਕ ਜਾਂਦੇ ਤੇ ਬੀਮਾਰ ਹੋ ਜਾਂਦੇ। ਕਈ ਜਵਾਨ ਸਾਹ ਖਿੱਚ (Annoxia) ਦੀ ਬੀਮਾਰੀ ਨਾਲ ਜਲਦੀ ਮਰ ਜਾਂਦੇ ਹਨ।

ਲਦਾਖੀ ਫ਼ੌਜ, ਆਧੁਨਿਕ ਰਿਵਾਜਾਂ ਅਤੇ ਨਾਮ ਅਨੁਸਾਰ ਫ਼ੌਜ ਕਹਿਲਾਉਣ ਦੀ ਉਕੀ ਹੀ ਹੱਕਦਾਰ ਨਹੀਂ ਸੀ। ਮੈਦਾਨੀ ਲੜਾਈ ਵਿਚ ਅਤੇ ਖੁਲ੍ਹੇ ਗਰਮੀ ਦੇ ਮੌਸਮ ਵਿਚ ਇਹ ਫ਼ੌਜ ਡੋਗਰਾ ਅਤੇ ਸਿੱਖਾਂ ਦੀ ਸਿਖਲਾਈ ਹੋਈ ਫ਼ੌਜ ਦੇ ਮੁਕਾਬਲਾ ਕਰਨ ਦੇ ਕਾਬਲ ਨਹੀਂ ਸੀ।

ਪਰ ਇਸ ਦੇਸ਼ ਦੀ ਫ਼ੌਜ ਨੂੰ ਕੁਦਰਤ ਵੱਲੋਂ ਸਖ਼ਤ ਠੰਢਕ ਘੱਟ ਤਾਪਮਾਨ, ਜ਼ਿਆਦਾ ਬਰਫ਼ ਅਤੇ ਤੰਗ ਪਹਾੜੀ ਤੇ ਬਰਫ਼ਾਨੀ ਰਾਹਾਂ ਦੀਆਂ ਕੁਦਰਤੀ ਰੁਕਾਵਟਾਂ ਦੀ ਬਹੁਤ ਜ਼ਿਆਦਾ ਮਦਦ ਸੀ। ਇਨ੍ਹਾਂ ਲੋਕਾਂ ਨੂੰ ਇਹ ਸਭ ਤਕਲੀਫ਼ਾਂ ਬਰਦਾਸ਼ਤ ਕਰਨ ਦੀ ਤਾਕਤ ਪਰਮਾਤਮਾ ਵੱਲੋਂ ਹੀ ਹੋ ਚੁੱਕੀ ਹੈ ਜਦੋਂ ਕਿ ਬਦੇਸ਼ੀ ਫ਼ੌਜਾਂ ਇਨ੍ਹਾਂ ਰੁਕਾਵਟਾਂ ਦਾ ਆਸਾਨੀ

ਨਾਲ ਸਾਹਮਣਾ ਨਹੀਂ ਸਨ ਕਰ ਸਕਦੀਆਂ ।

ਜੇ ਕਰ ਲਦਾਖੀ ਫ਼ੌਜਾਂ ਵਿਚ ਹਿੰਮਤ ਹੁੰਦੀ, ਦੇਸ਼ ਪਿਆਰ ਹੁੰਦਾ, ਇਨ੍ਹਾਂ ਦੀ ਉੱਚ ਸਿਖਲਾਈ ਹੁੰਦੀ ਅਤੇ ਇਹ ਆਧੁਨਿਕ ਤਰੀਕੇ ਦੇ ਬੰਦੋਬਸਤ ਨਾਲ ਲੜਾਈ ਲੜਦੇ ਤਾਂ ਕੋਈ ਕਾਰਣ ਨਹੀਂ ਸੀ ਕਿ ਇਹ ਲੋਕ ਜ਼ੋਰਾਵਰ ਸਿੰਘ ਦੀਆਂ ਮੈਦਾਨੀ ਫ਼ੌਜਾਂ ਤੋਂ ਹਾਰ ਖਾ ਜਾਂਦੇ ਜਿਹੜੀਆਂ ਕਿ ਇਨ੍ਹਾਂ ਰੁਕਾਵਟਾਂ ਦਾ ਮੁਕਾਬਲਾ ਕਰਨ ਦੇ ਸਮਰੱਥ ਨਹੀਂ ਸਨ । ਪਰ ਜ਼ੋਰਾਵਰ ਸਿੰਘ ਦੀਆਂ ਫ਼ੌਜਾਂ ਨੇ ਆਪਣੀ ਉੱਚ ਸਿਖਲਾਈ, ਉੱਚ ਡਿਸਿਪਲਨ ਅਤੇ ਉੱਚ ਚੋਟੀ ਦੀ ਕਮਾਂਡ ਦੇ ਕਾਰਣ ਇਨ੍ਹਾਂ ਤੇ ਜਿੱਤ ਪ੍ਰਾਪਤ ਕੀਤੀ ।

## ਜ਼ੋਰਾਵਰ ਸਿੰਘ ਦੇ ਹਮਲੇ ਤੋਂ ਪਹਿਲਾਂ ਲਦਾਖ ਤੇ ਬਾਲਤਿਸਤਾਨ ਦੀ ਦਸ਼ਾ ਤੇ ਲੜਾਈ ਦੇ ਕਾਰਣ

**ਲਦਾਖ ਦਾ ਘਟੀਆ ਰਾਜ ਪ੍ਰਬੰਧ :** ਟੂੰਡਪ-ਨਮਗੀਅਲ ਬਹੁਤ ਕਮਜ਼ੋਰ ਬਦਚਲਣ ਤੇ ਬੇਇਨਸਾਫ਼ ਰਾਜਾ ਸੀ । ਉਸ ਨੂੰ ਰਾਜ ਦੇ ਪੁਰਾਣੇ ਤੇ ਤਜਰਬੇਕਾਰ ਵਜ਼ੀਰਾਂ ਉੱਤੇ ਕੋਈ ਵਿਸ਼ਵਾਸ ਨਹੀਂ ਸੀ ਅਤੇ ਉਸ ਨੇ ਉਨ੍ਹਾਂ ਦੀ ਥਾਂ ਆਪਣੇ ਮਨ ਪਸੰਦ ਘਟੀਆ ਲਿਆਕਤ ਤੇ ਚਾਲ ਚਲਣ ਵਾਲੇ ਮੰਤਰੀ ਰਖ ਲਏ ਜੋ ਉਸ ਵਰਗੇ ਹੀ ਮਾੜੇ ਤੇ ਬਦਚਲਣ ਸਨ । ਉਸ ਦੇ ਰਾਜ ਸਮੇਂ ਸਪਿਤੀ ਵਿਚ ਖੋਨਕ (Khonak) ਦੇ ਰਾਜਿਆ ਅਤੇ ਪਾਦਰ ਦੇ ਰਾਜਾ ਰਤਨ ਸ਼ੇਰ ਖਾਂ ਨੇ ਕਈ ਵਾਰ ਜ਼ੰਸਕਾਰ ਤੇ ਹਮਲਾ ਕੀਤਾ । ਜ਼ੰਸਕਾਰ ਦੇ ਪਹਿਲੇ ਹਮਲੇ ਸਮੇਂ ਜ਼ੰਸਕਾਰ ਦੇ ਲੋਕ ਹਮਲਾਆਵਰਾਂ ਦੇ ਹੱਥੋਂ ਬੁਰੀ ਤਰ੍ਹਾਂ ਲਿਤਾੜੇ ਗਏ ਅਤੇ ਉਨ੍ਹਾਂ ਦੇ ਮੰਦਿਰ ਲੁੱਟੇ ਗਏ ਅਤੇ ਉਹ ਬੇ-ਘਰ ਕਰ ਦਿੱਤੇ ਗਏ । ਦੂਸਰੇ ਹਮਲੇ ਵਿਚ ਲੋਕਾਂ ਨੇ ਦੁਸ਼ਮਣ ਨੂੰ ਭਾਰੀ ਸੱਟ ਮਾਰ ਕੇ ਪਛਾੜ ਦਿੱਤਾ ਪ੍ਰੰਤੂ ਉਨ੍ਹਾਂ ਦੀ ਬਹਾਦਰੀ ਨਾਲ ਲੜਨ ਦੇ ਇਨਾਮ ਵਜੋਂ ਜ਼ੰਸਕਾਰੀਆਂ ਨੂੰ ਟੂੰਡਪ-ਨਮਗੀਅਨ ਨੇ ਭਾਰੀ ਜੁਰਮਾਨੇ ਤੇ ਦੰਡ ਦਿੱਤੇ । ਜ਼ੰਸਕਾਰ ਉੱਤੇ ਦੂਸਰੇ ਸਾਲ ਪਾਦਰ ਦੇ ਲੋਕਾਂ ਨੇ ਰਿੰਗਡੋਮ ਦੱਰੇ (Ringdom) ਰਾਹੀਂ ਫਿਰ ਹਮਲਾ ਕੀਤਾ । ਹਮਲਾਵਰਾਂ ਨੇ ਪਿੰਡਾਂ ਨੂੰ ਸਾੜ ਦਿੱਤਾ ਤੇ ਉਨ੍ਹਾਂ ਦੀ ਜਾਇਦਾਦ ਲੁੱਟ ਲਈ । ਟੂੰਡਪ-ਨਮਗੀਅਲ ਨੇ ਧਾੜਵੀਆਂ ਨੂੰ ਰੋਕਣ ਲਈ ਨਾ ਹੀ ਖੁਦ ਕੋਈ ਚੰਗਾ ਕਦਮ ਉਠਾਇਆ ਤੇ ਨਾ ਹੀ ਆਪਣੀ ਪਰਜਾ ਨੂੰ ਹਮਲਾ ਰੋਕਣ ਵਾਸਤੇ ਕੋਈ ਸਹਾਇਤਾ ਜਾਂ ਸਹਿਯੋਗ ਦਿੱਤਾ ;

ਆਪਣੀ ਸੁਸਤੀ, ਕਾਇਰਤਾ ਤੇ ਬਦਚਲਣ ਆਦਤਾਂ ਕਰਕੇ ਉਹ ਲੋਕਾਂ ਵਿਚ ਇੱਜ਼ਤ ਮਾਨ ਤੇ ਯਕੀਨ ਗਵਾ ਬੈਠਾ । ਉਹ ਦੇਸ਼ ਦੀ ਰੱਖਿਆ ਵਾਸਤੇ ਕੋਈ ਪੈਸਾ ਵੀ ਨਾ ਖਰਚ ਕਰਦਾ । ਉਸ ਨੇ ਲੇਹ ਦੇ ਪੰਜ ਮੀਲ ਪੱਛਮ ਵਿਚ ਸਿੰਧ ਨਦੀ ਉੱਤੇ ਸਟੋਕ ਗੋਪਾਂ ਨੂੰ ਬਿਨਾਂ ਕਿਸੇ ਅਰਥ ਦੇ ਬਣਾਉਣਾ ਸ਼ੁਰੂ ਕਰ ਦਿੱਤਾ । ਫਿਰ ਉਸ ਨੇ ਆਪਣੇ ਵਾਸਤੇ ਯੂਰਪੀਅਨ ਢੰਗ ਦਾ ਲੇਹ ਵਿਚ ਇਕ ਨਵਾਂ ਮਹਿਲ ਬਣਵਾਇਆ । ਪਿਛੋਂ ਉਸ ਨੂੰ ਲੇਹ ਵਿਚ ਅੰਗਰੇਜ਼ ਰੈਜ਼ੀਡੈਂਟਾਂ ਨੇ ਆਪਣੇ ਨਿੱਜੀ ਬੰਗਲੇ ਵਿਚ ਬਦਲ ਲਿਆ । ਇਹ ਕੇਵਲ ਲੇਹ ਵਿਚ ਇਕੋ ਹੀ ਘਰ ਆਧੁਨਿਕ ਫ਼ੈਸ਼ਨ ਦਾ ਹੈ, ਅਤੇ ਅੱਜ ਤਕ ਵੀ ਬਹੁਤ ਚੰਗੀ ਦਸ਼ਾ ਵਿਚ ਹੈ । ਸਾਡੇ ਉੱਚ ਅਧਿਕਾਰੀਆਂ ਦੀ ਵਰਤੋਂ ਵਿਚ ਆਉਂਦਾ ਹੈ । ਉਸ

ਨੇ ਆਪਣੀ ਪਰਜਾ ਦੇ ਲਗਾਨ ਦਾ ਧਨ ਆਪਣੇ ਹੀ ਸੋਨੇ ਤੇ ਚਾਂਦੀ ਦੇ ਬੁੱਤ ਬਨਾਉਣ ਤੇ ਗੁਆ ਦਿੱਤਾ। ਉਸ ਨੇ ਆਪਣੀ ਗੱਦੀ ਦੇ ਵਾਰਿਸ ਸੇਵੰਗ ਸਤਬਦਾਨ (Sevang Stabdan) ਦੀ ਕੋਈ ਚੰਗੀ ਸਿਖਸ਼ਾ ਵਲ ਧਿਆਨ ਨਾ ਦਿੱਤਾ। ਉਹ ਇਕ ਵਿਹਲੜ, ਲਫੰਗਾ, ਲਾਪਰਵਾਹ ਤੇ ਕਾਮੀਂ ਸਹਿਜ਼ਾਦਾ ਨਿਕਲਿਆ।

ਉਸ ਦੇ ਰਾਜ ਸਮੇਂ ਸਾਰੇ ਲਦਾਖ ਵਿਚ ਬੇਚੈਨੀ ਰਹੀ। ਲੋਕ ਸੰਤੁਸ਼ਟ ਨਹੀਂ ਸਨ। ਰਾਜ ਪ੍ਰਬੰਧ ਬਿਲਕੁਲ ਨਾਕਾਰਾ ਸੀ। ਕਾਰਤਸੇ, ਜੰਸਕਾਰ, ਪੁਰੀਗ ਸੌਤ ਅਤੇ ਪੁਸ਼ਕਮ ਦੇ ਬਾਹਰਲਿਆਂ ਇਲਾਕਿਆਂ ਦੇ ਛੋਟੇ ਛੋਟੇ ਰਾਜੇ ਲੇਹ ਦੇ ਰਾਜੇ ਤੋਂ ਆਜ਼ਾਦ ਹੋ ਗਏ ਸਨ। ਉਸ ਨੇ ਦੇਸ਼ ਦੀ ਰੱਖਿਆ ਲਈ ਕੋਈ ਪ੍ਰਬੰਧ ਨਾ ਕੀਤਾ ਅਤੇ ਨਾ ਹੀ ਹਥਿਆਰਬੰਦ ਫੌਜ ਹੀ ਤਿਆਰ ਕੀਤੀ।

**ਜੰਸਕਾਰ ਦੀ ਦਸ਼ਾ :** ਜੰਸਕਾਰ ਇਲਾਕੇ ਦੇ ਪਦਮ ਦਾ ਚੋਰ ਮੋਰ, ਟੋਥਾ ਦਾ ਸੰਗੇ ਫਨਸੌਕ, ਅਤੇ ਜਾਂਗਲਾ ਦਾ ਚੁੱਤਨ ਨਮਗੀਅਲ ਸਭ ਲਦਾਖ ਦੀ ਹਕੂਮਤ ਦੇ ਅਧੀਨ ਜਗੀਰਦਾਰ ਸਨ। ਗਿਆਲਪੋ ਦੀ ਹਕੂਮਤ ਇਕ ਨਾਂ-ਮਾਤਰ ਹਕੂਮਤ ਸੀ ਅਤੇ ਉਸ ਦੀ ਕੇਂਦਰੀ ਸਰਕਾਰ ਕਮਜ਼ੋਰ ਹੋਣ ਦੇ ਕਾਰਣ ਸਥਾਨਿਕ ਰਾਜ ਪ੍ਰਬੰਧ ਬਹੁਤ ਬੇਈਮਾਨੀ ਵਾਲਾ ਤੇ ਬੇਤਰਤੀਬਾ ਸੀ। ਇਸ ਦਸ਼ਾ ਨੇ ਗਵਾਂਢੀਆਂ ਨੂੰ ਜੰਸਕਾਰ ਤੇ ਹਮਲਾ ਕਰਨ ਲਈ ਪਰੇਰਿਆ। ਇਨ੍ਹਾਂ ਵਿਚੋਂ ਇਕ ਹਮਲਾ ਕਾਨੌਕਰਜ਼ਾ ਅਤੇ ਖੌਨਕਾ ਦੇ ਲੋਕਾਂ ਨੇ ਕੀਤਾ। ਦੂਸਰਾ ਰਤਨਸ਼ੇਰ ਖ਼ਾਂ ਨੇ ਅਤੇ ਇਕ ਹੋਰ ਹਮਲਾ ਬੇਟਕੋਲ ਦੱਰੇ ਦੇ ਰਾਹੀਂ ਕੀਤਾ। ਇਨ੍ਹਾਂ ਹਮਲਿਆਂ ਵਿਚ ਨਕਦੀ, ਡੰਗਰ, ਭਾਂਡੇ ਅਤੇ ਕਪੜਾ ਆਦਿ ਹਮਲਾਆਵਰਾਂ ਨੇ ਖੂਬ ਲੁੱਟਿਆ ਅਤੇ ਉਨ੍ਹਾਂ ਨੇ ਮੁਕਾਬਲਾ ਕਰਨ ਵਾਲਿਆਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਇਹੋ ਜਿਹੇ ਹਮਲੇ 1833 ਈ. ਤਕ ਸਿੱਖਾਂ ਦੇ ਲਦਾਖ ਦੇ ਹਮਲੇ ਤੋਂ ਤਿੰਨ ਸਾਲ ਪਹਿਲੋਂ ਤਕ ਆਮ ਹੁੰਦੇ ਰਹਿੰਦੇ ਸਨ। ਲੋਕ ਬਿਲਕੁਲ ਇਖ਼ਲਾਕੀ ਤੌਰ ਤੇ ਗਿਰੇ ਹੋਏ ਸਨ ਅਤੇ ਲਦਾਖੀ ਰਾਜ ਦੀ ਸਹਾਇਤਾ ਤੋਂ ਬਗੈਰ ਕਰਮਾਂ ਦੇ ਮਾਰੇ ਹੋਏ ਤਰਸਯੋਗ ਹਾਲਤ ਵਿਚ ਸਨ। ਉਹ ਆਪਣੇ ਰਾਜਿਆਂ ਦੀ ਬੇਈਮਾਨੀ ਤੇ ਗੰਦੇ ਰਾਜ ਪ੍ਰਬੰਧ ਤੋਂ ਬਹੁਤ ਤੰਗ ਸਨ ਅਤੇ ਚੰਗੇ ਰਾਜ ਵਾਸਤੇ ਬਦਲੀ ਦੀ ਪ੍ਰਾਰਥਨਾ ਕਰਦੇ ਰਹਿੰਦੇ ਸਨ।

**ਪੁਰੀਗ ਦਾ ਹਾਲ :** ਸੂਰੂ, ਮੁਲਬੇਕ ਅਤੇ ਕਰਤਸੇ ਦੇ ਇਲਾਕਿਆਂ ਉੱਤੇ ਲਦਾਖ ਦੇ ਗੋਲਪੋ ਦੇ ਨੁਮਾਇੰਦੇ ਸਿਵਾਂਗ, ਨਮਗੀਅਲ ਅਤੇ ਕਾਹਲੋਂ ਹਕੂਮਤ ਕਰਦੇ ਸਨ। ਇਨ੍ਹਾਂ ਇਲਾਕਿਆਂ ਦੀ ਹਾਲਤ ਬਹੁਤ ਗੰਦੀ ਸੀ। ਲੋਕਾਂ ਤੇ ਭਾਰੇ ਟੈਕਸ ਲਾਏ ਜਾਂਦੇ ਸਨ। ਉਨ੍ਹਾਂ ਦੀ ਜਾਨ ਤੇ ਮਾਲ ਦੀ ਰਖਸ਼ਾ ਲਈ ਸਰਕਾਰ ਵਲੋਂ ਕੋਈ ਪ੍ਰਬੰਧ ਨਹੀਂ ਸੀ ਅਤੇ ਲੋਕ ਬਹੁਤ ਹੀ ਅਸੰਤੁਸ਼ਟ ਸਨ।

## ਬਾਲਤਿਸਤਾਨ ਵਿਚ ਅੰਦਰੂਨੀ ਹਾਲਾਤ

**ਸੁਕਰਦੂ :** ਬਾਲਤਿਸਤਾਨ ਦੀ ਹਾਲਤ ਵੀ ਲਦਾਖ ਦੇ ਮੁਕਾਬਲੇ ਵਿਚ ਕੋਈ ਚੰਗੀ ਨਹੀਂ ਸੀ। ਅਹਿਮਦਸ਼ਾਹ ਸੁਕਰਦੂ ਦਾ ਸੁਤੰਤਰ ਰਾਜਾ ਸੀ। 1832 ਈ. ਵਿਚ ਸ੍ਰੀਨਗਰ ਦੇ ਸਿੱਖ ਗਵਰਨਰ ਦੀਆਂ ਕੋਸ਼ਿਸ਼ਾਂ ਨਾਲ ਅਹਿਮਦ ਸ਼ਾਹ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਪੰਜਾਬ ਦੇ ਸਿਖ ਰਾਜ ਦਾ ਜਗੀਰਦਾਰ ਬਣਾ ਲਿਆ। ਅਹਿਮਦਸ਼ਾਹ ਦਾ ਵੱਡਾ ਪੁੱਤਰ

ਮੁਹੰਮਦ ਸ਼ਾਹ ਸੁਕਰਦੂ ਦੇ ਤਖ਼ਤ ਦਾ ਅਸਲੀ ਵਾਰਸ ਸੀ। ਉਸ ਨੂੰ ਬਾਦਸ਼ਾਹ ਨੇ ਆਪਣੀ ਮਨ ਭਾਉਂਦੀ ਪਤਨੀ (ਸ਼ਿਗਾਰ ਦੇ ਹੈਦਰ ਖ਼ਾਂ ਦੀ ਭੈਣ) ਦੇ ਕਹਿਣ ਉੱਤੇ ਉਸ ਦੇ ਲੜਕੇ ਮੁਹੰਮਦ ਅਲੀ ਨੂੰ ਮੁਹੰਮਦਸ਼ਾਹ ਦੀ ਬਜਾਏ ਗੱਦੀ ਤੇ ਬਿਠਾ ਦਿੱਤਾ। ਇਸ ਨਾਲ ਮੁਹੰਮਦ ਸ਼ਾਹ ਗੁੱਸੇ ਤੇ ਰੋਸ ਨਾਲ ਭਰ ਗਿਆ। ਖਰਮੰਗ (Kahrmung) ਦੇ ਅਲੀਸ਼ੇਰ ਖ਼ਾਂ ਦੀ ਚੁਕਣਾ ਤੇ ਉਹ ਕਸ਼ਮੀਰ ਵਲ ਨੂੰ ਨੱਠ ਗਿਆ ਜਿਥੇ ਉਸ ਨੇ ਆਪਣੇ ਨਾਲ ਹੋਈ ਬੇਇਨਸਾਫ਼ੀ ਦੀ ਸਿੱਖ ਗਵਰਨਰ ਨੂੰ ਸ਼ਿਕਾਇਤ ਕੀਤੀ। ਗਵਰਨਰ ਨੇ ਉਸ ਨੂੰ ਮਹਾਰਾਜ ਪਾਸ ਲਾਹੌਰ ਭੇਜ ਦਿੱਤਾ। ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਵਲੋਂ ਪਹਿਲਾਂ ਹੀ ਰਾਜਾ ਗੁਲਾਬ ਸਿੰਘ ਨੂੰ ਕਸ਼ਮੀਰ ਤੋਂ ਪਾਰ ਹਿਮਾਲੀਆ ਦੇ ਖਿੱਤੇ ਫ਼ਤਿਹ ਕਰਨ ਲਈ ਆਗਿਆ ਦਿੱਤੀ ਹੋਈ ਸੀ। ਇਸ ਲਈ ਉਹ ਇਸ ਇਲਾਕੇ ਦੇ ਮਾਮਲਿਆਂ ਵਿਚ ਖ਼ੁਦ ਦਖ਼ਲ ਨਹੀਂ ਸੀ ਦੇਣਾ ਚਾਹੁੰਦਾ। ਉਸ ਨੇ ਮੁਹੰਮਦ ਸ਼ਾਹ ਨੂੰ ਆਪਣੇ ਦੁਖ ਦੱਸਣ ਵਾਸਤੇ ਰਾਜਾ ਗੁਲਾਬ ਸਿੰਘ ਪਾਸ ਭੇਜਿਆ। ਰਾਜਾ ਗੁਲਾਬ ਸਿੰਘ ਨੇ ਉਸ ਨੂੰ ਜਰਨੈਲ ਜ਼ੋਰਾਵਰ ਸਿੰਘ ਪਾਸ ਭੇਜ ਦਿੱਤਾ ਜੋ ਉਸ ਸਮੇਂ ਲਦਾਖ ਦੀਆਂ ਜਿੱਤਾਂ ਵਿਚ ਰੁਝਾ ਹੋਇਆ ਸੀ। ਇਸ ਤਰ੍ਹਾਂ ਮੁਹੰਮਦ ਸ਼ਾਹ ਸੂਰੂ ਦੇ ਸਥਾਨ ਤੇ ਜਰਨੈਲ ਜ਼ੋਰਾਵਰ ਸਿੰਘ ਨੂੰ ਮਿਲਿਆ ਅਤੇ ਉਹ ਉਸ ਨੂੰ ਲੇਹ ਵਲ ਨਾਲ ਹੀ ਮੁਹਿੰਮ ਉੱਤੇ ਲੈ ਗਿਆ ਜਿਥੇ ਉਸ ਨੇ ਉਸ ਦੀ ਆਰਜ਼ੀ ਰਿਹਾਇਸ਼ ਦਾ ਪ੍ਰਬੰਧ ਕਰ ਦਿੱਤਾ। ਜਰਨੈਲ ਜ਼ੋਰਾਵਰ ਸਿੰਘ ਬਾਲਤਿਸਤਾਨ ਜਿੱਤਣ ਵਾਸਤੇ ਕਿਸੇ ਖ਼ਾਸ ਮੌਕੇ ਦੀ ਤਾੜ ਵਿਚ ਸੀ ਅਤੇ ਮੁਹੰਮਦ ਸ਼ਾਹ ਸੁਕਰਦੂ ਦੇ ਰਾਜੇ ਨੂੰ ਸਿੱਖ ਰਾਜ ਦੇ ਅਧੀਨ ਲਿਆਉਣ ਦੀ ਚਾਹ ਰਖਦਾ ਸੀ।

**ਖਰਮੰਗ** : ਸੁਕਰਦੂ ਤੋਂ ਮੁਹੰਮਦ ਸ਼ਾਹ ਦੇ ਭੱਜਣ ਨਾਲ ਕਰਤਕਸ਼ਾ ਦੇ ਅਲੀਸ਼ੇਰ ਖ਼ਾਂ ਨੇ ਅਹਿਮਦ ਸ਼ਾਹ ਨਾਲ ਦੁਸ਼ਮਣੀ ਸਹੇੜ ਲਈ। ਅਲੀ ਸ਼ੇਰ ਖ਼ਾਂ ਨੂੰ ਦੰਡ ਦੇਣ ਲਈ ਅਹਿਮਦ ਸ਼ਾਹ ਨੇ ਖਰਮੰਗ ਤੇ ਧਾਵਾ ਬੋਲ ਦਿੱਤਾ। ਅਲੀਸ਼ੇਰ ਖ਼ਾਂ ਨੇ ਕਿਲ੍ਹੇ ਵਿਚੋਂ ਭੱਜ ਕੇ ਸੂਰੂ ਵਾਦੀ ਵਿਚ ਜਰਨੈਲ ਜ਼ੋਰਾਵਰ ਸਿੰਘ ਨਾਲ ਮੁਲਾਕਾਤ ਕੀਤੀ। ਉਹ ਜਰਨੈਲ ਜ਼ੋਰਾਵਰ ਸਿੰਘ ਨਾਲ ਚੰਗੇ ਸੰਬੰਧ ਬਨਾਉਣ ਵਿਚ ਸਫ਼ਲ ਹੋ ਗਿਆ। ਬਾਅਦ ਵਿਚ ਅਲੀਸ਼ੇਰ ਖ਼ਾਂ ਜੋ ਅਹਿਮਦਸ਼ਾਹ ਦਾ ਜਵਾਈ ਤੇ ਭਾਣਜਾ ਲੱਗਦਾ ਸੀ, ਨੂੰ ਬਗੈਰ ਕਿਸੇ ਸ਼ਰਤ ਦੇ ਆਪਣੇ ਇਲਾਕੇ ਵਿਚ ਵਾਪਸ ਆਉਣ ਦੀ ਇਜਾਜ਼ਤ ਦੇ ਦਿੱਤੀ। ਉਸ ਦੀ ਗੱਦੀ ਅਤੇ ਪਦਵੀ ਉਸ ਨੂੰ ਵਾਪਸ ਕਰ ਦਿੱਤੀ ਗਈ। ਅਲੀਸ਼ੇਰ ਦੀ ਹਮਦਰਦੀ ਸਦਾ ਹੀ ਮੁਹੰਮਦਸ਼ਾਹ ਨਾਲ ਰਹਿੰਦੀ ਸੀ ਜਿਹੜਾ ਕਿ ਉਸ ਦਾ ਸਕਾ ਸਾਲਾ ਸੀ। ਇਸ ਲਈ ਉਹ ਅਹਿਮਦ ਸ਼ਾਹ ਨੂੰ ਸਦਾ ਗੱਦੀ ਤੋਂ ਉਤਾਰ ਕੇ ਮੁਹੰਮਦ ਸ਼ਾਹ ਨੂੰ ਸੁਕਰਦੂ ਦਾ ਬਾਦਸ਼ਾਹ ਬਨਾਉਣ ਦੇ ਮੌਕੇ ਦੀ ਤਾੜ ਵਿਚ ਰਹਿੰਦਾ ਸੀ। ਅਲੀਸ਼ੇਰ ਖ਼ਾਂ ਦੀ ਮੌਤ ਤੋਂ ਪਿਛੋਂ ਖਰਮੰਗ ਦੀ ਸਪੁਰਦਦਾਰੀ ਅਹਿਮਦਸ਼ਾਹ ਦੀ ਆਪਣੀ ਚਾਹੁਤਾ ਪਤਨੀ ਦੇ ਭਰਾ ਹੈਦਰ ਖ਼ਾਂ ਨੂੰ ਸੌਂਪ ਦਿੱਤੀ ਗਈ ਅਤੇ ਉਸ ਨੂੰ ਸੁਕਰਦੂ ਦੀ ਅਧੀਨਗੀ ਥੱਲੇ ਕਰ ਲਿਆ ਗਿਆ।

**ਖਪਾਲੂ** : ਖਪਾਲੂ ਦਾ ਰਾਜਾ ਉਸ ਸਮੇਂ ਮੌਂਹਦੀ ਅਲੀ ਖ਼ਾਂ ਸੀ। ਉਸ ਨੇ ਲਦਾਖ ਦੇ ਗਿਆਲਪੋ ਦੀ ਸਹਾਇਤਾ ਨਾਲ ਆਪਣੇ ਦੋ ਭਰਾਵਾਂ ਦੌਲਤ ਅਲੀ ਖ਼ਾਂ ਅਤੇ ਮੁਹੰਮਦ ਸ਼ਾਹ ਨੂੰ ਆਪਣੇ ਇਲਾਕੇ ਵਿਚੋਂ ਕੱਢ ਕੇ ਨੁਬਰਾ (Nubra) ਦੇ ਅਸਥਾਨ ਤੇ ਕੈਦ ਕਰ ਦਿੱਤਾ।

ਮੋਂਹਦੀ ਅਲੀ ਖ਼ਾਂ ਨੇ ਪਰਕੂਤਾ (Parkuta) ਦੇ ਮੁਆਮਲੇ ਵਿਚ ਦਖ਼ਲ-ਅੰਦਾਜ਼ੀ ਕਰਕੇ ਸੁਕਰਦੂ ਦੇ ਰਾਜਾ ਅਹਿਮਦ ਸ਼ਾਹ ਨਾਲ ਦੁਸ਼ਮਣੀ ਪਾ ਲਈ। ਅਹਿਮਦ ਸ਼ਾਹ ਨੇ ਮੋਂਹਦੀ ਅਲੀ ਖ਼ਾਂ ਨੂੰ ਦੰਡ ਦੇਣ ਲਈ ਆਪਣੀਆਂ ਫ਼ੌਜਾਂ ਭੇਜੀਆਂ ਪਰ ਮੋਂਹਦੀ ਅਲੀ ਖ਼ਾਂ ਨੇ ਹਮਲਾਵਰ ਫ਼ੌਜਾਂ ਨੂੰ ਹਾਰ ਦੇ ਕੇ ਉਨ੍ਹਾਂ ਦੇ ਆਗੂ ਅਬਦੁਲ ਖ਼ਾਂ ਨੂੰ ਬੰਦੀ ਬਣਾ ਲਿਆ। ਅਹਿਮਦ ਸ਼ਾਹ ਨੇ ਅਬਦੁਲ ਖ਼ਾਂ ਨੂੰ ਛੁਡਾਉਣ ਲਈ ਹਰ ਯਤਨ ਕੀਤਾ, ਪ੍ਰੰਤੂ ਮੋਂਹਦੀ ਅਲੀ ਖ਼ਾਂ ਨੇ ਸਭ ਬੇਨਤੀਆਂ ਠੁਕਰਾ ਦਿੱਤੀਆਂ ਅਤੇ ਗੁੱਸੇ ਵਿਚ ਅਬਦੁਲ ਖ਼ਾਂ ਦੇ ਸਿਰ ਵਿਚ ਕਿੱਲ ਗਡਵਾ ਕੇ ਮਰਵਾ ਦਿੱਤਾ। ਇਸ ਗੱਲ ਉੱਤੇ ਅਹਿਮਦ ਸ਼ਾਹ ਨੂੰ ਬਹੁਤ ਗੁੱਸਾ ਆਇਆ ਅਤੇ ਉਸ ਨੇ ਫ਼ੌਜ ਲੈ ਕੇ ਖਪਾਲੂ ਦੇ ਰਾਜੇ ਤੋਂ ਬਦਲਾ ਲੈਣ ਲਈ ਉਸ ਉੱਤੇ ਧਾਵਾ ਬੋਲ ਦਿੱਤਾ।

ਉਸ ਦੇ ਇਸ ਹਮਲੇ ਵਿਚ ਕਸ਼ਮੀਰ ਦੇ ਸਿੱਖ ਗਵਰਨਰ ਨੇ ਸਹਾਇਤਾ ਕਰਨ ਵਜੋਂ ਅਹਿਮਦ ਸ਼ਾਹ ਨੂੰ ਸਿੱਖ ਫ਼ੌਜ ਦੇ ਇਕ ਹਜ਼ਾਰ ਪੰਜਾਬੀ ਮੁਸਲਮਾਨ ਸਿਪਾਹੀ ਦਿੱਤੇ। ਮੋਂਹਦੀ ਅਲੀ ਖ਼ਾਂ ਨੂੰ ਹਾਰ ਹੋਈ ਅਤੇ ਉਸ ਨੂੰ ਸੁਕਰਦੂ ਦੇ ਕਿਲ੍ਹੇ ਵਿਚ ਬੰਦੀ ਬਣਾ ਲਿਆ ਗਿਆ, ਜਿਥੇ ਕਿ ਉਸ ਨੂੰ ਬਹੁਤ ਕਠੋਰ ਅਤਿਆਚਾਰ ਅਤੇ ਤਕਲੀਫ਼ਾਂ ਦੇ ਕੇ ਕਤਲ ਕੀਤਾ ਗਿਆ। ਖਪਾਲੂ ਨੂੰ ਸੁਕਰਦੂ ਨਾਲ ਮਿਲਾ ਕੇ ਯੋਲ ਸ਼ਰੋਂਗ ਕਰੀਮ (Yol Sherung Karim) ਨੂੰ ਖਪਾਲੂ ਦਾ ਪ੍ਰਬੰਧਕ ਨੀਯਤ ਕਰ ਦਿੱਤਾ। ਉਹ ਇਸ ਮੰਤਵ ਵਿਚ ਅਸਫ਼ਲ ਹੋ ਗਿਆ ਕਿਉਂਕਿ ਲੋਕ ਉਸ ਦੇ ਭੈੜੇ ਰਾਜ ਪ੍ਰਬੰਧ ਤੋਂ ਤੰਗ ਆ ਗਏ ਅਤੇ ਉਹ ਰਾਜੇ ਮੁਹੰਮਦ ਅਲੀ ਖ਼ਾਂ ਦਾ ਕਤਲ ਜੋ ਸੁਕਰਦੂ (Skardu) ਦੇ ਅਹਿਮਦ ਸ਼ਾਹ ਨੇ ਬੜੀ ਬੇਰਹਿਮੀ ਨਾਲ ਕੀਤਾ ਸੀ ਵਜੋਂ ਬਹੁਤ ਗੁੱਸੇ ਵਿਚ ਸਨ ਅਤੇ ਬਦਲਾ ਲੈਣਾ ਚਾਹੁੰਦੇ ਸਨ। ਉਹ ਬਹੁਤ ਅਤ੍ਰਿਪਤ ਹੋ ਗਏ ਅਤੇ ਗਦਰ ਦੀ ਤਿਆਰੀ ਦੇ ਮੌਕੇ ਦੀ ਤਾੜ ਵਿਚ ਰਹਿੰਦੇ ਸਨ।

ਰੋਂਦੂ (ਰਾਜਾ ਅਲੀ ਖ਼ਾਂ) (Rondu), ਅਸਤੋਰ (ਰਾਜਾ ਜਾਬਰ ਖ਼ਾਂ), ਪਰਕੂਤਾ (Parkuta), ਰਾਜਾ ਗੁਲਾਮ ਸ਼ਾਹ, ਦੋਲਡੀ (ਰਾਜਾ ਅਹਿਮਦ ਸ਼ਾਹ) ਅਤੇ ਕਿਰਸ (ਰਾਜਾ ਕੁਮਰ ਖ਼ਾਂ) ਦੇ ਰਾਜੇ ਸਾਰੇ ਹੀ ਸੁਕਰਦੂ ਦੀ ਅਧੀਨਗੀ ਥੱਲੇ ਸਨ। ਉਹ ਹਰ ਵੇਲੇ ਆਪਣੀ ਗੁਲਾਮੀ ਦਾ ਜੂਹਾ ਲਾਹ ਸੁੱਟਣ ਦੀ ਕੋਸ਼ਿਸ਼ ਵਿਚ ਸਨ।

ਇਸ ਤਰ੍ਹਾਂ ਅੰਦਰੂਨੀ ਖਿਚੋਤਾਣ ਨੇ ਬਾਲਤਿਸਤਾਨ ਤੇ ਇਸ ਦੇ ਰਾਜਿਆਂ ਦੀ ਤਾਕਤ ਨੂੰ ਬਹੁਤ ਕਮਜ਼ੋਰ ਕਰ ਦਿੱਤਾ ਸੀ। ਬਦੇਸ਼ੀ ਹਮਲਾਵਰ ਸੌਖੇ ਢੰਗ ਨਾਲ ਹੀ ਉਸ ਨੂੰ ਅਧੀਨ ਕਰ ਸਕਦੇ ਸਨ।

**ਲਦਾਖ ਦੇ ਸੰਨ 1830 ਵਿਚ ਬਦੇਸ਼ੀ ਸੂਬਿਆਂ ਨਾਲ ਸੰਬੰਧ :** ਲਦਾਖ ਸਰਕਾਰ ਦੇ ਆਪਣੇ ਗਵਾਂਢੀਆਂ ਨਾਲ ਬੜੇ ਸਿੱਧੇ ਸੰਬੰਧ ਸਨ। ਉਨ੍ਹਾਂ ਦੀ ਬਦੇਸ਼ੀ ਨੀਤੀ ਤੇ ਰਾਜ ਸ਼ਾਸਨ ਵਿਧੀ ਕੇਵਲ ਰਾਜਨੀਤਿਕ ਅਤੇ ਤਜਾਰਤੀ ਤੌਰ ਤੇ ਬਾਲਤਿਸਤਾਨ, ਰੁਦੋਕ, ਚੀਨ, ਤੁਰਕਿਸਤਾਨ ਅਤੇ ਕਸ਼ਮੀਰ ਨਾਲ ਮਿਲਦੀ ਸੀ। ਲਹਾਸਾ ਨਾਲ ਤਅੱਲਕ ਨਿਰੋਲ ਧਾਰਮਿਕ ਜੋੜ ਅਤੇ ਬਿਉਪਾਰਕ ਹੱਦ ਤਕ ਸਨ।

ਤਿੱਬਤ ਤੇ ਲਦਾਖ ਦੇ ਲੋਕਾਂ ਦਾ ਆਪਸ ਵਿਚ ਕੁਦਰਤੀ ਰਿਸ਼ਤਾ ਨਾਤਾ ਸੀ,

ਉਹ ਇਕ ਬੋਲੀ ਬੋਲਦੇ, ਇਕ ਧਰਮ ਦੇ ਵਿਸ਼ਵਾਸੀ ਸਨ ਅਤੇ ਇਕੋ ਹੀ ਨਸਲ ਨਾਲ ਸੰਬੰਧਿਤ ਅਤੇ ਦਲਾਈ ਲਾਮਾ ਨੂੰ ਆਪਣਾ ਧਾਰਮਿਕ ਗੁਰੂ ਮੰਨਦੇ ਸਨ। ਲਦਾਖ ਦੇ ਗਿਆਲਪੋ ਦੀਆਂ ਭੇਜੀਆਂ ਹੋਈਆਂ ਵਾਰਸ਼ਿਕ ਸੁਗਾਤਾਂ ਦਲਾਈ ਲਾਮਾ ਨੂੰ ਇਕ ਧਾਰਮਿਕ ਗੁਰੂ ਸਮਝ ਕੇ ਪ੍ਰੇਮ, ਸ਼ਰਧਾ ਨਾਲ ਭੇਟਾ ਕੀਤੀਆਂ ਜਾਂਦੀਆਂ ਸਨ। ਲਦਾਖ ਦਾ ਲਹਾਸਾ ਨਾਲ ਕੋਈ ਵੀ ਰਾਜਨੀਤਿਕ ਸੰਬੰਧ ਨਹੀਂ ਸੀ ਅਤੇ ਨਾ ਹੀ ਲਦਾਖ ਕਿਸੇ ਤਰ੍ਹਾਂ ਵੀ ਦਲਾਈ ਲਾਮੇ ਦੇ ਰਾਜਸੀ ਤੌਰ ਤੇ ਅਧੀਨ ਸੀ।

ਕੁਰਾਕੁਰਮ, ਤੁਰਕਿਸਤਾਨ ਦੇ ਚੀਨੀ ਗਵਰਨਰ ਲਈ ਲਦਾਖ ਨੂੰ ਫਤਹਿ ਕਰਨ ਵਿਚ ਇਕ ਬਹੁਤ ਭਾਰੀ ਔਕੜ ਬਣਿਆ ਹੋਇਆ ਸੀ। ਦੇਸ਼ ਵਿਚ ਗਰੀਬੀ ਹੋਣ ਕਾਰਣ ਕਸ਼ਮੀਰ ਦੇ ਰਾਜਿਆਂ ਨੂੰ ਲਦਾਖ ਦੇ ਜਿੱਤਣ ਵਾਸਤੇ ਸ਼ੌਕ ਨਹੀਂ ਸੀ। ਲਦਾਖੀਆਂ ਦੇ ਇਨ੍ਹਾਂ ਦੋਵਾਂ ਗਵਾਂਢੀ ਸਰਕਾਰਾਂ ਨਾਲ ਬੜੇ ਚੰਗੇ ਸੰਬੰਧ ਸਨ।

ਪੱਛਮੀ ਤਿੱਬਤ ਦੇ ਰੁਦੋਕ ਤੇ ਗਰਤੋਕ (Gartok) ਜ਼ਿਲ੍ਹਿਆਂ ਅਤੇ ਲਦਾਖ ਦੇ ਦਰਮਿਆਨ ਬਹੁਤ ਚਿਰ ਸ਼ਾਂਤੀ ਰਹੀ। ਇਨ੍ਹਾਂ ਦੋਹਾ ਖਿੱਤਿਆਂ ਦੀ ਹੱਦਬੰਦੀ 1687 ਈ. ਵਿਚ ਲਦਾਖੀਆਂ ਨੇ ਕਸ਼ਮੀਰੀ ਮੁਗ਼ਲਾਂ ਤੇ ਭਾਰਤ ਦੇ ਬਾਦਸ਼ਾਹ ਦੀ ਸਹਾਇਤਾ ਨਾਲ ਪੱਥਰਾਂ ਦੇ ਢੇਰਾਂ ਦੀਆਂ ਬੁਰਜੀਆਂ ਨਾਲ ਬਣਾਈ ਹੋਈ ਸੀ।

ਬਾਲਤਿਸਤਾਨ ਲਦਾਖ ਦੇ ਪੱਛਮ ਵਿਚ ਸੀ ਅਤੇ ਇਨ੍ਹਾਂ ਦੋਹਾਂ ਦੇਸ਼ਾਂ ਦੇ ਵਿਚਕਾਰ ਹੱਦਾਂ ਉੱਤੇ ਹਮੇਸ਼ਾਂ ਖਿਚੋਤਾਣ ਰਹਿੰਦੀ ਤੇ ਹੱਦ ਉੱਤੇ ਝਗੜੇ ਹੁੰਦੇ ਰਹਿੰਦੇ ਸਨ। ਇਨ੍ਹਾਂ ਘਟਨਾਵਾਂ ਕਰਕੇ ਅਕਸਰ ਹੱਦਾਂ ਉੱਤੇ ਸਥਾਨਿਕ ਅਫ਼ਸਰਾਂ ਵਿਚ ਕਾਨਫਰੰਸਾਂ ਹੁੰਦੀਆਂ ਰਹਿੰਦੀਆਂ। ਪਰ ਇਨ੍ਹਾਂ ਦੋਹਾਂ ਦੇਸ਼ਾਂ ਦੇ ਦਰਮਿਆਨ ਦੁਸ਼ਮਣੀ ਵਧਦੀ ਗਈ। ਬਾਲਟੀ ਮੁਸਲਮਾਨ ਸਨ ਤੇ ਲਦਾਖੀ ਬੋਧੀ। ਇਸ ਲਈ ਧਾਰਮਿਕ ਵਿਰੋਧ ਕਾਰਣ ਦੋਹਾਂ ਗਵਾਂਢੀ ਸੂਬਿਆਂ ਵਿਚ ਕੁਦਰਤੀ ਤੌਰ ਤੇ ਦੁਸ਼ਮਣੀ ਸੀ। ਲਦਾਖੀ ਸਦਾ ਬਾਲਟੀਆਂ ਦੇ ਲਦਾਖ ਉੱਪਰ ਵਧੀਕੀਆਂ ਤੇ ਹਮਲੇ ਨੂੰ ਰੋਕਣ ਦੀ ਤਿਆਰੀ ਵਿਚ ਰਹਿੰਦੇ ਸਨ, ਅਤੇ ਬਾਲਟੀ ਹਮੇਸ਼ਾਂ ਲਦਾਖੀਆਂ ਨੂੰ ਨੀਵਾਂ ਦਿਖਾਉਣ ਦੀ ਕੋਸ਼ਿਸ਼ ਵਿਚ ਰਹਿੰਦੇ ਸਨ।

ਜਦ ਸੰਨ 1822 ਵਿਚ ਮੂਰਕਰਾਫਟ ਲਦਾਖ ਵਿਚ ਆਇਆ ਤਾਂ ਗਿਆਲਪੋ ਨੇ ਕਸ਼ਮੀਰ ਦੇ ਸਿੱਖ ਗਵਰਨਰ ਨੂੰ ਵਾਰਸ਼ਿਕ ਲਗਾਨ ਦੇਣਾ ਸ਼ੁਰੂ ਕਰ ਦਿੱਤਾ। ਮਹਾਰਾਜਾ ਰਣਜੀਤ ਸਿੰਘ ਇਸ ਗੱਲ ਤੇ ਖ਼ੁਸ਼ ਸੀ ਕਿ ਸਿੱਖਾਂ ਦੀ ਕਸ਼ਮੀਰ ਦੀ ਜਿੱਤ ਅਤੇ ਸ੍ਰੀਨਗਰ ਦੇ ਸਿੱਖ ਗਵਰਨਰ ਦੇ ਲਦਾਖ ਦੇ ਹਮਲੇ ਦੇ ਡਰ ਤੋਂ ਗਿਆਲਪੋ ਨੂੰ ਸਖ਼ਤ ਡਰ ਪਾ ਕੇ ਸਿੱਖਾਂ ਦੀ ਅਧੀਨਗੀ ਪ੍ਰਵਾਨ ਕਰਨੀ ਪਈ। ਮੂਰਕਰਾਫਟ ਅਨੁਸਾਰ ਗਿਆਲਪੋ ਨੇ ਭਾਰਤ ਦੀ ਅੰਗਰੇਜ਼ ਸਰਕਾਰ ਨੂੰ ਸੁਨੇਹਾ ਭੇਜਿਆ ਸੀ ਕਿ ਉਹ ਉਸ ਨੂੰ ਆਪਣਾ ਅਧੀਨ ਜਗੀਰਦਾਰ ਰਾਜਾ ਸਵੀਕਾਰ ਕਰ ਲੈਣ ਅਤੇ ਡੋਗਰਿਆਂ ਤੇ ਸਿੱਖਾਂ ਦੇ ਲਦਾਖ ਉੱਪਰ ਹਮਲਿਆਂ ਦੇ ਖ਼ਿਲਾਫ਼ ਰਖਸ਼ਾ ਕਰਨ। ਗਿਆਲਪੋ ਇਹ ਸਮਝਦਾ ਸੀ ਕਿ ਅਜਿਹਾ ਬੰਦੋਬਸਤ ਲਦਾਖੀਆਂ ਤੇ ਅੰਗਰੇਜ਼ਾਂ ਵਾਸਤੇ ਲਾਭਦਾਇਕ ਸਿੱਧ ਹੋਵੇਗਾ। ਹੋਰ ਇਤਿਹਾਸਕਾਰਾਂ ਦਾ ਖ਼ਿਆਲ ਸੀ ਕਿ ਇਹ ਯੋਜਨਾ ਮੂਰਕਰਾਫਟ ਨੇ ਖ਼ੁਦ ਗਿਆਲਪੋ ਨੂੰ

ਦੀਜੀ। ਪ੍ਰੰਤੂ ਗਿਆਲਪੋ ਨੇ ਇਸ ਨੂੰ ਸਵੀਕਾਰ ਨਾ ਕੀਤਾ। ਮੂਰਕਰਾਫਟ ਦੀਆਂ ਆਪਣੀਆਂ ਲਿਖਤਾਂ ਵੀ ਏਸੇ ਹੀ ਸਿਧਾਂਤ ਨੂੰ ਸਿੱਧ ਕਰਦੀਆਂ ਹਨ। ਉਸ ਦੇ ਕਥਨ ਅਨੁਸਾਰ ਅਜਿਹਾ ਕਦਮ ਲਦਾਖੀਆਂ ਵਾਸਤੇ ਹੋ ਸਕਦਾ ਸੀ ਅਤੇ ਭਾਰਤ ਵਿਚ ਅੰਗਰੇਜ਼ਾਂ ਨੂੰ ਬਿਉਪਾਰਕ ਤੌਰ ਤੇ ਲਾਭ ਹੋ ਸਕਦਾ ਸੀ।

ਮੈਂ ਪ੍ਰੋਫੈਸਰ ਵਿਲਸਨ ਦੀ ਲਿਖਤ ਦੇ ਨਾਲ ਇਸ ਗੱਲ ਤੇ ਸਹਿਮਤ ਹਾਂ ਕਿ ਲਦਾਖ ਨਾਲ ਅੰਗਰੇਜ਼ਾਂ ਦੀ ਮਿੱਤਰਤਾ ਅੰਗਰੇਜ਼ਾਂ ਲਈ ਚੀਨ, ਤੁਰਕਿਸਤਾਨ ਦੇ ਨਾਲ ਵਿਉਪਾਰ ਅਤੇ ਵਿਹਾਰ ਕਾਇਮ ਕਰਨ ਵਾਸਤੇ ਬਹੁਤ ਹੀ ਲਾਭਦਾਇਕ ਹੋ ਸਕਦੀ ਸੀ।

1834 ਈ. ਵਿਚ ਡਾਕਟਰ ਹੈਂਡਰਸਨ ਭਾਰਤ ਵਿਚ ਅੰਗਰੇਜ਼ ਸਰਕਾਰ ਦੀ ਆਗਿਆ ਬਗੈਰ ਹੀ ਲੇਹ ਵਿਚ ਚਲਾ ਗਿਆ। ਇਕ ਕਰਤਾ ਦਾ ਕਥਨ ਹੈ ਕਿ ਲੇਹ ਦੇ ਗਿਆਲਪੋ ਨੇ ਉਸ ਨੂੰ ਡੋਗਰੇ ਸਿੱਖ ਧਾੜਵੀਆਂ ਦੇ ਖਿਲਾਫ਼ ਅੰਗਰੇਜ਼ਾਂ ਤੋਂ ਸਹਾਇਤਾ ਲੈਣ ਵਾਸਤੇ ਸੱਦਾ ਭੇਜਿਆ ਸੀ। ਉਸ ਦੇ ਮੁਤਾਬਿਕ ਲੇਹ ਦਾ ਰਾਜਾ ਡੋਗਰਿਆਂ ਅਤੇ ਸਿੱਖਾਂ ਦੀ ਹਕੂਮਤ ਦੇ ਥੱਲੇ ਆਉਣ ਨਾਲੋਂ ਅੰਗਰੇਜ਼ ਸਰਕਾਰ ਦੀ ਅਧੀਨਗੀ ਸਵੀਕਾਰ ਕਰਨ ਲਈ ਰਾਜ਼ੀ ਸੀ "ਉਸ ਨੂੰ ਪੱਕਾ ਵਿਸ਼ਵਾਸ ਹੋ ਚੁੱਕਾ ਸੀ ਕਿ ਭਾਰਤ ਦੇ ਹੁਕਮਰਾਨ ਯਾਨੀ ਅੰਗਰੇਜ਼ਾਂ ਨੇ ਲਾਹੌਰ ਦੇ ਸ਼ੇਰ ਮਹਾਰਾਜਾ ਰਣਜੀਤ ਸਿੰਘ ਦਾ ਸਿੰਧ ਉੱਤੇ ਕਬਜ਼ਾ ਨਹੀਂ ਸੀ ਹੋਣ ਦਿੱਤਾ ਅਤੇ ਤਿੱਬਤ ਦੇ ਸਿੱਧੇ ਸਾਦੇ ਲੋਕ ਇਹ ਸੋਚਦੇ ਸਨ ਕਿ ਅੰਗਰੇਜ਼ ਰਣਜੀਤ ਸਿੰਘ ਦੇ ਅਧੀਨ ਰਾਜੇ ਗੁਲਾਬ ਸਿੰਘ ਕੋਲੋਂ ਵੀ ਲਦਾਖ ਨੂੰ ਬਚਾ ਲੈਣਗੇ।" (ਕਨਿੰਘਮ)

ਇਹ ਵੀ ਖ਼ਿਆਲ ਕੀਤਾ ਜਾਂਦਾ ਹੈ ਕਿ ਗਿਆਲਪੋ ਨੇ ਡਾ. ਹੈਂਡਰਸਨ ਨੂੰ ਚਿੱਠੀ ਦਿੱਤੀ ਜਿਸ ਵਿਚ ਉਸ ਨੇ ਭਾਰਤ ਦੀ ਅੰਗਰੇਜ਼ ਸਰਕਾਰ ਦੀ ਅਧੀਨਗੀ ਸਵੀਕਾਰ ਕਰਨ ਲਈ ਬੇਨਤੀ ਕੀਤੀ ਸੀ ਪ੍ਰੰਤੂ ਡਾ. ਹੈਂਡਰਸਨ ਨੇ ਅਜਿਹੀ ਚਿੱਠੀ ਸਵੀਕਾਰ ਕਰਨੋਂ ਨਾਂਹ ਕਰ ਦਿੱਤੀ। 1833 ਈ. ਵਿਚ ਹੈਂਡਰਸਨ ਦੀਆਂ ਗੁਪਤ ਚਾਲਾਂ ਦੀ ਖ਼ਬਰ ਦਾ ਜਰਨੈਲ ਜ਼ੋਰਾਵਰ ਸਿੰਘ ਨੂੰ ਪਤਾ ਲੱਗਾ, ਜਿਸ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਰਾਜਾ ਗੁਲਾਬ ਸਿੰਘ ਦੀ ਰਾਹੀਂ ਖ਼ਬਰ ਪਹੁੰਚਾਈ। ਮਹਾਰਾਜਾ ਰਣਜੀਤ ਸਿੰਘ ਨੇ ਅੰਗਰੇਜ਼ੀ ਸਰਕਾਰ ਨੂੰ ਲੁਧਿਆਣੇ ਦੇ ਅੰਗਰੇਜ਼ ਏਲਚੀ ਰਾਹੀਂ ਪੱਤਰ ਭੇਜਿਆ ਅਤੇ ਅੱਗੇ ਤੋਂ ਅਜਿਹੀਆਂ ਕਾਰਵਾਈਆਂ ਰੋਕਣ ਲਈ ਬੇਨਤੀ ਕੀਤੀ। ਭਾਰਤ ਦੀ ਅੰਗਰੇਜ਼ ਸਰਕਾਰ ਨੇ ਝਟਪਟ ਡਾ. ਹੈਂਡਰਸਨ ਨੂੰ ਜ਼ਾਹਿਰ ਤੌਰ ਤੇ ਦੰਡ ਦੇ ਦਿੱਤਾ ਅਤੇ ਦੱਸਿਆ ਕਿ ਉਹ ਲਦਾਖ ਵਿਚ ਸਰਕਾਰ ਦੀ ਆਗਿਆ ਬਗੈਰ ਹੀ ਗਿਆ ਸੀ। ਉਸ ਨੂੰ ਝਟਪਟ ਵਾਪਿਸ ਬੁਲਾ ਲਿਆ ਗਿਆ। ਹੈਂਡਰਸਨ ਲਾਹੌਰ ਮਹਾਰਾਜਾ ਰਣਜੀਤ ਸਿੰਘ ਪਾਸ ਪੁੱਜਾ ਅਤੇ ਉਸ ਨੇ ਚਲਾਕੀ ਨਾਲ ਮਹਾਰਾਜਾ ਪਾਸ ਲੇਹ ਦੇ ਗਿਆਲਪੋ ਦੇ ਹੱਥੋਂ ਆਪਣੀ ਨਜਾਇਜ਼ ਹਿਰਾਸਤ ਦੀ ਸ਼ਿਕਾਇਤ ਕੀਤੀ ਅਤੇ ਆਪਣੇ ਲੇਹ ਦੇ ਸਫ਼ਰ ਦੇ ਅਸਲੀ ਮੰਤਵ ਨੂੰ ਮਹਾਰਾਜਾ ਪਾਸ ਜ਼ਾਹਿਰ ਨਾ ਹੋਣ ਦਿੱਤਾ।

ਮੇਰੇ ਖ਼ਿਆਲ ਵਿਚ ਡਾ. ਹੈਂਡਰਸਨ ਨੂੰ ਭਾਰਤ ਦੀ ਅੰਗਰੇਜ਼ ਸਰਕਾਰ ਨੇ ਸਾਜ਼ਿਸ਼ ਨਾਲ ਹੀ ਲੇਹ ਭੇਜਿਆ ਸੀ ਤਾਂ ਕਿ ਲੇਹ ਦੇ ਗਿਆਲਪੋ ਨੂੰ ਅੰਗਰੇਜ਼ ਸਰਕਾਰ ਦੇ ਅਸਰ

ਥੱਲੇ ਲਿਆਂਦਾ ਜਾਵੇ, ਕਿਉਂਕਿ ਉਹ ਲਦਾਖ ਵਿਚ ਸਿੱਖਾਂ ਦੀਆਂ ਜਿੱਤਾਂ ਵਿਚ ਅੜਾਉਣੀ ਪਾਉਣੀ ਚਾਹੁੰਦੇ ਸਨ ਅਤੇ ਆਪਣੀ ਧਾਕ ਇਸ ਖਿੱਤੇ ਵਿਚ ਜਮਾਉਣਾ ਚਾਹੁੰਦੇ ਸਨ।

## ਲਦਾਖ ਤੇ ਚੜ੍ਹਾਈ ਦੇ ਸਿੱਧੇ ਕਾਰਣ

**ਸਿੱਖਾਂ ਅਤੇ ਡੋਗਰਿਆਂ ਦੀ ਜਿੱਤ ਦੀ ਇੱਛਾ :** 1819 ਈ. ਤਕ ਰਾਜਾ ਗੁਲਾਬ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਦੀ ਆਗਿਆ ਅਨੁਸਾਰ ਜੰਮੂ ਅਤੇ ਇਸ ਦੇ ਆਲੇ ਦੁਆਲੇ ਦੇ ਇਲਾਕਿਆਂ ਉੱਤੇ ਆਪਣਾ ਅਧਿਕਾਰ ਕਰ ਲਿਆ। ਉਸ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਉਸੇ ਸਾਲ ਹੀ ਸਰਕਾਰੀ ਤੌਰ ਤੇ ਰਾਜਾ ਦੀ ਪਦਵੀ ਦਿੱਤੀ। ਆਪਣੇ ਹੱਥੀਂ ਉਸ ਨੂੰ ਰਾਜ ਤਿਲਕ ਲਾਇਆ। ਗੁਲਾਬ ਸਿੰਘ ਨੇ 1820 ਈ. ਵਿਚ ਕਿਸ਼ਤਵਾੜ ਦੇ ਰਾਜਾ ਨੂੰ ਹਾਰ ਦੇ ਕੇ ਕਿਸ਼ਤਵਾੜ ਨੂੰ ਸਿੱਖ ਰਾਜ ਵਿਚ ਮਿਲਾ ਲਿਆ। ਇਸ ਇਲਾਕੇ ਵਿਚ ਆਪਣਾ ਪੱਕਾ ਅਧਿਕਾਰ ਜਮਾਉਣ ਤੋਂ ਬਾਅਦ ਉਸ ਨੇ ਆਪਣੇ ਸਿੱਖ ਤੇ ਡੋਗਰਾ ਫ਼ੌਜੀਆਂ ਦੀ ਬੀਰਤਾ ਤੇ ਉਤਸ਼ਾਹ ਦੀ ਪ੍ਰੀਖਿਆ ਕਿਸੇ ਹੋਰ ਥਾਂ ਕਰਨੀ ਚਾਹੀ। ਰਾਜਨੀਤੀ ਵਿਚ ਹੁਸ਼ਿਆਰ ਹੋਣ ਕਰਕੇ ਉਸ ਨੇ ਆਪਣੇ ਹੁਕਮਰਾਨ ਮਹਾਰਾਜਾ ਰਣਜੀਤ ਸਿੰਘ ਦੀ ਆਗਿਆ ਲੈਣ ਤੋਂ ਛੁੱਟ ਹਿਮਾਲਿਆ ਦੇ ਇਲਾਕਿਆਂ ਦੀਆਂ ਜਿੱਤਾਂ ਲਈ ਈਸਟ ਇੰਡੀਆ ਕੰਪਨੀ ਦੀ ਵੀ ਖੁਫ਼ੀਆ ਤੌਰ ਤੇ ਪ੍ਰਵਾਨਗੀ ਲੈ ਲਈ।

ਉਸ ਸਮੇਂ ਕਸ਼ਮੀਰ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦਾ ਇਕ ਸੂਬਾ ਸੀ। ਕਸ਼ਮੀਰ ਦੇ ਗਵਰਨਰ ਨੇ ਲਦਾਖ ਨੂੰ ਜਿੱਤਣ ਵਾਸਤੇ ਕਈ ਵਾਰੀ ਸੋਚਿਆ ਅਤੇ ਇਸ ਸੰਬੰਧ ਵਿਚ ਲਾਹੌਰ ਦਰਬਾਰ ਤੋਂ ਆਗਿਆ ਲੈਣ ਦੀ ਦਰਖ਼ਾਸਤ ਵੀ ਕੀਤੀ ਪਰ ਮਹਾਰਾਜਾ ਰਣਜੀਤ ਸਿੰਘ ਨੇ ਉਸ ਦੀ ਬੇਨਤੀ ਸਵੀਕਾਰ ਨਾ ਕੀਤੀ। ਦੂਸਰੀ ਤਰਫ਼ ਰਾਜਾ ਗੁਲਾਬ ਸਿੰਘ ਦੇ ਭਰਾਵਾਂ ਰਾਜਾ ਧਿਆਨ ਸਿੰਘ ਤੇ ਰਾਜਾ ਸੁਚੇਤ ਸਿੰਘ ਦਾ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਕਾਫ਼ੀ ਅਸਰ ਰਸੂਖ ਸੀ। ਧਿਆਨ ਸਿੰਘ ਰਾਜ ਵਿਚ ਇਕ ਮੰਨਿਆ-ਪਰ-ਮੰਨਿਆ ਵਜ਼ੀਰ ਸੀ; ਉਸ ਨੇ ਸੋਚ ਰਖਿਆ ਸੀ ਕਿ ਲਦਾਖ ਨੂੰ ਉਸ ਦੇ ਭਰਾ ਰਾਜਾ ਗੁਲਾਬ ਸਿੰਘ ਤੋਂ ਛੁਟ ਕੋਈ ਨਾ ਜਿੱਤੇ। ਸੁਚੇਤ ਸਿੰਘ ਨੂੰ ਵੀ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਇਕ ਵੱਡੀ ਪਦਵੀ ਹਾਸਿਲ ਸੀ ਅਤੇ ਇਸ ਤਰ੍ਹਾਂ ਮਹਾਰਾਜਾ ਤਕ ਉਸ ਦੀ ਸਿੱਧੀ ਹੀ ਪਹੁੰਚ ਸੀ। ਰਾਜਾ ਸੁਚੇਤ ਸਿੰਘ ਵੀ ਦਿਲੋਂ ਇਹ ਚਾਹੁੰਦਾ ਸੀ ਕਿ ਲਦਾਖ ਦੀ ਮੁਹਿੰਮ ਲਈ ਵੀ ਮਹਾਰਾਜਾ ਰਣਜੀਤ ਸਿੰਘ ਰਾਜਾ ਗੁਲਾਬ ਸਿੰਘ ਨੂੰ ਹੀ ਸਪੁਰਦਦਾਰੀ ਦੇਵੇ ਕਿਉਂਕਿ ਜੋ ਉਸ ਦੇ ਖ਼ਾਨਦਾਨ ਦਾ ਵਕਾਰ ਅੱਗੇ ਵਧ ਸਕੇ ਅਤੇ ਆਰਥਿਕ ਲਾਭ ਉਸ ਦੇ ਭਾਈ ਨੂੰ ਮਿਲ ਸਕੇ। ਅਜਿਹੀ ਆਗਿਆ ਮਹਾਰਾਜਾ ਰਣਜੀਤ ਸਿੰਘ ਨੇ ਅੰਤ ਦੇ ਹੀ ਦਿੱਤੀ ਅਤੇ ਰਾਜਾ ਗੁਲਾਬ ਸਿੰਘ ਨੂੰ ਲਦਾਖ ਦੀ ਜਿੱਤ ਵਾਸਤੇ ਜ਼ਿਮੇਂਵਾਰੀ ਸੰਭਾਲੀ ਗਈ। ਕਸ਼ਮੀਰ ਦੇ ਗਵਰਨਰ ਨੂੰ ਵੀ ਮਹਾਰਾਜਾ ਰਣਜੀਤ ਸਿੰਘ ਨੇ ਰਾਜਾ ਗੁਲਾਬ ਸਿੰਘ ਦੀ ਬੇਨਤੀ ਉੱਤੇ, ਲਦਾਖ ਦੇ ਮਾਮਲਿਆਂ ਵਿਚ ਦਖ਼ਲ ਦੇਣ ਤੋਂ ਜਾਂ ਮੁਹਿੰਮ ਦੀ ਕਿਸੇ ਕਿਸਮ ਦੀ ਰੁਕਾਵਟ ਕਰਨ ਤੋਂ ਰੋਕਣ ਲਈ ਹੁਕਮ ਦੇ ਦਿੱਤਾ। ਮਹਾਰਾਜਾ ਰਣਜੀਤ ਸਿੰਘ ਨੇ ਜੰਮੂ ਦੇ ਗਵਰਨਰ ਨੂੰ ਇਹ ਪ੍ਰਵਾਨਗੀ ਦੇ ਦਿੱਤੀ ਕਿ ਜਦ ਸਮਾਂ ਅਨੁਕੂਲ ਹੋਵੇ ਉਹ ਗਿਲਗਤ ਤੇ ਆਕ੍ਰਮਣ ਕਰਕੇ ਸਿੱਖ ਰਾਜ ਵਿਚ ਮਿਲਾ ਲਵੇ। ਸੁਕਰਦੂ ਦੀ ਮੁਹਿੰਮ ਦੀ ਜ਼ਿਮੇਂਵਾਰੀ ਵੀ

ਮਹਾਰਾਜਾ ਰਣਜੀਤ ਸਿੰਘ ਨੇ ਗੁਲਾਬ ਸਿੰਘ ਨੂੰ ਹੀ ਦੇ ਦਿੱਤੀ। ਪਰ ਮਹਾਰਾਜਾ ਰਣਜੀਤ ਸਿੰਘ ਨੇ ਸਾਫ਼ ਤੌਰ ਤੇ ਦੱਸ ਦਿੱਤਾ ਕਿ ਜਦ ਤਕ ਮੁਹਿੰਮਾਂ ਦੀ ਯੋਜਨਾ ਪੂਰੇ ਤੌਰ ਤੇ ਉਹ ਖ਼ੁਦ ਮਨਜ਼ੂਰ ਨਾ ਕਰੇ ਕੋਈ ਮੁਹਿੰਮ ਨਹੀਂ ਸ਼ੁਰੂ ਕੀਤੀ ਜਾਵੇਗੀ।

**ਅੰਗਰੇਜ਼ ਦਾ ਰੂਸ ਦੇ ਵਧਣ ਨੂੰ ਰੋਕਣਾ :** ਸਿੱਖਾਂ ਦੀਆਂ ਲਦਾਖੀ ਮੁਹਿੰਮਾਂ ਦਾ ਕਦਮ ਭਾਰਤ ਦੇ ਅੰਗਰੇਜ਼ ਸਿਆਸਤਦਾਨਾਂ ਨੇ ਬਹੁਤ ਸਲਾਹਿਆ। ਉਹ ਹਿਮਾਲੀਆ ਦੇ ਇਨ੍ਹਾਂ ਖਿੱਤਿਆਂ ਨੂੰ ਮੱਧ ਏਸ਼ੀਆ ਰਾਹੀਂ ਰੂਸ ਦੇ ਸਰ ਕਰਨ ਅਤੇ ਅਸਰ ਰਸੂਖ ਫੈਲਣ ਤੋਂ ਡਰਦੇ ਸਨ। ਰੂਸ ਦਾ ਜ਼ਾਰ ਮੱਧ ਏਸ਼ੀਆ ਦੇ ਇਲਾਕੇ ਅਤੇ ਰਿਆਸਤਾਂ ਨੂੰ ਆਪਣੇ ਰਾਜ ਵਿਚ ਬਹੁਤ ਤੇਜ਼ੀ ਨਾਲ ਮਿਲਾ ਰਿਹਾ ਸੀ। ਰੂਸ ਦੀ ਇਹ ਨੀਤੀ ਅਤੇ ਉਸ ਦੀ ਮੱਧ ਏਸ਼ੀਆ ਵਿਚ ਦਿਨ-ਬ-ਦਿਨ ਵਧਦੀ ਤਾਕਤ ਨੇ ਅੰਗਰੇਜ਼ਾਂ ਦੇ ਦਿਲ ਵਿਚ ਇਹ ਖ਼ਤਰਾ ਪਾ ਦਿੱਤਾ ਕਿ ਰੂਸ ਕਸ਼ਮੀਰ ਅਤੇ ਅਫ਼ਗਾਨਿਸਤਾਨ ਨੂੰ ਜਿੱਤ ਕੇ ਭਾਰਤ ਤੇ ਵੀ ਕਬਜ਼ਾ ਕਰਨਾ ਚਾਹੁੰਦਾ ਹੈ। ਹਿਮਾਲੀਆ ਦੇ ਉੱਤਰੀ ਖਿੱਤੇ ਅਤੇ ਸਾਰੀਆਂ ਰਿਆਸਤਾਂ ਜੋ ਹਿਮਾਲੀਆ ਤੋਂ ਪਾਰ ਉੱਤਰ ਵਿਚ ਵਾਕਿਆ ਸਨ, ਕਮਜ਼ੋਰ ਸਨ ਤੇ ਆਪਣੇ ਆਪ ਦੀ ਰੱਖਿਆ ਕਰਨ ਦੇ ਯੋਗ ਨਹੀਂ ਸਨ। ਇਸ ਗੱਲ ਵਿਚ ਅੰਗਰੇਜ਼ ਸਰਕਾਰ ਦੀ ਦਿਲਚਸਪੀ ਸੀ ਕਿ ਇਹ ਸੂਬੇ ਮਜ਼ਬੂਤ ਸਿੱਖ ਰਾਜ ਵਿਚ ਸ਼ਾਮਿਲ ਹੋ ਜਾਣ। ਉਹ ਇਹ ਚੰਗੀ ਤਰ੍ਹਾਂ ਜਾਣਦੇ ਸਨ ਕਿ ਅੰਤ ਵਿਚ ਸਿੱਖ ਰਾਜ ਨੂੰ ਉਨ੍ਹਾਂ ਆਪਣੀ ਸਾਜ਼ਿਸ਼ ਨਾਲ ਖ਼ਤਮ ਕਰਨਾ ਸੀ ਤੇ ਇਹ ਬਾਹਰਲੇ ਸੂਬੇ ਖ਼ੁਦ ਆਪਣੇ ਆਪ ਇਨ੍ਹਾਂ ਦੇ ਹੱਥ ਆ ਜਾਣਗੇ। ਇਸ ਲਈ ਉਨ੍ਹਾਂ ਨੇ ਲਾਹੌਰ ਦਰਬਾਰ ਨੂੰ ਹਿਮਾਲੀਆ ਤੇ ਉਸ ਦੇ ਪਾਰ ਮੱਧ-ਏਸ਼ੀਆ ਦੇ ਇਲਾਕਿਆਂ ਦੀਆਂ ਜਿੱਤਾਂ ਵਾਸਤੇ ਜ਼ਰੂਰ ਹੀ ਉਕਸਾਇਆ ਹੋਵੇਗਾ। ਇਸ ਲਈ ਉਨ੍ਹਾਂ ਦੀ ਗੁਲਾਬ ਸਿੰਘ ਨੂੰ ਖ਼ੁਫ਼ੀਆ ਆਗਿਆ ਦੇਣੀ ਇਕ ਸੋਚੀ ਹੋਈ ਨੀਤੀ ਦੇ ਅਨੁਕੂਲ ਸੀ। ਮਹਾਰਾਜਾ ਰਣਜੀਤ ਸਿੰਘ 1809 ਈ. ਦੇ ਰੋਪੜ ਦੇ ਅਹਿਦਨਾਮੇ ਦੇ ਮੁਤਾਬਿਕ ਅੰਗਰੇਜ਼ਾਂ ਦਾ ਮਿੱਤਰ ਸੀ। ਇਹ ਅੰਗਰੇਜ਼ਾਂ ਲਈ ਲਾਭਦਾਇਕ ਸੀ ਕਿ ਉਸ ਵੱਲੋਂ ਚੀਨ ਅਤੇ ਰੂਸ ਦੀਆਂ ਸਾਮਰਾਜੀ ਤਾਕਤਾਂ ਦੇ ਦਰਮਿਆਨ ਮਹਾਰਾਜਾ ਰਣਜੀਤ ਸਿੰਘ ਦਾ ਸਿੱਖ ਰਾਜ ਇਕ ਮਜ਼ਬੂਤ ਬਫ਼ਰ (Buffer) ਸਟੇਟ ਦਾ ਕੰਮ ਦੇਵੇ ਜਦ ਤਕ ਕਿ ਉਹ ਖ਼ੁਦ ਇਸ ਰਾਜ ਦਾ ਖ਼ਾਤਮਾ ਕਰਨ ਦੇ ਕਾਬਲ ਨਹੀਂ ਸਨ ਹੋ ਜਾਂਦੇ।

ਅੰਗਰੇਜ਼ਾਂ ਨੇ ਲਦਾਖ ਦੀ ਮਹੱਤਵਪੂਰਣ ਪੋਜ਼ੀਸ਼ਨ ਨੂੰ ਸਾਹਮਣੇ ਰਖ ਕੇ ਰਾਜਾ ਗੁਲਾਬ ਸਿੰਘ ਦੀਆਂ ਲਦਾਖੀ ਮੁਹਿੰਮਾਂ ਦੇ ਦ੍ਰਿਸ਼ਟੀਕੋਣ ਨੂੰ ਬਹੁਤ ਲਾਭਦਾਇਕ ਸਮਝਿਆ ਤਾਂ ਕਿ :

(ੳ) ਉਹ ਇਤਨਾ ਮਜ਼ਬੂਤ ਬਣ ਜਾਵੇ ਕਿ ਉਹ ਆਉਣ ਵਾਲੇ ਸਮੇਂ ਵਿਚ ਮਹਾ-ਰਾਜਾ ਰਣਜੀਤ ਸਿੰਘ ਦੇ ਵਾਰਸਾਂ ਦਾ ਮੁਕਾਬਲਾ ਕਰ ਸਕੇ ਅਤੇ ਸਿੱਖਾਂ ਦੇ ਰਾਜ ਦਾ ਖ਼ਾਤਮਾ ਕਰਨ ਲਈ ਅੰਗਰੇਜ਼ੀ ਹਕੂਮਤ ਦਾ ਸਾਥ ਦੇਵੇ। ਉਨ੍ਹਾਂ ਨੂੰ ਇਹ ਵਿਸ਼ਵਾਸ ਸੀ ਕਿ ਰਾਜਾ ਗੁਲਾਬ ਸਿੰਘ ਇਕ ਦਿਨ ਅੰਗਰੇਜ਼ੀ ਸਰਕਾਰ ਦੇ ਹੱਥਾਂ ਵਿਚ ਖੇਡੇਗਾ ਅਤੇ ਉਸ ਨੇ ਕੀਤਾ ਵੀ ਇਸ ਤਰ੍ਹਾਂ ਹੀ, ਜਦੋਂ ਕਿ ਉਸ ਨੇ ਅੰਗਰੇਜ਼ਾਂ ਦੇ ਖ਼ਿਲਾਫ਼ ਸਿੱਖਾਂ ਦੀਆਂ ਲੜਾਈਆਂ ਸਮੇਂ ਸਿੱਖ ਰਾਜ ਦੀ ਸਹਾਇਤਾ ਨਾ ਕੀਤੀ, ਅਤੇ ਅੰਗਰੇਜ਼ ਸਰਕਾਰ ਪਾਸੋਂ ਕਸ਼ਮੀਰ ਲੈਣ ਵਿਚ ਸਫਲ ਹੋ ਗਿਆ। ਇਹ ਗਲ ਉਸ ਨੇ 16 ਮਈ 1846 ਈ. ਵਿਚ ਅੰਮ੍ਰਿਤਸਰ ਵਿਖੇ

ਆਪਣੇ ਭਾਸ਼ਨ ਵਿਚ ਸਾਫ਼ ਕਹੀ ਕਿ ਉਸ ਨੂੰ ਅੰਗਰੇਜ਼ ਸਰਕਾਰ ਨੇ ਪਹਿਲਾਂ ਹੀ ਰਾਜਾ ਬਣਾ ਦਿੱਤਾ ਸੀ। ਉਸ ਨੇ ਉਸ ਸਮੇਂ ਕਿਹਾ ਕਿ ਉਹ ਅਸਲ ਵਿਚ ਅੰਗਰੇਜ਼ਾਂ ਦਾ ਜ਼ਰ ਖ਼ਰੀਦ ਜਾਂ ਸੋਨੇ ਨਾਲ ਖ਼ਰੀਦਿਆ ਹੋਇਆ ਨੌਕਰ ਹੈ।

(ਅ) ਲਦਾਖ ਨੂੰ ਦੂਸਰੇ ਲੋਕਾਂ ਦੀਆਂ ਫ਼ੌਜਾਂ ਦੀ ਮਦਦ ਨਾਲ ਸਰ ਕਰਨਾ ਅਤੇ ਰਾਜਾ ਗੁਲਾਬ ਸਿੰਘ ਨੂੰ ਤਿੱਬਤੀਆਂ ਦੇ ਖ਼ਿਲਾਫ਼ ਹਾਨੀਕਾਰਕ ਮੁਹਿੰਮਾਂ ਲਈ ਲਾਈ ਰਖਣਾ ਅੰਗਰੇਜ਼ਾਂ ਦੀ ਸਿਆਣੀ ਲੜਾਈ ਦੀ ਇਕ ਚਾਲ ਸਮਝੀ ਜਾ ਸਕਦੀ ਹੈ। ਉਨ੍ਹਾਂ ਦੇ ਖ਼ਿਆਲ ਵਿਚ ਇਹ ਮੁਹਿੰਮ ਰਾਜਾ ਗੁਲਾਬ ਸਿੰਘ ਨੂੰ ਅੰਤ ਵਿਚ ਇੰਨਾ ਥਕਾ ਦੇਵੇਗੀ ਕਿ ਉਹ ਤਿੱਬਤ ਵਿਚ ਆਪਣਾ ਅਧਿਕਾਰ ਬਣਾਉਣ ਲਈ ਅੰਗਰੇਜ਼ ਸਰਕਾਰ ਤੋਂ ਸਹਾਇਤਾ ਮੰਗੇਗਾ।

(ੲ) ਲੈਫ਼ਟੀਨੈਂਟ ਕਰਨਲ ਮੂਰਕਰਾਫ਼ਟ (Moorcraft) ਤੇ ਡਾ. ਹੈਂਡਰਸਨ ਨੇ 1834 ਈ. ਵਿਚ ਗਿਆਲਪੋ ਨੂੰ ਅੰਗਰੇਜ਼ ਸਰਕਾਰ ਦੇ ਅਸਰ ਥੱਲੇ ਲਿਆਉਣ ਦੇ ਬਹੁਤ ਯਤਨ ਕੀਤੇ ਸਨ ਪਰ ਉਹ ਉਨ੍ਹਾਂ ਦੀਆਂ ਚਾਲਾਂ ਵਿਚ ਨਾ ਆਇਆ।

(ਸ) ਜਰਨੈਲ ਜ਼ੋਰਾਵਰ ਸਿੰਘ ਦੀ ਲਦਾਖ ਦੀ ਦੂਸਰੀ ਮੁਹਿੰਮ ਸਮੇਂ ਲੇਹ ਦੀ ਗੱਦੀ ਦਾ ਅਸਲੀ ਵਾਰਸ ਗਫ਼ਰੂਲ (Gafrool) ਪਤਨੀ ਅਤੇ ਮਾਤਾ ਸਮੇਤ ਸੰਨ 1834 ਵਿਚ ਸ਼ਿਮਲੇ ਵਲ ਨੱਠ ਗਿਆ। ਉਸ ਨੇ ਰਾਜਾ ਗੁਲਾਬ ਸਿੰਘ ਦੇ ਹਮਲੇ ਦੇ ਖ਼ਿਲਾਫ਼ ਅੰਗਰੇਜ਼ ਗਵਰਨਰ ਜਨਰਲ ਤੋਂ ਮਦਦ ਲੈਣੀ ਚਾਹੀ। ਗਵਰਨਰ ਨੇ ਉੱਤਰ ਵਿਚ ਕਿਹਾ ਕਿ "ਲਾਹੌਰ ਦਾ ਹੁਕਮਰਾਨ ਅੰਗਰੇਜ਼ ਸਰਕਾਰ ਦਾ ਦੋਸਤ ਹੈ ਅਤੇ ਉਸ ਦੇ ਖ਼ਿਲਾਫ਼ ਇਸ ਸਮੇਂ ਕੋਈ ਸਹਾਇਤਾ ਨਹੀਂ ਦਿੱਤੀ ਜਾ ਸਕਦੀ, ਪ੍ਰੰਤੂ ਉਹ ਸਮਾਂ ਦੂਰ ਨਹੀਂ, ਜਦੋਂ ਤੇਰਾ ਦੇਸ਼ ਵੀ ਅੰਗਰੇਜ਼ੀ ਸਰਕਾਰ ਦਾ ਇਕ ਅੰਗ ਹੋਵੇਗਾ। ਤਾਂ ਫਿਰ ਅਸੀਂ ਤੇਰਾ ਇਲਾਕਾ ਤੈਨੂੰ ਵਾਪਿਸ ਕਰਨ ਲਈ ਸੋਚਾਂਗੇ। ਉਨਾਂ ਸਮਾਂ ਤੁਸੀਂ ਸ਼ਿਮਲੇ ਵਿਚ ਠਹਿਰੋ ਅਤੇ ਅੰਗਰੇਜ਼ ਸਰਕਾਰ ਤੁਹਾਡੀ ਦੇਖ ਭਾਲ ਕਰੇਗੀ।"

ਇਹ ਗੱਲ ਬੜੀ ਵੇਖਣ ਯੋਗ ਹੈ ਕਿ ਸੰਨ 1841 ਈ. ਵਿਚ ਜਦੋਂ ਜਰਨੈਲ ਜ਼ੋਰਾਵਰ ਸਿੰਘ ਨੇ ਰੁਦੋਕ ਦੇ ਪੱਛਮੀ ਤਿੱਬਤੀਅਨ ਇਲਾਕੇ ਗਰਤੋਕ (Gartok) ਅਤੇ ਟਕਲਾਕੋਟ (Taklakot) ਸਿੱਖ ਰਾਜ ਦੇ ਵਿਚ ਮਿਲਾ ਲਏ ਅਤੇ ਬਾਕੀ ਲਦਾਖ ਆਦਿ ਦੇ ਸਰਹੱਦੀ ਇਲਾਕਿਆਂ ਨੂੰ ਅਧੀਨ ਕਰ ਲਿਆ, ਜਿਸ ਨਾਲ ਸਿੱਖ ਰਾਜ ਦੀਆਂ ਹੱਦਾਂ ਹਿਮਾਲੀਆ ਦੀ ਧਾਰ ਦੇ ਪਰਲੇ ਪਾਰ ਅਲਾਹਬਾਦ ਦੇ ਜ਼ਿਲ੍ਹੇ ਅਤੇ ਨੇਪਾਲ ਦੀਆਂ ਸਰਹਦਾਂ ਦੇ ਨਾਲ ਜਾ ਕੇ ਟਕਰਾ ਗਈਆਂ ਤਾਂ ਈਸਟ ਇੰਡੀਆ ਕੰਪਨੀ ਨੂੰ ਬਹੁਤ ਚਿੜ ਲੱਗੀ ਅਤੇ ਉਹ ਗੰਭੀਰ ਫ਼ਿਕਰਮੰਦ ਹੋ ਗਈ। ਉਨ੍ਹਾਂ ਨੇ ਜਰਨੈਲ ਜ਼ੋਰਾਵਰ ਸਿੰਘ ਦੀ ਤਿੱਬਤੀ ਮੁਹਿੰਮ ਨੂੰ ਪੱਕੇ ਤੌਰ ਤੇ ਵਾਪਿਸ ਬੁਲਾਉਣ ਲਈ ਸਾਜ਼ਿਸ਼ ਸ਼ੁਰੂ ਕਰ ਦਿੱਤੀ। ਤਿੱਬਤੀ ਫ਼ੌਜਾਂ ਨੂੰ ਪੱਛਮੀ ਤਿੱਬਤ ਵਿਚ ਬੜੀ ਮਾਰੂ ਹਾਰ ਹੋ ਚੁੱਕੀ ਸੀ। ਉਹ ਉਸ ਸਮੇਂ ਜਥੇਬੰਦੀ ਤੋਂ ਖਿਲਰ ਪੁਲਰ ਗਈਆਂ ਸਨ ਅਤੇ ਅਤਿ ਕਮਜ਼ੋਰ ਹੋ ਗਈਆਂ ਸਨ। ਉਸ ਸਮੇਂ ਜਰਨੈਲ ਜ਼ੋਰਾਵਰ ਸਿੰਘ ਬਗੈਰ ਕਿਸੇ ਰੁਕਾਵਟ ਤੇ ਤਕਲੀਫ਼ ਤੋਂ ਜੇ ਚਾਹੁੰਦਾ ਤਾਂ ਲਹਾਸਾ ਨੂੰ ਵੀ ਅਧੀਨ ਕਰ ਸਕਦਾ ਸੀ। ਉਹ ਘੱਟੋ ਘੱਟ ਮਰੀਅਮ ਲਾ ਦੇ ਦੱਰੇ ਰਾਹੀਂ ਉਪਜਾਊ ਤੇ ਖੁਸ਼ਹਾਲ ਬ੍ਰਹਮਪੁੱਤਰ ਦੀ ਗਰਮ ਵਾਦੀ ਤਕ ਪਹੁੰਚ ਸਕਦਾ ਸੀ, ਜਿਥੇ ਕਿ ਉਸਦੀ ਫ਼ੌਜ ਸਰਦੀਆਂ ਵਿਚ ਆਰਾਮ

ਕਰਕੇ ਦੁਬਾਰਾ ਲੜਨ ਯੋਗ ਹੋ ਸਕਦੀ ਸੀ ਤੇ ਸਾਰੇ ਤਿੱਬਤ ਤੇ ਕਾਬੂ ਪਾ ਸਕਦੀ ਸੀ। ਇਹ ਧਿਆਨ ਯੋਗ ਗੱਲ ਹੈ ਕਿ ਪੱਛਮੀ ਤਿੱਬਤ ਦਾ ਇਲਾਕਾ 14,000 ਫੁੱਟ ਦੀ ਉਚਾਈ ਤੇ ਹੈ ਅਤੇ ਬ੍ਰਹਮਪੁੱਤਰ ਦੀ ਵਾਦੀ ਸਿਰਫ 5,000 ਤੋਂ ਲੈ ਕੇ 7,000 ਫੁੱਟ ਦੀ ਉਚਾਈ ਤੱਕ ਹੈ। ਇਸ ਲਈ ਮੁਕਾਬਲੇ ਦੇ ਤੌਰ ਤੇ ਬ੍ਰਹਮਪੁੱਤਰ ਦੀ ਵਾਦੀ ਪੱਛਮੀ ਤਿੱਬਤ ਨਾਲੋਂ ਵਧੇਰੇ ਗਰਮ ਹੈ।

ਅੰਗਰੇਜ਼ਾਂ ਦੇ ਹੁਸ਼ਿਆਰ ਅਫ਼ਸਰਾਂ ਦੀ ਸਾਜ਼ਿਸ਼ ਨੇ ਜ਼ੋਰਾਵਰ ਸਿੰਘ ਦੀ ਜਿੱਤ ਹਾਰ ਵਿਚ ਬਦਲ ਦਿੱਤੀ ਅਤੇ ਉਸ ਦੀਆਂ ਫ਼ੌਜਾਂ ਦੀ ਤਬਾਹੀ ਕਰਵਾ ਦਿੱਤੀ। ਅੰਗਰੇਜ਼ ਸਰਕਾਰ ਸਿੱਖਾਂ ਤੇ ਰਾਜਾ ਗੁਲਾਬ ਸਿੰਘ ਨੂੰ ਜ਼ਿਆਦਾ ਮਜ਼ਬੂਤ ਨਹੀਂ ਸੀ ਹੋਣ ਦੇਣਾ ਚਾਹੁੰਦੀ। ਮਿਸਟਰ ਕਨਿੰਘਮ ਜੋ ਅਲਾਹਾਬਾਦ ਕਮਿਸ਼ਨਰ ਸੀ, ਨੇ ਈਸਟ ਇੰਡੀਆ ਕੰਪਨੀ ਦੇ ਇਕ ਅਹਿਲਕਾਰ ਦੇ ਹੱਥੀਂ ਜਰਨੈਲ ਜ਼ੋਰਾਵਰ ਸਿੰਘ ਨੂੰ ਟਕਲਾਕੋਟ ਵਿਚ ਇਹ ਸੁਨੇਹਾ ਭੇਜਿਆ ਕਿ 'ਠੰਡ ਉਤਰ ਰਹੀ ਹੈ ਦੁਸ਼ਮਣ ਬਹੁਤ ਤਿਆਰੀ ਵਿਚ ਹੈ ਅਤੇ ਤੇਰੇ ਖਿਲਾਫ਼ ਹਮਲਾ ਕਰਨ ਲਈ ਕਿਸੇ ਅਨੁਕੂਲ ਸਮੇਂ ਦੀ ਉਡੀਕ ਵਿਚ ਹੈ, ਤੂੰ ਲੇਹ ਵਾਲੇ ਆਪਣੇ ਅੱਡਿਆਂ ਤੋਂ ਬਹੁਤ ਦੂਰ ਨਿਕਲ ਆਇਆ ਹੈਂ। ਇਨ੍ਹਾਂ ਹਾਲਤਾਂ ਵਿਚ ਤੇਰੇ ਵਾਸਤੇ ਫ਼ੌਜਾਂ ਨੂੰ ਅੱਗੇ ਲੈ ਜਾਣਾ ਅਸੰਭਵ ਹੈ ਅਤੇ ਜੇ ਤੇਰਾ ਤਿੱਬਤ ਨੂੰ ਜਿੱਤਣ ਦਾ ਪੱਕਾ ਇਰਾਦਾ ਹੈ ਤਾਂ ਮੈਂ ਸਲਾਹ ਦੇਂਦਾ ਹਾਂ ਕਿ ਹੁਣ ਆਪਣੀ ਫ਼ੌਜ ਦਾ ਜ਼ਿਆਦਾ ਹਿੱਸਾ ਲਦਾਖ ਵਿਚ ਲੈ ਜਾ ਅਤੇ ਦੁਬਾਰਾ ਹਮਲਾ ਸ਼ੁਰੂ ਕਰਨ ਲਈ ਤੈਨੂੰ ਆਉਣ ਵਾਲੀ ਬਸੰਤ ਰੁੱਤ ਦੀ ਉਡੀਕ ਕਰਨੀ ਚਾਹੀਦੀ ਹੈ।"

ਜਰਨੈਲ ਜ਼ੋਰਾਵਰ ਸਿੰਘ ਜਾਣਦਾ ਸੀ ਕਿ ਇਹ ਕੇਵਲ ਇਕ ਮਿੱਤਰ ਦੀ ਸਲਾਹ ਹੀ ਨਹੀਂ ਸੀ ਸਗੋਂ ਇਕ ਪੱਕਾ ਹੁਕਮ ਸੀ। ਉਹ ਜਾਣਦਾ ਸੀ ਕਿ ਉਸ ਦਾ ਮਾਲਕ ਰਾਜਾ ਗੁਲਾਬ ਸਿੰਘ ਅੰਗਰੇਜ਼ਾਂ ਦਾ ਅੰਦਰੂਨੀ ਤੌਰ ਤੇ ਗੂੜ੍ਹਾ ਮਿੱਤਰ ਹੈ। ਉਸ ਨੂੰ ਆਪਣੀ ਮੁਹਿਮ ਨੂੰ ਬੰਦ ਕਰਨ ਤੋਂ ਸਿਵਾਏ ਕੋਈ ਦੂਸਰਾ ਚਾਰਾ ਨਹੀਂ ਸੀ। ਇਸ ਮੁਹਿਮ ਦੇ ਬੰਦ ਕਰਨ ਨਾਲ ਤਿੱਬਤੀਆਂ ਨੂੰ ਦੁਬਾਰਾ ਸੁਖ ਦਾ ਸਾਹ ਮਿਲਿਆ। ਹੁਣ ਉਨ੍ਹਾਂ ਨੂੰ ਜਥੇਬੰਦ ਹੋਣ, ਆਪਣੀਆਂ ਫ਼ੌਜਾਂ ਨੂੰ ਹਥਿਆਰਬੰਦ ਤੇ ਤਰਤੀਬ ਦੇਣ ਵਿਚ ਅਤੇ ਪੱਛਮੀ ਤਿੱਬਤ ਵਿਚ ਜਰਨੈਲ ਜ਼ੋਰਾਵਰ ਸਿੰਘ ਦੇ ਜਿੱਤੇ ਹੋਏ ਇਲਾਕਿਆਂ ਤੇ ਮੁੜ ਧਾਵਾ ਬੋਲ ਕੇ ਵਾਪਸ ਖੋਹਣ ਦਾ ਮੌਕਾ ਮਿਲ ਗਿਆ। ਤਿੱਬਤੀਆਂ ਨੂੰ ਜਰਨੈਲ ਜ਼ੋਰਾਵਰ ਸਿੰਘ ਦਾ ਤਿੱਬਤ ਵਿਚ ਥੋੜ੍ਹੀ ਫ਼ੌਜ ਛੱਡ ਕੇ ਲਦਾਖ ਨੂੰ ਮੁੜ ਜਾਣ ਦਾ ਬਹੁਤ ਲਾਭ ਹੋਇਆ। ਉਨ੍ਹਾਂ ਨੇ ਅੱਧ ਦਸੰਬਰ ਵਿਚ ਟੋਯੋ (Toyo) ਦੇ ਮੈਦਾਨ ਵਿਚ ਹਮਲਾ ਸ਼ੁਰੂ ਕਰ ਦਿੱਤਾ। ਸਿੱਖ ਫ਼ੌਜਾਂ ਅਚਨਚੇਤ ਸੁੱਤੀਆਂ ਪਈਆਂ ਹੀ ਘੇਰੇ ਵਿਚ ਆ ਗਈਆਂ। ਜਰਨੈਲ ਜ਼ੋਰਾਵਰ ਸਿੰਘ ਲਦਾਖ ਦੇ ਰਸਤੇ ਨੂੰ ਜਾਂਦਾ ਹੋਇਆ ਮਾਨ ਸਰੋਵਰ ਦੀ ਯਾਤਰਾ ਕਰ ਰਿਹਾ ਸੀ ਅਤੇ ਉਸ ਦੀਆਂ ਫ਼ੌਜਾਂ ਬਾਹਰ ਪੱਛਮੀ ਤਿੱਬਤ ਦੇ ਟੋਯੋ ਦੇ ਮੈਦਾਨ ਵਿਚ ਬਿਲਕੁਲ ਅਵੇਸਲੀਆਂ ਹੋ ਕੇ ਅਰਾਮ ਕਰ ਰਹੀਆਂ ਸਨ। ਉਨ੍ਹਾਂ ਉਤੇ ਤਿੱਬਤੀਆਂ ਨੇ ਜੋ ਕਿ ਸਰਦੀ ਦੇ ਮੌਸਮ ਵਿਚ ਰਾਤ ਨੂੰ ਵੀ ਲੜਾਈ ਲੜਨ ਤੇ ਹਰਕਤ ਕਰਨ ਦੇ ਅਤੇ ਬਗੈਰ ਤੰਬੂਆਂ ਦੇ ਖੁੱਲ੍ਹੇ ਮੈਦਾਨ ਵਿਚ ਰਹਿਣ ਦੇ ਆਦੀ ਸਨ, ਰਾਤ ਦੇ ਸਮੇਂ ਹਮਲਾ ਕਰ

ਦਿੱਤਾ। ਇਸ ਵੇਲੇ ਸਿਫਰ ਦੇ ਥੱਲੇ ਤਾਪਮਾਨ ਵਿਚ ਉਨ੍ਹਾਂ ਨੂੰ ਲੜਨਾ ਪਿਆ ਜਿਸ ਨੇ ਜਰਨੈਲ ਜ਼ੋਰਾਵਰ ਸਿੰਘ ਦੀਆਂ ਫ਼ੌਜਾਂ ਦੀ ਪੂਰੀ ਤਰ੍ਹਾਂ ਬਰਬਾਦੀ ਕਰ ਦਿੱਤੀ।

ਰਾਜਾ ਗੁਲਾਬ ਸਿੰਘ ਨੇ ਫਿਰ ਅੰਗਰੇਜ਼ ਸਰਕਾਰ ਦੀ ਸਲਾਹ ਤੇ ਦਬਾ ਥੱਲੇ 1842 ਈ. ਵਿਚ ਲਹਾਸਾ ਦੇ ਆਗੂਆਂ ਨਾਲ ਸੰਧੀ ਕਰ ਲਈ। ਇਸ ਸੰਧੀ ਅਨੁਸਾਰ ਰਾਜਾ ਗੁਲਾਬ ਸਿੰਘ ਨੇ ਤਿੱਬਤ ਵਿਚ ਜਿੱਤੇ ਹੋਏ ਇਲਾਕਿਆਂ ਤੇ ਆਪਣਾ ਅਧਿਕਾਰ ਛੱਡ ਦਿੱਤਾ। ਇਹ ਸੰਧੀ ਮਹਾਰਾਜਾ ਸ਼ੇਰ ਸਿੰਘ ਦੇ ਨਾਂ ਉਤੇ ਗੁਲਾਬ ਸਿੰਘ ਨੇ ਕੀਤੀ। ਲਦਾਖ ਸਿੱਖਾਂ ਪਾਸ ਹੀ ਰਹਿ ਗਿਆ। ਦੋਹਾਂ ਧਿਰਾਂ ਨੇ ਮੰਨ ਲਿਆ ਕਿ ਲਹਾਸਾ ਤੇ ਲੇਹ ਦੇ ਵਿਚਾਲੇ ਸਰਹੱਦ ਤੇ ਖੁੱਲ੍ਹ ਦੀ ਨੀਤੀ ਰਖੀ ਜਾਵੇਗੀ ਅਤੇ ਬੋਧੀ ਦਲਾਈਲਾਮਾ ਨੂੰ ਆਪਣਾ ਧਾਰਮਿਕ ਗੁਰੂ ਮੰਨੀ ਰਖਣਗੇ। ਹਦਬੰਦੀ ਉਹੋ ਹੀ ਮੰਨੀ ਗਈ ਜਿਹੜੀ ਕਿ ਉਸ ਸਮੇਂ ਪ੍ਰਚੱਲਿਤ ਸੀ।

ਭਾਵੇਂ ਪਹਿਲਾਂ ਲਦਾਖ ਉਤੇ ਅੰਗਰੇਜ਼ ਸਰਕਾਰ ਨੇ ਇਕ ਸੰਧੀ ਦੇ ਰਾਹੀਂ ਰਾਜਾ ਗੁਲਾਬ ਸਿੰਘ ਦਾ ਹੱਕ ਮੰਨ ਲਿਆ ਸੀ ਪਰ ਜਿਸ ਸੰਧੀ ਰਾਹੀਂ ਸੰਨ 1846 ਵਿਚ ਉਸ ਨੂੰ ਕਸ਼ਮੀਰ ਮਿਲਿਆ ਸੀ, ਉਸ ਵਿਚ ਕਿਸੇ ਢੰਗ ਨਾਲ ਅੰਗਰੇਜ਼ ਸਰਕਾਰ ਨੇ ਲੇਹ ਉੱਤੇ ਆਪਣਾ ਕਬਜ਼ਾ ਜਾਰੀ ਰਖਿਆ ਅਤੇ 1847 ਈ. ਤਕ ਲਦਾਖ ਉਨ੍ਹਾਂ ਦੀ ਖ਼ਾਸ ਨਿਗਰਾਨੀ ਵਿਚ ਰਿਹਾ। ਹਾਲਾਂ ਕਿ ਲਦਾਖ ਕਸ਼ਮੀਰ ਦੀ ਰਿਆਸਤ ਦਾ ਹਿੱਸਾ ਸੀ। 1846 ਈ. ਤੋਂ 1886 ਈ. ਦੇ ਦਰਮਿਆਨ ਅੰਗਰੇਜ਼ ਸਰਕਾਰ ਨੇ ਆਪ ਲੇਹ ਦੇ ਅਧਿਕਾਰੀ ਰਾਹੀਂ ਲਦਾਖ ਵਿਚੋਂ ਰਾਜਨੀਤਿਕ ਦੂਤ ਲਹਾਸਾ ਵਿਚ ਭੇਜਣ ਦੇ ਯਤਨ ਜਾਰੀ ਰਖੇ ਪ੍ਰੰਤੂ ਲਹਾਸਾ ਦੇ ਹੁਕਮਰਾਨਾਂ ਨੇ ਇਸ ਗੱਲ ਦੀ ਆਗਿਆ ਨਾ ਦਿੱਤੀ। ਉਨ੍ਹਾਂ ਨੇ ਲਦਾਖ ਦੇ ਲਾਮਿਆਂ ਨੂੰ ਅੰਗਰੇਜ਼ਾਂ ਦੇ ਇਨ੍ਹਾਂ ਯਤਨਾਂ ਨੂੰ ਚੰਗੀ ਤਰ੍ਹਾਂ ਰੋਕਣ ਲਈ ਕਿਹਾ। ਉਨ੍ਹਾਂ ਨੇ ਇਹ ਫੈਸਲਾ ਕੀਤਾ ਕਿ ਕੋਈ ਅੰਗਰੇਜ਼ੀ ਦੂਤ ਵੀ ਲਦਾਖ ਵਿਚੋਂ ਤਿੱਬਤ ਵਿਚ ਨਾ ਭੇਜਿਆ ਜਾਵੇ।

**ਲਦਾਖ ਦੇ ਆਗੂਆਂ ਵਿਚ ਫੁੱਟ :** ਲਦਾਖ ਦੇ ਹਮਲੇ ਦਾ ਫੌਰੀ ਕਾਰਣ ਟਿੰਬਸ (Timbus) ਦੇ ਰਾਜੇ ਦੀ ਜਰਨੈਲ ਜ਼ੋਰਾਵਰ ਸਿੰਘ ਪਾਸੋਂ ਮਦਦ ਲਈ ਬੇਨਤੀ ਸੀ। ਉਸ ਸਮੇਂ ਜ਼ੋਰਾਵਰ ਸਿੰਘ ਕਿਸ਼ਤਵਾੜ ਦੇ ਸਥਾਨ ਤੇ ਗੁਆਂਢੀ ਡੋਗਰਿਆਂ ਦੇ ਇਲਾਕੇ ਦਾ ਗਵਰਨਰ ਸੀ। ਉਸ ਨੇ ਡੋਗਰਿਆਂ ਪਾਸੋਂ ਆਪਣੇ ਦੋ ਦੁਸ਼ਮਣਾਂ ਪੁਸ਼ਕੁਮ ਅਤੇ ਸੋਤ ਦੇ ਰਾਜਿਆਂ ਦੇ ਖ਼ਿਲਾਫ਼ ਸਹਾਇਤਾ ਮੰਗੀ। ਪੁਸ਼ਕੁਮ ਅਤੇ ਸੋਤ ਦੇ ਜਗੀਰਦਾਰ, ਟਿੰਬਸ ਦੇ ਉਸ ਸਮੇਂ ਦੇ ਰਾਜੇ ਨੂੰ ਉਸ ਦੇ ਇਲਾਕੇ ਵਿਚੋਂ ਕੱਢ ਕੇ ਉਸ ਦਾ ਇਲਾਕਾ ਆਪਣੀ ਜਗੀਰਦਾਰੀ ਵਿਚ ਮਿਲਾਉਣਾ ਚਾਹੁੰਦੇ ਸਨ। ਟਿੰਬਸ ਦੇ ਰਾਜੇ ਨੇ ਇਨ੍ਹਾਂ ਦੋਹਾਂ ਰਾਜਿਆਂ ਦੇ ਵਰਤਾਉ ਅਤੇ ਵਿਹਾਰਾਂ ਦੀ ਲਦਾਖ ਦੇ ਗਿਆਲਪੋ ਪਾਸ ਸ਼ਿਕਾਇਤ ਕੀਤੀ। ਪੁਸ਼ਕੁਮ ਦਾ ਰਾਜਾ ਗਿਆਲਪੋ ਦਾ ਨੇੜੇ ਦਾ ਰਿਸ਼ਤੇਦਾਰ ਸੀ। ਇਸ ਲਈ ਲਦਾਖ ਦੇ ਰਾਜੇ ਨੇ ਇਸ ਗੱਲ ਵਲ ਕੋਈ ਧਿਆਨ ਨਾ ਦਿੱਤਾ। ਆਖਿਰ ਤੰਗ ਆ ਕੇ ਟਿੰਬਸ ਨੇ ਕਿਸ਼ਤਵਾੜ ਦੇ ਗਵਰਨਰ ਪਾਸੋਂ ਸਹਾਇਤਾ ਲੈਣ ਦਾ ਪ੍ਰਬੰਧ ਕੀਤਾ। ਜ਼ੋਰਾਵਰ ਸਿੰਘ ਅੱਗੇ ਹੀ ਅਜਿਹੇ ਮੌਕੇ ਦੀ ਭਾਲ ਵਿਚ ਸੀ ਜੋ ਹੁਣ ਉਸ ਨੂੰ ਕੁਦਰਤ ਨੇ ਦੇ ਦਿੱਤਾ।

**ਮੁਹਿੰਮ ਦੀ ਅਗਵਾਈ :** ਤਿੱਬਤ ਦੇ ਰਾਜੇ ਦੀ ਬੇਨਤੀ ਜਰਨੈਲ ਜ਼ੋਰਾਵਰ ਸਿੰਘ ਨੇ ਜੰਮੂ ਦਰਬਾਰ ਵਿਚ ਪਹੁੰਚਾ ਦਿੱਤੀ। ਰਾਜਾ ਗੁਲਾਬ ਸਿੰਘ ਆਪਣੀ ਇੱਛਾ ਪੂਰੀ ਕਰਨ ਵਾਸਤੇ ਹਿਮਾਲੀਆ ਦੇ ਇਲਾਕੇ ਨੂੰ ਜਿੱਤਣ ਲਈ ਅਜਿਹੇ ਮੌਕੇ ਦੀ ਉਡੀਕ ਕਰ ਰਿਹਾ ਸੀ। ਉਸ ਨੇ ਮਹਾਰਾਜਾ ਰਣਜੀਤ ਸਿੰਘ ਦੀ ਮਨਜ਼ੂਰੀ ਨਾਲ ਚੜ੍ਹਾਈ ਦਾ ਝੱਟਪਟ ਹੁਕਮ ਦੇ ਦਿੱਤਾ ਅਤੇ ਇਸ ਫ਼ੌਜ ਦੀ ਅਗਵਾਈ ਜਰਨੈਲ ਜ਼ੋਰਾਵਰ ਸਿੰਘ ਨੂੰ ਸੌਂਪੀ ਗਈ ਜੋ ਪਹਿਲਾਂ ਹੀ ਰਿਆਸੀ ਤੇ ਕਿਸ਼ਤਵਾੜ ਦੀਆਂ ਲੜਾਈਆਂ ਵਿਚ ਆਪਣੇ ਜੌਹਰ ਦਿਖਾ ਚੁੱਕਾ ਸੀ। ਜ਼ੋਰਾਵਰ ਸਿੰਘ ਇਕ ਮਹਾਨ ਆਗੂ ਯੁੱਧ ਕੌਸ਼ਲਤਾ ਵਿਚ ਪੂਰਾ, ਬਹਾਦਰ, ਲੜਾਕਾ ਅਤੇ ਆਪਣੇ ਮਾਲਕ ਤੇ ਸਿੱਖ ਰਾਜ ਦਾ ਇਕ ਵਫ਼ਾਦਾਰ ਨੌਕਰ ਸੀ। ਇਸ ਲਈ ਇਹ ਹੁਕਮ ਪਾ ਕੇ ਉਸ ਨੇ ਆਪਣੀ ਫ਼ੌਜ ਨੂੰ ਕੂਚ ਦਾ ਹੁਕਮ ਦੇ ਦਿੱਤਾ। ਤਿਆਰੀ ਤਾਂ ਪਹਿਲਾਂ ਹੀ ਕੀਤੀ ਹੋਈ ਸੀ।

# ਲਦਾਖ ਦੀ ਪਹਿਲੀ ਮੁਹਿੰਮ

## ਹਿਮਾਲੀਆ ਦੀ ਪਹਿਲੀ ਜਿੱਤ

**ਬੇਟਕੋਲ ਤਕ ਪਹੁੰਚ** : ਪੁਰਾਤਨ ਸਮੇਂ ਤੋਂ ਕਿਸ਼ਤਵਾੜ ਅਤੇ ਜੰਮੂ ਤੋਂ ਲਦਾਖ ਨੂੰ ਜਾਣ ਵਾਲਾ ਰਸਤਾ ਹਿਮਾਲੀਆ ਨੂੰ ਬੇਟਕੋਲ ਦੇ ਦੱਰੇ ਦੇ ਰਾਹੀਂ ਪਾਰ ਕਰਦਾ ਸੀ। ਉਹੀਂ ਦਿਨੀਂ ਲੋਕ ਕਸ਼ਮੀਰ ਰਾਹੀਂ ਹੋ ਕੇ ਜ਼ੋਜੀਲਾ ਦੇ ਰਸਤੇ ਨੂੰ ਨਹੀਂ ਸਨ ਅਪਣਾਉਂਦੇ। ਸੋ ਜਰਨੈਲ ਜ਼ੋਰਾਵਰ ਸਿੰਘ ਨੇ ਇਤਿਹਾਸਿਕ ਰਸਤੇ ਨੂੰ ਹੀ ਚੁਣ ਕੇ ਲਦਾਖ ਉੱਤੇ ਹਮਲਾ ਕੀਤਾ। ਉਸ ਲਈ ਜ਼ੋਜੀਲਾ ਦੇ ਰਾਹੀਂ ਮੁਹਿੰਮ ਲਿਜਾਣ ਦਾ ਸੁਆਲ ਹੀ ਨਹੀਂ ਸੀ ਪੈਂਦਾ ਹੁੰਦਾ, ਕਿਉਂਕਿ ਕਸ਼ਮੀਰ ਦਾ ਸਿੱਖ ਗਵਰਨਰ ਇਹ ਨਹੀਂ ਸੀ ਪਸੰਦ ਕਰਦਾ ਕਿ ਹੋਰ ਕੋਈ ਜਰਨੈਲ ਉਸ ਦੇ ਇਲਾਕੇ ਵਿਚ ਦੀ ਲੰਘ ਕੇ ਲਦਾਖ ਤੇ ਹਮਲਾ ਕਰੇ।

ਜੁਲਾਈ 1833 ਈ. ਦੇ ਮੱਧ ਵਿਚ ਜਰਨੈਲ ਜ਼ੋਰਾਵਰ ਸਿੰਘ ਨੇ ਕਿਸ਼ਤਵਾੜ ਦੀ ਰਾਜਧਾਨੀ ਡੋਡਾ (Doda) ਨੂੰ 10,000 ਜਵਾਨਾਂ ਦੀ ਮਜ਼ਬੂਤ ਹਥਿਆਰਬੰਦ ਫ਼ੌਜ ਨਾਲ ਲਦਾਖ ਨੂੰ ਫਤਿਹ ਕਰਨ ਲਈ ਕੂਚ ਦਾ ਬਿਗਲ ਵਜਾ ਕੇ ਚੜ੍ਹਾਈ ਕਰ ਦਿੱਤੀ। ਉਸ ਨੇ ਬਰਫ ਨਾਲ ਢਕੀ ਹੋਈ ਵਰਵਾਨ (Warwan) ਦੀ ਵਾਦੀ ਵਾਲਾ ਰਸਤਾ ਅਖਤਿਆਰ ਕੀਤਾ। ਇਹ ਰਸਤਾ ਕਿਸ਼ਤਵਾੜ ਨੂੰ ਲਦਾਖ ਨਾਲ ਬੇਟਕੋਲ ਦੇ ਰਾਹੀਂ ਮਿਲਾਉਂਦਾ ਹੈ। ਇਹ ਰਸਤਾ ਦਰਿਆ ਡੋਡਾ ਦੇ ਉੱਤਰ ਵਿਚ ਕੋਈ 7 ਮੀਲ ਦੀ ਦੂਰੀ ਤੋਂ ਪਾਰ ਕਰਦਾ ਹੈ ਅਤੇ ਦਰਿਆ ਦੇ ਸੱਜੇ ਕੰਢੇ ਦੇ ਨਾਲ ਨਾਲ ਜਾ ਕੇ ਵਰਵਾਨ ਜਾਂ ਮਰੂਆ ਦਰਿਆ ਨੂੰ ਜਾ ਮਿਲਦਾ ਹੈ। ਇਹ ਰਸਤਾ ਫਿਰ ਵਰਵਾਨ ਦੇ ਨਾਲ ਨਾਲ ਇਨਸ਼ਾਨ (Inshan) ਨੂੰ ਜਾਂਦਾ ਹੈ। ਕਿਸ਼ਤਵਾੜ ਤੋਂ ਇਨਸ਼ਾਨ 41 ਮੀਲ ਦੇ ਫ਼ਾਸਲੇ ਤੇ ਹੈ। ਇਸ ਰਸਤੇ ਦੀ ਚੜ੍ਹਾਈ ਕਾਫ਼ੀ ਔਖੀ ਬਰਫਾਨੀ ਤੇ ਪਥਰੀਲੀ ਹੈ। ਇਨਸ਼ਾਨ ਤੋਂ ਬਾਅਦ ਸੋਖਨਿਜ਼ (Sokhniz) ਤਕ ਦੇ 18 ਮੀਲ ਦੇ ਰਸਤੇ ਵਿਚ ਕਈ ਚੜ੍ਹਾਈਆਂ ਤੇ ਉਤਰਾਈਆਂ ਆਉਂਦੀਆਂ ਹਨ। ਪਰ ਸਮੁੱਚੇ ਤੌਰ ਤੇ ਇਹ ਰਸਤਾ ਦਰਿਆ ਦੀ ਵਾਦੀ ਦੇ ਨਾਲ ਉੱਪਰ ਨੂੰ ਚੜ੍ਹਦਾ ਜਾਂਦਾ ਹੈ। ਸੋਖਨਿਜ਼ ਤੋਂ ਵਰਵਾਨ ਦੀ ਸਹਾਇਕ ਨਦੀ ਬੇਟਕੋਲ ਦੇ ਸੱਜੇ ਕੰਢੇ ਦੇ ਨਾਲ ਨਾਲ ਬੇਟਕੋਲ ਕੈਂਪ ਨੂੰ ਜਾਂਦਾ ਹੈ। ਇਹ ਕੋਈ 15 ਮੀਲ ਲੰਬਾ ਹੈ ਅਤੇ ਕਾਫ਼ੀ ਮੁਸ਼ਕਿਲ ਰਸਤਾ ਹੈ। ਜਰਨੈਲ ਜ਼ੋਰਾਵਰ ਸਿੰਘ ਦੇ ਰਸਤੇ ਵਿਚ ਬੜੀਆਂ ਹੀ ਕੁਦਰਤੀ ਰੁਕਾਵਟਾਂ ਸਨ ਪਰ ਉਹ ਸਾਰੀਆਂ ਤੇ ਕਾਬੂ ਪਾ ਕੇ 16 ਅਗਸਤ 1833 ਈ. ਨੂੰ ਬੇਟਕੋਲ ਦੱਰੇ ਦੀ ਦੱਖਣੀ ਛਾਉਣੀ ਤੇ ਕੋਈ 20 ਦਿਨਾਂ ਦੇ ਬਾਅਦ ਪੁਜ ਗਿਆ।

**ਬੇਟਕੋਲ ਦਾ ਯੁਧ** : ਸੂਰੂ ਵਾਦੀ ਦੇ ਲਦਾਖੀ ਵਾਇਸਰਾਇ ਸੰਵੰਗ-ਨਮਗੀਅਲ

ਨੂੰ ਸਿੱਖਾਂ ਦੀ ਇਸ ਚੜ੍ਹਾਈ ਤੇ ਫ਼ੌਜੀ ਤਾਕਤ ਦੀ ਖ਼ਬਰ ਪਹਿਲੋਂ ਹੀ ਮਿਲ ਚੁੱਕੀ ਸੀ ਅਤੇ ਉਹ ਪਹਿਲਾਂ ਤੋਂ ਹੀ ਹਮਲੇ ਦੀ ਦਿਸ਼ਾ, ਉਸ ਦਾ ਵਕਤ ਤੇ ਤਾਕਤ ਦਾ ਪੂਰਾ ਪੂਰਾ ਅਨੁਭਵ ਕਰੀ ਬੈਠਾ ਸੀ। ਉਹ ਬੋਟਕੋਲ ਦੱਰੇ ਦੀ ਰਖਸ਼ਾ ਲਈ ਅਤੇ ਲਦਾਖ ਵਿਚ ਦੁਸ਼ਮਣ ਦੇ ਹਮਲੇ ਨੂੰ ਰੋਕਣ ਲਈ ਦੱਰੇ ਦੇ ਉੱਤਰੀ ਪਾਸੇ ਵੱਲ 5,000 ਲਦਾਖੀ ਸਿਪਾਹੀ ਲੈ ਕੇ ਮੋਰਚੇ ਮੱਲੀ ਬੈਠਾ ਸੀ। ਸਿੱਖ ਫ਼ੌਜ ਨੂੰ ਦੱਰੇ ਦੇ ਦੱਖਣੀ ਕਿਨਾਰੇ ਤੋਂ ਅਗਾਂਹ ਵਧਣ ਤੋਂ ਰੋਕਣ ਲਈ ਲਦਾਖੀ ਸਿਪਾਹੀਆਂ ਨੇ ਸਿੱਖਾਂ ਦੇ ਖ਼ਿਲਾਫ਼ ਇਕ ਦਿਨ ਵਾਸਤੇ ਬੜੀ ਬਹਾਦਰੀ ਨਾਲ ਲੜਾਈ ਕੀਤੀ ਅਤੇ ਉਨ੍ਹਾਂ ਨੂੰ ਰੋਕੀ ਰਖਿਆ। ਇਹ ਦੇਖ ਕੇ ਕਿ ਦੱਰੇ ਉੱਤੇ ਸਿੱਧਾ ਹਮਲਾ ਕਾਮਯਾਬ ਨਹੀਂ ਹੋਇਆ ਜਰਨੈਲ ਜ਼ੋਰਾਵਰ ਸਿੰਘ ਨੇ ਦੁਸ਼ਮਣ ਦੀ ਫ਼ੌਜ ਦੇ ਮੋਰਚੇ ਨੂੰ ਪਿਛੋਂ ਦੀ ਹੋ ਕੇ ਘੇਰਾ ਪਾਉਣ ਦੀ ਯੋਜਨਾ ਬਣਾਈ। ਇਸ ਨੇ ਰਾਤ ਵੇਲੇ ਦੱਰੇ ਦੀ ਪੱਛਮੀ ਦਿਸ਼ਾ ਵੱਲ ਉੱਚੀ ਜਗ੍ਹਾ ਤੇ ਕਬਜ਼ਾ ਕਰਕੇ ਦੁਸ਼ਮਣ ਨੂੰ ਖੱਬੇ ਪਾਸਿਉਂ ਦੀ ਕੂਚ ਕਰਕੇ ਪਿਛੋਂ ਦੀ ਜਾ ਘੇਰਿਆ। ਇਸ ਨਾਲ ਸਾਰੀ ਲਦਾਖੀ ਫ਼ੌਜ ਦੀ ਪੋਜ਼ੀਸ਼ਨ ਅਤੇ ਦਸ਼ਾ ਖ਼ਤਰੇ ਵਿਚ ਪੈ ਗਈ। ਖੱਬੇ ਪਾਸਿਉਂ ਘੇਰਾ ਮੁਕੰਮਲ ਕਰਨ ਤੋਂ ਮਗਰੋਂ ਜਰਨੈਲ ਜ਼ੋਰਾਵਰ ਸਿੰਘ ਨੇ ਫਿਰ ਸਾਹਮਣੇ ਦੀ ਹਮਲਾ ਕਰ ਦਿੱਤਾ। ਲਦਾਖੀਆਂ ਦਾ ਦਿਲ ਟੁੱਟ ਗਿਆ, ਅਤੇ ਉਨ੍ਹਾਂ ਦੇ ਪੈਰ ਉਖੜ ਗਏ। ਉਹ ਆਪਣੇ ਮੋਰਚੇ, ਬਗੈਰ ਕਿਸੇ ਹੀਲ ਹੁਜਤ ਅਤੇ ਹੋਰ ਲੜਾਈ ਦੇ ਛੱਡ ਕੇ ਘਬਰਾਏ ਹੋਏ ਸੁਰੂ ਵਾਦੀ ਅਤੇ ਜੰਸਕਾਰ ਵੱਲ ਨੂੰ ਦੌੜ ਗਏ। ਸ਼ੱਤਰੂ ਉੱਤੇ ਇਕ ਪਾਸਿਉਂ ਦੀ ਹਮਲਾ ਕਰਕੇ ਦੁਸ਼ਮਣ ਦੇ ਪਿਛੇ ਜਾਣਾ ਅਨੁਕੂਲ ਸੀ।

"ਤਿਆਰੀ ਕਰਨ ਪਿਛੋਂ ਦੁਸ਼ਮਣ ਤੇ ਇਕ ਜਾਂ ਦੋ ਦਸਤਿਆਂ ਨਾਲ ਉਸ ਦੇ ਪਾਸਿਆਂ ਦੇ ਚੋਟ ਮਾਰਨੀ ਚਾਹੀਦੀ ਹੈ ਅਤੇ ਬਾਅਦ ਵਿਚ ਬਾਕੀ ਦੀ ਫ਼ੌਜ ਨਾਲ ਦੁਸ਼ਮਣ ਤੇ ਸਾਹ-ਮਣਿਉਂ ਹਮਲਾ ਕਰਨਾ ਚਾਹੀਦਾ ਹੈ। (ਕੁਟੱਲਿਆ)

ਸਿੱਖਾਂ ਦੇ ਇਸ ਲੜਾਈ ਵਿਚ ਕੇਵਲ ਛੇ ਜਾਂ ਸੱਤ ਜਵਾਨ ਸ਼ਹੀਦ ਹੋਏ ਅਤੇ ਉਨ੍ਹਾਂ ਦੇ ਸਾਰੇ ਜ਼ਖਮੀਆਂ ਦੀ ਗਿਣਤੀ 15 ਦੇ ਲਗਭਗ ਸੀ। ਲਦਾਖੀਆਂ ਦੇ 40 ਜਵਾਨ ਸ਼ਹੀਦ ਹੋਏ ਅਤੇ 60 ਜ਼ਖਮੀ, ਜਿਨ੍ਹਾਂ ਵਿਚੋਂ 30 ਬਾਅਦ ਵਿਚ ਚਲਾਣਾ ਕਰ ਗਏ। ਸਿੱਖਾਂ ਨੇ ਲੜਾਈ ਦੇ ਮਗਰੋਂ ਆਪਣੇ ਅਤੇ ਲਦਾਖੀਆਂ ਦੇ ਹੱਥ ਆਏ ਹੋਏ ਜ਼ਖਮੀਆਂ ਦੀ ਮਰਹਮ ਪੱਟੀ ਕੀਤੀ ਅਤੇ ਸ਼ਹੀਦੀ ਲੋਥਾਂ ਦਾ ਵਰਵਾਨ ਦੀ ਨਦੀ ਦੇ ਕਿਨਾਰੇ ਜੰਗਲਾਂ ਵਿਚ ਭੇਜ ਕੇ ਸਸਕਾਰ ਕਰਵਾਇਆ! ਸਿੱਖਾਂ ਨੇ ਦੱਰੇ ਉੱਤੇ ਆਪਣੇ ਟਿਕਾਣੇ ਅਤੇ ਮੋਰਚੇ ਦੁਬਾਰਾ ਮਜ਼ਬੂਤ ਕਰ ਲਏ ਅਤੇ 17/18 ਅਗਸਤ ਦੀਆਂ ਰਾਤਾਂ ਨੂੰ ਉੱਤਰੀ ਕੈਂਪ ਵਿਚ ਛਾਉਣੀ ਬਣਾ ਲਈ। ਇਥੇ ਬਹੁਤ ਠੰਢ ਸੀ। ਇਹ ਸਿੱਖਾਂ ਦੀ ਫ਼ੌਜ ਦੀ 17,000 ਫੁੱਟ ਦੀ ਉੱਚਾਈ ਉੱਤੇ ਪਹਿਲੀ ਲੜਾਈ ਸੀ। ਕਈ ਜਵਾਨ ਬਰਫ਼ ਉੱਤੇ ਸੂਰਜ ਦੀ ਲਿਸ਼ਕ ਨਾਲ ਅੰਨ੍ਹੇ ਹੋਏ ਅਤੇ ਕਈਆਂ ਜਵਾਨਾਂ ਨੂੰ "ਸਾਹ ਖਿੱਚ" ਦੀ ਬੀਮਾਰੀ ਹੋ ਗਈ। ਇਸ ਲੜਾਈ ਵਿਚ ਸਿੱਖਾਂ ਦੀ ਕੁਦਰਤੀ ਰੁਕਾਵਟਾਂ ਦੇ ਖ਼ਿਲਾਫ਼ ਇਕ ਸ਼ਲਾਘਾ ਯੋਗ ਇਤਿਹਾਸਕ ਜਿੱਤ ਸੀ। ਦੁਨੀਆਂ ਦੇ ਇਤਿਹਾਸ ਵਿਚ ਇਹ ਪਹਿਲੀ ਹੀ ਲੜਾਈ ਸੀ ਜਿਸ ਵਿਚ ਕੋਈ 15,000 ਸਿਪਾਹੀਆਂ ਨੇ 17,000 ਫੁੱਟ ਦੀ ਉੱਚਾਈ ਉੱਤੇ ਇਕ ਡਟ ਕੇ ਲੜਾਈ ਲੜੀ ਹੋਵੇ।

**ਸੂਰੂ ਵੱਲ ਚੜ੍ਹਾਈ :** ਜਰਨੈਲ ਜ਼ੋਰਾਵਰ ਸਿੰਘ ਨੇ ਸੂਰੂ ਵਾਦੀ ਵੱਲ ਚੜ੍ਹਾਈ 18 ਅਗਸਤ ਨੂੰ ਆਰੰਭ ਕੀਤੀ। ਬੋਟਕੋਲ ਉਸ ਵੇਲੇ ਬਰਫ ਨਾਲ ਜੰਮਿਆ ਹੋਇਆ ਸੀ। ਇਸ ਨੂੰ ਸਾਮਾਨ ਨਾਲ ਲੱਦੇ ਹੋਏ ਜਾਨਵਰਾਂ ਨਾਲ ਪਾਰ ਕਰਨਾ ਬਹੁਤ ਕਠਿਨ ਕੰਮ ਸੀ। ਜਰਨੈਲ ਨੂੰ ਬੋਟਕੋਲ ਦੱਰੇ ਵਿਚ 17,000 ਫੁਟ ਦੇ ਬਰਫ ਨਾਲ ਢਕੇ ਹੋਏ ਦੱਰੇ ਵਿਚ ਦੀ ਆਪਣਾ ਭਾਰੀ ਗੋਲੀ ਸਿੱਕਾ ਤੋਪਾਂ, ਭਾਰ ਬਰਦਾਰੀ, ਰਸਦ ਉਠਾ ਕੇ ਲੈ ਜਾਣ ਦੀ ਸਮੱਸਿਆ ਦਾ ਸਾਹਮਣਾ ਕਰਨਾ ਪਿਆ। ਉਸ ਨੇ ਲੱਕੜ ਦੀਆਂ ਬਰਫ ਤੇ ਚਲਣ ਵਾਲੀਆਂ ਬਰਫ਼ ਗੇੜੀਆਂ ਬਣਾਈਆਂ ਅਤੇ ਸਾਰਾ ਸਾਜ਼-ਸਾਮਾਨ ਉਨ੍ਹਾਂ ਉੱਤੇ ਲੱਦ ਕੇ ਦੱਰੇ ਵਿਚ ਦੀ ਘਸੀਟ ਕੇ ਪਾਰ ਕੀਤਾ। ਅਗਸਤ 1833 ਦੇ ਅੰਤ ਤਕ ਬੜੀਆਂ ਮੁਸ਼ਕਿਲਾਂ ਨਾਲ ਉਸ ਦੀ ਫੌਜ ਆਪਣੇ ਸਾਰੇ ਸਾਮਾਨ ਨਾਲ ਦੱਰੇ ਨੂੰ ਪਾਰ ਕਰਕੇ ਸੂਰੂ ਦੀ ਵਾਦੀ ਵਿਚ ਦਾਖ਼ਿਲ ਹੋਈ। ਇਹ ਕੰਮ ਬਹੁਤ ਕਠਿਨ ਸੀ। ਉੱਤੋਂ ਲੋਹੜੇ ਦੀ ਠੰਢ ਸੀ ਅਤੇ ਬਰਫ਼ਾਨੀ ਤੋਦਿਆਂ ਦਾ ਹਰ ਵੇਲੇ ਖ਼ਤਰਾ ਲੱਗਾ ਰਹਿੰਦਾ ਸੀ। ਪਰੰਤੂ ਫ਼ੌਜ ਨੇ ਬਹੁਤ ਖ਼ੁਸ਼ੀ ਖ਼ੁਸ਼ੀ ਅਤੇ ਹੌਂਸਲੇ ਨਾਲ ਇਸ ਕੰਮ ਨੂੰ ਕੀਤਾ। ਜਰਨੈਲ ਜ਼ੋਰਾਵਰ ਸਿੰਘ ਅਤੇ ਉਸ ਦੇ ਅਫ਼ਸਰਾਂ ਨੂੰ ਇਸ ਕਠਿਨ ਕੰਮ ਵਿਚ ਫ਼ੌਜ ਨਾਲ ਹੱਥ ਵਟਾਉਂਦਿਆਂ ਅਤੇ ਆਪਣੀ ਹੱਥੀਂ ਕੰਮ ਕਰਦਿਆਂ ਆਮ ਤੌਰ ਤੇ ਵੇਖਿਆ ਜਾਂਦਾ ਸੀ। ਫ਼ੌਜ ਉਨ੍ਹਾਂ ਅਫ਼ਸਰਾਂ ਤੇ ਆਮ ਤੌਰ ਤੇ, ਅਤੇ ਜਰਨੈਲ ਜ਼ੋਰਾਵਰ ਸਿੰਘ ਉੱਤੇ ਖ਼ਾਸ ਕਰਕੇ ਬੜੀ ਖ਼ੁਸ਼ੀ ਅਤੇ ਮਾਣ ਕਰਦੀ ਜਦ ਉਨ੍ਹਾਂ ਨੂੰ ਆਪਣੇ ਨਾਲ ਅਹੁਦੇ ਦਾ ਖ਼ਿਆਲ ਛਡਕੇ ਕੰਮ ਕਰਦਿਆਂ ਵੇਖਦੀ। ਵਰਵਾਨ ਦੇ ਸਥਾਨਕ ਰਾਜਿਆਂ ਦੀ ਮੁਕੰਮਲ ਸਹਾਇਤਾ ਤੋਂ ਬਗੈਰ ਫ਼ੌਜ ਦਾ ਸੂਰੂ ਵਾਦੀ ਵਿਚ ਜਾਣਾ ਮੁਸ਼ਕਿਲ ਹੀ ਨਹੀਂ ਸਗੋਂ ਅਸੰਭਵ ਸੀ। 10,000 ਦੀ ਗਿਣਤੀ ਦੀ ਫ਼ੌਜ ਦਾ ਇਸ ਕਠਿਨ ਅਤੇ ਬਰਫ਼ਾਨੀ 17,000 ਫ਼ੁੱਟ ਉੱਚੇ ਦੱਰੇ ਵਿਚ ਦੀ ਕਾਮਯਾਬੀ ਨਾਲ ਪਾਰ ਹੋਣਾ ਇਕ ਇਤਿਹਾਸਕ ਅਚੰਭਾ ਹੈ। ਸੂਰੂ ਵਾਦੀ ਉਸ ਸਮੇਂ ਲਦਾਖ਼ ਦੇ ਗਿਆਲਪੋ ਦੇ ਰਾਜ ਦਾ ਇਕ ਮਸ਼ਹੂਰ ਅੰਗ ਸੀ। ਇਸ ਦਾ ਰਾਜ ਪ੍ਰਬੰਧ ਉਸ ਦੇ ਵਾਇ-ਸਰਾਇ ਜਾਂ ਕਾਹਲੋਂ ਸੇਵੰਗ ਨਮਗੀਅਲ ਦੇ ਥੱਲੇ ਸੀ। ਬਹੁ ਗਿਣਤੀ ਵਿਚ ਮਜ਼ਬੂਤ ਸਿੱਖ ਫ਼ੌਜ ਦੇ ਅਚਾਨਕ ਤੋਪਾਂ ਸਮੇਤ ਸੂਰੂ ਦੀ ਵਾਦੀ ਵਿਚ ਆ ਦਾਖ਼ਲ ਹੋਣ ਨਾਲ ਸੂਰੂ ਵਾਦੀ ਦੇ ਲਦਾਖੀਆਂ ਵਿਚ ਹੈਰਾਨਗੀ ਤੇ ਘਬਰਾਹਟ ਦੀ ਲਹਿਰ ਦੌੜ ਗਈ। ਉਨ੍ਹਾਂ ਨੂੰ ਇਹ ਕਦਾਚਿਤ ਵੀ ਆਸ ਨਹੀਂ ਸੀ ਕਿ ਕੋਈ ਜਰਨੈਲ ਇਤਨੀ ਅਧਿਕ ਫ਼ੌਜ, ਖੱਚਰਾਂ ਘੋੜਿਆਂ ਤੇ ਤੋਪਾਂ ਸਮੇਤ ਸਾਲ ਦੇ ਇਸ ਸਮੇਂ ਵਿਚ ਬੋਟਕੋਲ ਦੇ ਇਤਨੇ ਉੱਚੇ ਦੱਰੇ ਦੀ ਰਾਹੀਂ ਜੋ ਬਰਫ਼ ਨਾਲ ਸਦਾ ਢਕਿਆ ਹੋਇਆ ਰਹਿੰਦਾ ਪਾਰ ਕਰ ਸਕਦਾ ਸੀ। ਕਾਹਲੋਂ ਬੋਟਕੋਲ ਤੋਂ ਹਾਰ ਖਾ ਕੇ ਆਪਣੀ ਖਿਲਰੀ ਹੋਈ ਫ਼ੌਜ ਨੂੰ ਛੇਤੀ ਨਾਲ ਇਕੱਠਾ ਨਾ ਕਰ ਸਕਿਆ। ਉਸ ਪਾਸ ਉਸ ਦੀ ਅਗਵਾਈ ਥੱਲੇ ਉਸ ਸਮੇਂ ਸਿੱਖਾਂ ਦੀ ਸੂਰੂ; ਵੱਲ ਚੜ੍ਹਾਈ ਨੂੰ ਰੋਕਣ ਵਾਸਤੇ ਕੋਈ ਹੋਰ ਫ਼ੌਜ ਨਹੀਂ ਸੀ। ਉਸ ਨੇ ਝੱਟਪਟ ਸੂਰੂ ਵਾਦੀ ਉੱਤੇ ਸਿੱਖਾਂ ਦੇ ਹਮਲੇ ਦਾ ਗਿਆਲਪੋ ਵੱਲ ਸੰਦੇਸ਼ ਭੇਜਿਆ। ਇਸ ਮੁਹਿੰਮ ਦੀ ਗਿਣਤੀ ਅਤੇ ਹਥਿਆਰਾਂ ਦਾ ਸੰਖੇਪ ਹਾਲ ਭੀ ਉਸ ਨੂੰ ਲਿਖਵਾ ਭੇਜਿਆ ਅਤੇ ਇਸ ਹੜ੍ਹ ਨੂੰ ਰੋਕਣ ਲਈ ਫ਼ੌਜ ਦੀ ਕੁਮਕ ਵੀ ਮੰਗਵਾ ਭੇਜੀ। ਗਿਆਲਪੋ ਨੇ ਕਾਹਲੋਂ ਦੀ ਇਹ ਭੇਜੀ ਹੋਈ ਸੂਚਨਾ ਸੁਣ ਕੇ ਇਸ ਮਾਰ ਧਾੜ ਦਾ ਮੁਕਾਬਲਾ

ਕਰਨ ਲਈ ਜਲਦੀ ਤਿਆਰੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਇਕ ਹਫਤੇ ਦੇ ਅੰਦਰ ਅੰਦਰ ਉਸ ਨੇ 5,000 ਜਵਾਨਾਂ ਦੀ ਫੌਜ ਲੇਹ ਵਿਚ ਤਿਆਰ ਕਰਕੇ ਸੂਰੂ ਕਸਬੇ ਦੇ ਸਾਮ੍ਹਣੇ ਇਕੱਠੀ ਕਰ ਦਿੱਤੀ। ਇਸ ਫ਼ੌਜ ਦੀ ਅਗਵਾਈ ਕਾਹਲੋਂ ਡਰਜੇ-ਨਮਗੀਅਲ (Dorje Namgial) ਨੂੰ ਸੌਂਪੀ ਗਈ, ਜੋ ਕਿ ਸਮਝਦਾਰ, ਹੁਸ਼ਿਆਰ ਤੇ ਜੋਸ਼ ਵਾਲਾ ਨੌਜਵਾਨ ਸੀ ਪਰ ਕੋਈ ਤਜਰਬੇਕਾਰ ਸਿਪਾਹੀ ਨਹੀਂ ਸੀ ਅਤੇ ਨਾ ਹੀ ਉਸ ਨੇ ਕਿਸੇ ਲੜਾਈ ਵਿਚ ਅੱਜ ਤਕ ਕੋਈ ਹਿੱਸਾ ਹੀ ਲਿਆ ਸੀ। ਉਹ ਜ਼ੋਰਾਵਰ ਸਿੰਘ ਵਰਗੇ ਤਜਰਬਾਕਾਰ ਤੇ ਕਾਬਲ ਜਰਨੈਲ ਦੇ ਮੁਕਾਬਲੇ ਵਿਚ ਫੌਜਾਂ ਦੀ ਅਗਵਾਈ ਕਰਨ ਵਿਚ ਬਿਲਕੁਲ ਨਿਖਿਧ ਸੀ। ਉਹ ਨਿਰੋਲ 18 ਸਾਲ ਦਾ ਨਿਡਰ ਤੇ ਬਹਾਦਰ ਲਦਾਖੀ ਸੀ।

**ਸੂਰੂ ਦਾ ਲਦਾਖੀ ਮੋਰਚਾ :** ਸੂਰੂ ਦਾ ਲਦਾਖੀਆਂ ਵੱਲੋਂ ਕੋਈ ਵੀ ਰਖਸ਼ਾ ਦਾ ਪ੍ਰਬੰਧ ਨਹੀਂ ਸੀ ਕੀਤਾ ਹੋਇਆ ਅਤੇ ਜਰਨੈਲ ਜ਼ੋਰਾਵਰ ਸਿੰਘ ਨੇ ਬਿਨਾ ਯੁੱਧ ਸ਼ੁਰੂ ਕੀਤੇ ਹੀ ਪਿੰਡ ਤੇ ਕਬਜ਼ਾ ਕਰ ਲਿਆ। ਸਿੱਖ ਫ਼ੌਜਾਂ ਨੂੰ ਦਬਾਰਾ ਤਰਤੀਬ ਦੇਣ, ਜਥੇਬੰਦ ਕਰਨ ਅਤੇ ਆਪਣੇ ਆਪ ਨੂੰ ਸਰਦੀ ਤੇ ਉੱਚਾਈ ਦੇ ਵਾਧੂ ਮਾਹੌਲ ਵਿਚ ਢਾਲਣ ਲਈ ਸੂਰੂ ਦੇ ਅਸਥਾਨ ਤੇ ਇਕ ਹਫਤੇ ਦਾ ਸਮਾਂ ਆਰਾਮ ਕਰਨ ਲਈ ਦਿੱਤਾ ਗਿਆ। ਇਸ ਸਮੇਂ ਵਿਚ ਜਰਨੈਲ ਜ਼ੋਰਾਵਰ ਸਿੰਘ ਨੇ ਲਦਾਖੀ ਫ਼ੌਜਾਂ ਦੀ ਤਾਕਤ ਅਤੇ ਟਿਕਾਣਿਆਂ ਦਾ ਪੂਰਾ ਪਤਾ ਲਗਾਉਣ ਲਈ ਗਸ਼ਤੀ ਦਸਤੇ ਅਤੇ ਜਾਸੂਸ ਚਾਰ ਚੁਫੇਰੇ ਹੀ ਕਾਰਗਿਲ, ਜ਼ੰਸਕਾਰ, ਲਾਮਾ ਯਾਰੂ (Lama Yaru) ਤੇ ਲੇਹ ਵੱਲ ਭੇਜੇ। ਜਰਨੈਲ ਜ਼ੋਰਾਵਰ ਸਿੰਘ ਨੇ ਸਥਾਨਕ ਵਸੋਂ ਨਾਲ ਬੜਾ ਪਿਆਰ ਭਰਿਆ ਤੇ ਹਮਦਰਦੀ ਵਾਲਾ ਚੰਗਾ ਵਰਤਾਉ ਕੀਤਾ ਅਤੇ ਉਸ ਨੇ ਆਪਣੀ ਫ਼ੌਜ ਨੂੰ ਇਹ ਹੁਕਮ ਜਾਰੀ ਕਰ ਦਿੱਤਾ ਕਿ ਫਸਲਾਂ ਅਤੇ ਸਥਾਨਕ ਲੋਕਾਂ ਦੀ ਜਾਇਦਾਦ ਨੂੰ ਕੋਈ ਸਿਪਾਹੀ ਹਾਨੀ ਨਾ ਪਹੁੰਚਾਵੇ। ਸਭ ਨੂੰ ਲੁੱਟ ਮਾਰ ਤੇ ਮਾਰ ਧਾੜ ਤੋਂ ਸੰਕੋਚ ਕਰਨ ਵਾਸਤੇ ਚਿਤਾਵਨੀ ਦਿੱਤੀ। ਉਸ ਦੀ ਇਸ ਨੇਕ ਦਿਲੀ ਅਤੇ ਨਿਮਰਤਾ ਵਾਲੇ ਸੁਭਾਅ ਨਾਲ ਜਰਨੈਲ ਵਾਸਤੇ ਸਥਾਨਕ ਲੋਕਾਂ ਵਿਚ ਉਤਸ਼ਾਹ, ਭਰੋਸਾ ਅਤੇ ਮਾਨ ਵਧ ਗਿਆ। ਉਹ ਲੋਕ ਸਮੁੱਚੇ ਤੌਰ ਤੇ ਹੀ ਉਸ ਦੇ ਆਗਿਆਕਾਰੀ ਬਣ ਗਏ। ਉਨ੍ਹਾਂ ਨੇ ਸਿੱਖ ਆਗੂ ਨੂੰ ਆਪਣੀ ਵਫ਼ਾਦਾਰੀ ਦਖਾਉਣ ਲਈ ਆਪਣੇ ਨੁਮਾਇੰਦੇ ਉਸ ਦੇ ਕੈਂਪ ਵਿਚ ਭੇਜੇ ਅਤੇ ਸਿੱਖਾਂ ਦਾ ਸੂਰੂ ਵਿਚ ਚੰਗਾ ਪ੍ਰਬੰਧ, ਲੋਕਾਂ ਦੀ ਇੱਜ਼ਤ ਤੇ ਮਾਲ ਦੀ ਹਿਫ਼ਾਜ਼ਤ ਕਰਨ ਵਾਸਤੇ ਉਨ੍ਹਾਂ ਦਾ ਸ਼ੁਕਰੀਆ ਅਦਾ ਕੀਤਾ। ਜਰਨੈਲ ਨੇ ਸੂਰੂ ਵਾਦੀ ਵਿਚ ਘਰ ਪ੍ਰਤੀ ਇਕੋ ਜਿਹਾ 4 ਰੁਪਏ ਸਾਲਾਨਾ ਧਰਤੀ ਟੈਕਸ ਲਾਗੂ ਕਰ ਦਿੱਤਾ ਜਿਸ ਨੂੰ ਸਥਾਨਕ ਲੋਕਾਂ ਨੇ ਖ਼ੁਸ਼ੀ ਨਾਲ ਦੇਣਾ ਸਵੀਕਾਰ ਕਰ ਲਿਆ। ਉਨ੍ਹਾ ਜ਼ਮਾਨਿਆਂ ਵਿਚ ਇਹ 4 ਰੁਪਏ ਘਰ ਪ੍ਰਤੀ ਦਾ ਟੈਕਸ, ਉਸ ਟੈਕਸ ਨਾਲੋਂ ਬਹੁਤ ਘੱਟ ਸੀ ਜੋ ਕਿ ਇਨ੍ਹਾਂ ਲੋਕਾਂ ਪਾਸੋਂ ਸਥਾਨਕ ਲਦਾਖੀ ਰਾਜੇ ਲੈਂਦੇ ਸਨ। ਲਦਾਖੀ ਰਾਜੇ ਉਨ੍ਹਾਂ ਪਾਸੋਂ ਉਨ੍ਹਾਂ ਦੀ ਫਸਲ ਤੇ ਜਾਨਵਰਾਂ ਦਾ ਚੌਥਾ ਹਿੱਸਾ ਲਗਾਨ ਦੇ ਤੌਰ ਤੇ ਜਬਰਦਸਤੀ ਲੈ ਲੈਂਦੇ ਸਨ।

ਜਰਨੈਲ ਨੇ ਸੂਰੂ ਦੇ ਅਸਥਾਨ ਤੇ ਇਕ ਨਵਾਂ ਕਿਲ੍ਹਾ ਬਨਾਉਣ ਦੀ ਨੀਂਹ ਰਖੀ। ਉਸ ਨੇ 30 ਸਿਪਾਹੀਆਂ ਦੀ ਟੋਲੀ ਕਿਲ੍ਹੇ ਦੀ ਅਤੇ 10 ਜਵਾਨ ਸੂਰੂ ਪੁਲ ਦੀ ਰਖਸ਼ਾ ਲਈ

ਨੀਯਤ ਕੀਤੇ। ਇਸ ਦਸਤੇ ਨੂੰ ਹਦਾਇਤ ਦਿੱਤੀ ਗਈ ਕਿ ਉਹ ਕਿਲ੍ਹੇ ਨੂੰ ਜਲਦੀ ਤੋਂ ਜਲਦੀ ਸਥਾਨਕ ਲੋਕਾਂ ਦੀ ਸਹਾਇਤਾ ਨਾਲ ਮੁਕੰਮਲ ਕਰਨ। ਉਨ੍ਹਾਂ ਨੂੰ ਵਾਦੀ ਵਿਚ ਰਾਜ ਪ੍ਰਬੰਧ ਕਾਇਮ ਕਰਨ ਅਤੇ ਲੋਕਾਂ ਵਿਚ ਅਮਨ ਅਮਾਨ ਕਾਇਮ ਰਖਣ ਵਾਸਤੇ ਵੀ ਆਦੇਸ਼ ਦਿੱਤਾ ਅਤੇ ਇਸ ਕਿਲ੍ਹੇ ਨੂੰ ਲਦਾਖ ਦੀਆਂ ਆਉਣ ਵਾਲੀਆਂ ਅਗਲੀਆਂ ਮੁਹਿੰਮਾਂ ਵਿਚ ਕੰਮ ਆਉਣ ਵਾਲਾ ਇਕ ਮਹਾਨ ਬੰਦੋਬਸਤ ਦਾ ਟਿਕਾਣਾ ਅਤੇ ਅੱਡਾ ਬਣਾ ਦਿੱਤਾ ਗਿਆ। ਇਥੋਂ ਤਕ ਕਿ ਉਸ ਨੇ ਸੂਰੂ ਨੂੰ ਆਪਣੀਆਂ ਲਦਾਖ ਦੀਆਂ ਲੜਾਈਆਂ ਵਾਸਤੇ ਅਡਵਾਂਸ ਬੇਸ ਨਿਯੁਕਤ ਕਰ ਲਿਆ। ਜਰਨੈਲ ਨੇ ਸਭ ਪ੍ਰਕਾਰ ਦਾ ਸਾਮਾਨ ਜਿਹੜਾ ਕਿ ਉਹ ਕਿਸ਼ਤਵਾੜ ਤੋਂ ਨਾਲ ਲਿਆਇਆ ਸੀ ਅਤੇ ਗੋਲੀ ਸਿੱਕਾ ਆਦਿ ਇਥੇ ਜਮ੍ਹਾ ਕਰ ਦਿੱਤਾ। ਇਸ ਤਰ੍ਹਾਂ ਫ਼ੌਜ ਦਾ ਸਾਰਾ ਫ਼ਾਲਤੂ ਸਾਮਾਨ ਇਸ ਕਿਲ੍ਹੇ ਵਿਚ ਜਮ੍ਹਾ ਕਰ ਦਿੱਤਾ ਅਤੇ ਫ਼ੌਜ ਨੂੰ ਸਾਮਾਨ ਤੋਂ ਛੁਟਕਾਰਾ ਦਿਵਾ ਕੇ ਲੜਾਈ ਦੇ ਮੈਦਾਨ ਵਿਚ ਤੇਜ਼ ਹਰਕਤ ਦੇ ਕਾਬਲ ਬਣਾ ਦਿੱਤਾ। ਫ਼ਾਲਤੂ ਖਚਰਾਂ ਅਤੇ ਬੇਕਾਰ ਆਦਮੀ ਲੜਾਕਾ ਫ਼ੌਜ ਵਿਚੋਂ ਕੱਢ ਕੇ ਇਸ ਕਿਲ੍ਹੇ ਵਿਚ ਸਥਾਨਕ ਡਿਊਟੀ ਲਈ ਛੱਡ ਦਿੱਤੇ ਗਏ। ਇਹ ਫ਼ੈਸਲਾ ਵੀ ਕੀਤਾ ਗਿਆ ਕਿ ਰੋਜ਼ਾਨਾ ਸੂਰੂ ਤੋਂ ਇਕ ਕਾਨਵਾਈ, ਲੜਾਈ ਦੇ ਮੈਦਾਨ ਤਕ ਫ਼ੌਜਾਂ ਦਾ ਲੋੜੀਂਦਾ ਗੋਲੀ ਸਿੱਕਾ ਰਸਦ ਤੇ ਖੁਰਾਕ ਅਤੇ ਹੋਰ ਜ਼ਰੂਰਤ ਦਾ ਸਾਮਾਨ ਲੈ ਕੇ ਜਾਇਆ ਕਰੇਗੀ। ਇਸ ਤਰ੍ਹਾਂ ਜਰਨੈਲ ਜ਼ੋਰਾਵਰ ਸਿੰਘ ਨੇ ਆਪਣੇ ਜਵਾਨਾਂ ਦਾ ਵਾਧੂ ਭਾਰ ਜਿਹੜਾ ਕਿ ਉਹ ਆਪਣੇ ਨਾਲ ਚੁੱਕੀ ਫਿਰਦੇ ਸਨ ਚੁੱਕਣ ਤੋਂ ਪਿੱਛਾ ਛੁੜਾ ਦਿੱਤਾ ਅਤੇ ਉਹ ਬੜੀ ਆਸਾਨੀ ਨਾਲ ਕੂਚ ਕਰਨ ਦੇ ਕਾਬਲ ਹੋ ਗਏ ਅਤੇ ਉਨ੍ਹਾਂ ਦੀ ਚਲਣ ਦੀ ਰਫ਼ਤਾਰ ਵੀ ਵਧ ਗਈ। ਜਵਾਨ ਆਪਣੇ ਨਾਲ ਸਿਰਫ਼ ਦੋ ਦਿਨਾਂ ਦਾ ਨਿੱਜੀ ਰਾਸ਼ਨ ਬਿਸਤਰੇ ਅਤੇ ਗੋਲੀ ਸਿੱਕਾ ਹੀ ਉਠਾਉਂਦੇ ਸਨ। ਲੋੜ ਵੇਲੇ ਕਿਸ਼ਤਵਾੜ ਤੋਂ ਵੀ ਜ਼ਰੂਰੀ ਸਾਮਾਨ ਸੂਰੂ ਵਿਚ ਲਿਆਇਆ ਜਾਂਦਾ ਸੀ। ਗੋਲੀ ਬਾਰੂਦ ਬਣਾਉਣ ਦਾ ਕੰਮ ਵੀ ਸੂਰੂ ਵਿਚ ਹੀ ਕਰਾ ਦਿੱਤਾ ਗਿਆ। ਸਭ ਕਿਸਮ ਦਾ ਅਨਾਜ ਜੋ ਲੜਾਈ ਵਿਚ ਦੁਸ਼ਮਣ ਪਾਸੋਂ ਹੱਥ ਲੱਗਦਾ ਜਾਂ ਖ਼ਰੀਦ ਕੀਤਾ ਜਾਂਦਾ ਜਾਂ ਟੈਕਸ ਵਜੋਂ ਮਿਲਦਾ ਸੂਰੂ ਦੇ ਕਿਲ੍ਹੇ ਵਿਚ ਜਮ੍ਹਾ ਕਰ ਦਿੱਤਾ ਜਾਂਦਾ ਅਤੇ ਰੀਜ਼ਰਵ ਦੇ ਤੌਰ ਤੇ ਇਸਤੇਮਾਲ ਕੀਤਾ ਜਾਂਦਾ। ਸੂਰੂ ਦੇ ਅੱਡੇ ਦੀ ਬਣਤਰ ਤੋਂ ਇਹ ਸਿੱਧ ਹੁੰਦਾ ਹੈ ਕਿ ਜਰਨੈਲ ਜ਼ੋਰਾਵਰ ਸਿੰਘ ਨਾ ਕੇਵਲ ਲੜਾਈ ਵਿਚ ਹੀ ਇਕ ਨਿਪੁੰਨ ਤੇ ਲਾਸਾਨੀ ਜਰਨੈਲ ਸੀ ਸਗੋਂ ਉਹ ਲੜਾਈ ਦੇ ਬੰਦੋਬਸਤ ਵਿਚ ਵੀ ਇਕ ਉੱਚ ਕੋਟੀ ਦਾ ਪ੍ਰਬੰਧਕ ਸੀ।

**ਦੁਸ਼ਮਣ ਦੀ ਯੁੱਧ ਯੋਜਨਾ** : ਜਰਨੈਲ ਜ਼ੋਰਾਵਰ ਸਿੰਘ ਦਾ ਸੂਰੂ ਵਾਦੀ ਤੋਂ ਕਾਰਗਲ ਵਲ ਵਧਣ ਵਾਲਾ ਰਸਤਾ ਹੁਣ ਕਾਰਤਖਸੇ (Kartakhche) ਅਤੇ ਖਰਪੋਖਰ (Kharpokhar) ਦੇ ਦੋ ਮਜ਼ਬੂਤ ਕਿਲ੍ਹਿਆਂ ਨੇ ਰੋਕਿਆ ਹੋਇਆ ਸੀ। ਇਹ ਦੋਵੇਂ ਕਿਲ੍ਹੇ ਦਰਿਆ ਸੂਰੂ ਦੇ ਦੋਵੀਂ ਪਾਸੀਂ ਮੁਸ਼ਕਲ ਘਾਟੀਆਂ ਅਤੇ ਤੰਗ ਰਸਤੇ ਉੱਤੇ ਬਣੇ ਹੋਏ ਸਨ। ਖਰਪੋਖਰ ਦਾ ਕਿਲ੍ਹਾ ਸੂਰੂ ਤੋਂ ਚਾਰ ਮੀਲ ਉੱਤਰ ਵਲ ਸੂਰੂ ਦੇ ਖੱਬੇ ਕੰਢੇ ਤੇ ਸੀ, ਜਦੋਂ ਕਿ ਕਾਰਤਖਸੇ ਦਾ ਕਿਲ੍ਹਾ ਕਾਰਗਲ ਦੀ ਵੱਡੀ ਸੜਕ ਤੋਂ ਚਾਰ ਮੀਲ ਹਟਵਾਂ ਰਿੰਗਡਮ ਅਤੇ ਸੂਰੂ ਦੇ ਰਸਤੇ ਤੇ ਸੀ। ਕਾਰਗਿਲ ਤੇ ਕਬਜ਼ਾ ਕਰਨ ਲਈ ਜ਼ੋਰਾਵਰ ਸਿੰਘ ਨੂੰ ਇਹ ਦੋਵੇਂ ਕਿਲ੍ਹੇ ਸਰ ਕਰਨੇ ਪੈਣੇ ਸਨ। ਇਨ੍ਹਾਂ ਦੋਵਾਂ ਕਿਲ੍ਹਿਆਂ ਦੀ ਮੋਰਚਾ ਬੰਦੀ ਬਹੁਤ

ਮਜ਼ਬੂਤ ਸੀ। ਦੋਵੇਂ ਕਿਲ੍ਹੇ ਇਕ ਦੂਸਰੇ ਦੇ ਮਦਦਗਾਰ ਸਨ। ਇਨ੍ਹਾਂ ਕਿਲ੍ਹਿਆਂ ਰਾਹੀਂ ਸੂਰੂ ਤੋਂ ਕਾਰਗਲ ਵਲ ਵਧਣਾ ਖ਼ਤਰਨਾਕ ਕੰਮ ਸੀ ਅਤੇ ਜਾਣ ਬੁਝ ਕੇ ਮੌਤ ਦੇ ਮੂੰਹ ਵਿਚ ਆਪਣਾ ਤੇ ਆਪਣੀ ਫ਼ੌਜ ਦਾ ਸਿਰ ਦੇਣਾ ਸੀ। ਲਦਾਖੀਆਂ ਨੇ ਇਹ ਦੋਵੇਂ ਕਿਲ੍ਹੇ ਸੂਰੂ ਦੇ ਦੋਵੇਂ ਕੰਢਿਆ ਤੋਂ ਕਾਰਗਲ ਤੇ ਰਿੰਗਡਮ ਨੂੰ ਜਾਣ ਵਾਲੇ ਸਾਰੇ ਰਸਤਿਆਂ ਦੀ ਹਿਫ਼ਾਜ਼ਤ ਕਰਨ ਤੇ ਦੁਸ਼ਮਣ ਦੀ ਚੜ੍ਹਾਈ ਨੂੰ ਰੋਕਣ ਲਈ ਬਣਾਏ ਹੋਏ ਸਨ। ਉਨ੍ਹਾਂ ਦੀਆਂ ਰਖਸ਼ਕ ਫ਼ੌਜਾਂ ਇਕ ਦੂਸਰੇ ਦੀਆਂ ਸਹਾਇਕ ਚੋਕੀਆਂ ਦਾ ਕੰਮ ਕਰਦੀਆਂ ਸਨ। ਦਰਿਆ ਸੂਰੂ ਕਾਰਤਖਸੋ ਅਤੇ ਖਰਪੋਖਰ ਦੇ ਨੇੜੇ ਇਕ ਬਹੁਤ ਹੀ ਤੰਗ ਘਾਟੀ ਵਿਚ ਦੀ ਲੰਘਦਾ ਸੀ ਅਤੇ ਰਸਤਾ ਪਹਾੜੀਆਂ ਨੂੰ ਕੱਟ ਕੇ ਦਰਿਆ ਦੇ ਨਾਲ ਨਾਲ ਬਣਾਇਆ ਹੋਇਆ ਸੀ। ਦੋਵੇਂ ਕਿਲ੍ਹੇ ਉੱਚੀਆਂ ਪਹਾੜੀਆਂ ਤੇ ਸਨ ਅਤੇ ਪਹਾੜੀਆਂ ਵੀ ਨਿਰੋਲ ਖੜ੍ਹੀਆਂ ਚਟਾਨਾਂ ਸਨ। ਇਨ੍ਹਾਂ ਨੂੰ ਜਾਣ ਵਾਲੇ ਰਸਤੇ ਕੇਵਲ ਕਾਰਗਲ ਵਲੋਂ ਹੀ ਆਉਂਦੇ ਸਨ ਅਤੇ ਸੂਰੂ ਵਲੋਂ ਇਨ੍ਹਾਂ ਕਿਲ੍ਹਿਆਂ ਤੇ ਚੜ੍ਹਨਾ ਬਿਲਕੁਲ ਹੀ ਅਸੰਭਵ ਸੀ।

**ਖਰਪੋਖਰ ਦਾ ਯੁੱਧ :** ਖਰਪੋਖਰ ਦੇ ਕਿਲ੍ਹੇ ਦਾ ਕਮਾਂਡਰ ਟਾਸ਼ੀ ਫਨਚੋਕ (Tashi Fonchok) ਸੀ ਅਤੇ ਇਸ ਕਿਲ੍ਹੇ ਵਿਚ ਲਗਭਗ 100 ਲਦਾਖੀ ਸਿਪਾਹੀ ਹਿਫ਼ਾਜ਼ਤ ਲਈ ਰਖੇ ਹੋਏ ਸਨ। ਇਹ ਕਿਲ੍ਹਾ ਬਹੁਤ ਉੱਚਾ ਅਤੇ ਨਾ ਚੜ੍ਹੇ ਜਾਣ ਵਾਲੇ ਖੜ੍ਹੀ ਧਾਰ ਵਾਲੇ ਪਹਾੜ ਉੱਤੇ ਵਾਕਿਆ ਸੀ। ਲਦਾਖੀ ਸਿਪਾਹੀਆਂ ਕੋਲ ਬਹੁਤ ਘਟੀਆ ਕਿਸਮ ਦੇ ਹਥਿਆਰ ਸਨ। ਇਨ੍ਹਾਂ ਕੋਲ ਕਿਲ੍ਹੇ ਦੀ ਹਿਫ਼ਾਜ਼ਤ ਲਈ ਕੋਈ ਤੋਪਾਂ ਵੀ ਨਹੀਂ ਸਨ ਅਤੇ ਨਾ ਹੀ ਇਨ੍ਹਾਂ ਸਿਪਾਹੀਆਂ ਨੂੰ ਬਕਾਇਦਾ ਫ਼ੌਜ ਨਾਲ ਲੜਨ ਲਈ ਕੋਈ ਸਿਖਸ਼ਾ ਹੀ ਦਿੱਤੀ ਹੋਈ ਸੀ। ਇਸ ਕਿਲ੍ਹੇ ਉੱਤੇ ਹਮਲਾ ਕਰਨ ਲਈ ਜਰਨੈਲ ਜ਼ੋਰਾਵਰ ਸਿੰਘ ਨੇ ਕਰਨਲ ਮਹਿਤਾ ਬਸਤੀ ਰਾਮ ਨੂੰ ਨਿਯੁਕਤ ਕੀਤਾ। ਡੋਗਰਾ ਤੇ ਸਿੱਖ ਸਿਪਾਹੀਆਂ ਦੇ ਕਿਲ੍ਹੇ ਦੀਆਂ ਦੀਵਾਰਾਂ ਉੱਤੇ ਚੜ੍ਹਨ ਦੇ ਸਾਰੇ ਯਤਨਾਂ ਨੂੰ ਲਦਾਖੀਆਂ ਨੇ ਸਿਰਫ਼ ਬੰਦੂਕਾਂ ਦੇ ਠੀਕ ਨਿਸ਼ਾਨਿਆਂ ਨਾਲ ਹੀ ਅਸਫਲ ਕਰ ਦਿੱਤਾ। ਦੋਵੇਂ ਧਿਰਾਂ ਹੀ ਬਹੁਤ ਬਹਾਦਰੀ ਤੇ ਦਲੇਰੀ ਨਾਲ ਲੜੀਆਂ। ਜਰਨੈਲ ਜ਼ੋਰਾਵਰ ਸਿੰਘ ਭਾਰੀ ਤੋਪਾਂ ਨਾਲ ਕਿਲ੍ਹੇ ਨੂੰ ਕੋਈ ਹਾਨੀ ਨਾ ਪਹੁੰਚਾ ਸਕਿਆ। ਕਿਉਂਕਿ ਇਹ ਕਿਲ੍ਹਾ ਉਨ੍ਹਾਂ ਦੀ ਮਾਰ ਕਰਨ ਵਾਲੀ ਹੱਦ ਤੋਂ ਬਾਹਰ ਸੀ। ਸਾਰਾ ਦਿਨ ਇਕ ਖ਼ੂਨਖ਼ਾਰ ਲੜਾਈ ਹੁੰਦੀ ਰਹੀ। ਅੰਧੇਰਾ ਹੋਣ ਤੋਂ ਪਹਿਲਾਂ ਜਰਨੈਲ ਜ਼ੋਰਾਵਰ ਸਿੰਘ ਦੇ ਗਸ਼ਤੀ ਦਸਤੇ ਕਿਲ੍ਹੇ ਦੇ ਖੱਬੇ ਪਾਸਿਓਂ ਦੀ ਲੰਮਾ ਚੱਕਰ ਕਟ ਕੇ ਇਕ ਉਚੇਰੀ ਪਹਾੜੀ ਦੀ ਚੋਟੀ ਉੱਤੇ ਦੋ ਛੋਟੀਆਂ ਤੋਪਾਂ ਚੜ੍ਹਾਉਣ ਵਿਚ ਸਫਲ ਹੋ ਗਏ। ਇਹ ਚੋਟੀ ਕਿਲ੍ਹੇ ਤੋਂ ਕੇਵਲ 400 ਗਜ਼ ਤੇ ਸੀ। ਇਹ ਕਿਲ੍ਹੇ ਤੋਂ ਉੱਚੀ ਹੋਣ ਕਰਕੇ ਉਸ ਉੱਤੇ ਛਾਈ ਹੋਈ ਸੀ ਅਤੇ ਕਿਲ੍ਹੇ ਦੀ ਹਰ ਹਰਕਤ ਤੇ ਮੋਰਚਿਆਂ ਨੂੰ ਇਸ ਉਤੋਂ ਨਿਗ੍ਹਾ ਵਿਚ ਰਖਿਆ ਜਾ ਸਕਦਾ ਸੀ। ਇਨ੍ਹਾਂ ਤੋਪਾਂ ਨੇ ਬੜੇ ਅਸਰਦਾਇਕ ਗੋਲੇ ਕਿਲ੍ਹੇ ਵਿਚ ਪਹਾੜੀ ਦੀ ਚੋਟੀ ਤੋਂ ਸੁੱਟੇ। ਇਸ ਗੋਲਾਬਾਰੀ ਦਾ ਲਾਭ ਉਠਾ ਕੇ ਮਹਿਤਾ ਬਸਤੀ ਰਾਮ ਦੀ ਬਾਕੀ ਫ਼ੌਜ ਨੂੰ ਕਿਲ੍ਹੇ ਉੱਤੇ ਚੜ੍ਹਨ ਵਾਸਤੇ ਸਹਾਇਤਾ ਮਿਲ ਗਈ। ਉਹ 400 ਜਵਾਨ ਆਪਣੇ ਨਾਲ ਲੈ ਕੇ ਕਿਲ੍ਹੇ ਵਿਚ ਵੜਿਆ ਅਤੇ ਅੱਧੀ ਰਾਤ ਤਕ ਸਭ ਦੁਸ਼ਮਣ ਦੇ ਰਖਸ਼ਕਾਂ ਦਾ ਪੂਰੇ ਤੌਰ ਤੇ ਸਫ਼ਾਇਆ ਕਰ ਦਿੱਤਾ। ਟਾਸ਼ੀ ਫਨਚੋਕ, ਉਸ ਦਾ

ਪੁੱਤਰ ਅਤੇ ਬਹੁਤ ਸਾਰੇ ਲਦਾਖੀ ਜਵਾਨ ਲੜਾਈ ਵਿਚ ਮਾਰੇ ਗਏ। ਕਿਲ੍ਹੇ ਵਿਚ ਬਹੁਤ ਥੋੜ੍ਹੇ ਲਦਾਖੀ ਸਿਪਾਹੀ ਜ਼ਿੰਦਾ ਬਚੇ। ਉਹ ਵੀ ਬਹੁਤ ਬੁਰੀ ਤਰ੍ਹਾਂ ਘਾਇਲ ਸਨ। ਉਨ੍ਹਾਂ ਨੂੰ ਬੰਦੀ ਬਣਾ ਲਿਆ ਗਿਆ। ਲਦਾਖੀਆਂ ਨੇ ਬੜੀ ਬਹਾਦਰੀ, ਹਿੰਮਤ ਅਤੇ ਹੌਂਸਲੇ ਨਾਲ ਇਹ ਲੜਾਈ ਲੜੀ ਪਰ ਅਖੀਰ ਵਿਚ ਸਿੱਖਾਂ ਦੇ ਚੰਗੇ ਹਥਿਆਰਾਂ, ਚੰਗੇ ਲੜਾਈ ਦੇ ਸੁਚੱਜੇ ਢੰਗਾਂ ਅਤੇ ਬਹੁਗਿਣਤੀ ਦੇ ਸਾਹਮਣੇ ਉਨ੍ਹਾਂ ਦੀ ਕੋਈ ਪੇਸ਼ ਨਾ ਜਾ ਸਕੀ। ਸਿੱਖਾਂ ਦੇ ਇਸ ਲੜਾਈ ਵਿਚ 7 ਜਵਾਨ ਮਾਰੇ ਗਏ। ਇਹ ਸਿੱਖਾਂ ਵਾਸਤੇ ਬਹੁਤ ਸੌਖੀ ਜਿੱਤ ਸੀ। ਇਸ ਲੜਾਈ ਦੀ ਯੋਜਨਾ ਬਣਾ ਕੇ ਅਤੇ ਠੀਕ ਚਾਲ ਚਲ ਕੇ ਇਹ ਸਾਬਤ ਕਰ ਦਿੱਤਾ ਗਿਆ ਕਿ ਜਰਨੈਲ ਜ਼ੋਰਾਵਰ ਸਿੰਘ ਦੀ ਕਾਬਲੀਅਤ ਆਧੁਨਿਕ ਜਰਨੈਲਾਂ ਤੋਂ ਵੀ ਜ਼ਿਆਦਾ ਸੀ।

**ਕਾਰਤਖਸੇ ਕਿਲ੍ਹੇ ਦੀ ਜਿੱਤ :** ਖਰਖੱਪਰ ਕਿਲ੍ਹੇ ਦੀ ਹਾਰ ਦੇ ਮਗਰੋਂ ਅਤੇ ਆਪਣੇ ਆਗੂ ਦੀ ਮੌਤ ਦੀ ਖ਼ਬਰ ਸੁਣ ਕੇ, ਕਾਰਤਖਸੇ ਕਿਲ੍ਹੇ ਅੰਦਰ ਦੀ ਨਿਯੁਕਤ ਲਦਾਖੀ ਫ਼ੌਜ ਦਾ ਦਿਲ ਉੱਕਾ ਹੀ ਟੁੱਟ ਗਿਆ ਅਤੇ ਉਹ ਕਿਲ੍ਹਾ ਛੱਡ ਕੇ ਬਿਨਾਂ ਲੜਾਈ ਦੇ ਹੀ ਨੱਸ ਤੁਰੇ। ਇਹ ਫ਼ੌਜੀ ਦਸਤੇ ਰਸੀਲਾ ਦੱਰਾ ਪਾਰ ਕਰਕੇ ਸ਼ੇਰਗੋਲ (Shergol) ਵਲ ਰਾਤੋ ਰਾਤ ਦੇ ਅੰਧੇਰੇ ਵਿਚ ਦੌੜ ਗਏ। ਕਿਲ੍ਹਾ ਉਨ੍ਹਾਂ ਨੇ ਬਗੈਰ ਵਿਰੋਧੀ ਫ਼ੌਜ ਦੇ ਹਮਲੇ ਦੇ ਹੀ ਬਿਲਕੁਲ ਖਾਲੀ ਕਰ ਦਿੱਤਾ। ਇਸ ਤਰ੍ਹਾਂ ਲਦਾਖੀ ਫ਼ੌਜ ਨੇ ਇਕ ਬਹੁਤ ਹੀ ਬੁਜ਼ਦਿਲੀ ਦਾ ਸਬੂਤ ਦਿੱਤਾ।

ਜਰਨੈਲ ਜ਼ੋਰਾਵਰ ਸਿੰਘ ਨੇ ਦੂਸਰੇ ਦਿਨ ਹੀ ਬਿਨਾਂ ਕਿਸੇ ਲੜਾਈ ਤੋਂ ਕਿਲ੍ਹੇ ਉੱਤੇ ਕਬਜ਼ਾ ਕਰ ਲਿਆ ਪ੍ਰੰਤੂ ਲਦਾਖੀ ਸਿਪਾਹੀਆਂ ਨੇ ਲੜਾਈ ਤੋਂ ਭੱਜਣ ਸਮੇਂ ਸੰਖੂ ਦੇ ਸਥਾਨ ਤੇ ਸੁਰੂ ਦਾ ਪੁਲ ਸਾੜ ਦਿੱਤਾ। ਇਸ ਤਰ੍ਹਾਂ ਸੰਖੂ ਅਤੇ ਰਿੰਗਡੋਮ ਵਿਚਕਾਰ ਰਸਤਾ ਟੁੱਟ ਗਿਆ ਅਤੇ ਜਰਨੈਲ ਜ਼ੋਰਾਵਰ ਸਿੰਘ ਨੂੰ ਕਾਰਤਖਸੇ ਦੇ ਕਿਲ੍ਹੇ ਤੇ ਕਬਜ਼ਾ ਕਰਨ ਵਾਸਤੇ ਸੰਖੂ ਦੇ ਸਥਾਨ ਉੱਤੇ ਦਰਿਆ ਤੇ ਲੱਕੜ ਦਾ ਨਵਾਂ ਪੁਲ ਬਨਾਉਣਾ ਪਿਆ। ਜੇ ਕਰ ਲਦਾਖੀ ਸਿਪਾਹੀ ਤੋਪਾਂ ਨਾਲ ਚੰਗੀ ਤਰ੍ਹਾਂ ਹਥਿਆਰਬੰਦ ਹੁੰਦੇ ਤਾਂ ਜਰਨੈਲ ਜ਼ੋਰਾਵਰ ਸਿੰਘ ਇਨ੍ਹਾਂ ਦੋਵਾਂ ਕਿਲ੍ਹਿਆਂ ਨੂੰ ਇੰਨੀ ਛੇਤੀ ਸਰ ਨਹੀਂ ਸੀ ਕਰ ਸਕਦਾ ਅਤੇ ਲੜਾਈ ਬਹੁਤ ਖ਼ਤਰਨਾਕ ਸਾਬਤ ਹੁੰਦੀ। ਇਸ ਤਰ੍ਹਾਂ ਕਾਰਤਖਸੇ ਦਾ ਇਲਾਕਾ ਉਥੋਂ ਦੇ ਦੋਵੇਂ ਕਿਲ੍ਹਿਆਂ ਨੂੰ ਸਰ ਕਰਕੇ ਜ਼ੋਰਾਵਰ ਸਿੰਘ ਨੇ ਫਤਿਹ ਕਰ ਲਿਆ। ਚਾਰ ਰੁਪਏ ਪ੍ਰਤੀ ਘਰ ਇਕੋ ਜਿਹਾ ਟੈਕਸ ਸਾਰੇ ਇਲਾਕੇ ਵਿਚ ਲਾਗੂ ਕਰਨ ਦਾ ਹੁਕਮ ਜ਼ੋਰਾਵਰ ਸਿੰਘ ਨੇ ਦੇ ਦਿੱਤਾ ਅਤੇ ਜਰਨੈਲ ਨੇ ਕਾਰਗਿਲ ਵਲ ਕੂਚ ਕਰਨ ਦਾ ਹੁਕਮ ਜਾਰੀ ਕਰ ਦਿੱਤਾ।

## ਲੰਕਾਸਾਰ ਦਾ ਜੁੱਧ

**ਲਦਾਖੀ ਫ਼ੌਜ :** ਲਦਾਖ ਦੇ ਗਿਆਲਪੋ ਨੇ ਸੁਰੂ ਦੇ ਲੋਕਾਂ ਵਲੋਂ ਮਦਦ ਦੀ ਪੁਕਾਰ ਸੁਣ ਕੇ ਡੋਰਜੇ-ਨਮਗੀਅਲ ਦੀ ਅਗਵਾਈ ਥੱਲੇ ਸੁਰੂ ਵਲ 5,000 ਫ਼ੌਜ ਦਾ ਪਹਿਲਾ ਦਸਤਾ ਥੋੜਾ ਦਿਨਾ ਦੇ ਅੰਦਰ ਅੰਦਰ ਹੀ ਭਰਤੀ ਕਰਕੇ ਭੇਜ ਦਿੱਤਾ। ਫਿਰ ਉਸ ਨੇ ਲੇਹ ਅਤੇ ਇਸ ਦੇ ਆਲੇ ਦੁਆਲੇ ਰਹਿੰਦੇ ਲਦਾਖੀਆਂ ਵਿਚੋਂ ਹੋਰ 5,000 ਫ਼ੌਜ ਭਰਤੀ

ਕਰਨ ਦਾ ਪ੍ਰਬੰਧ ਕਰ ਲਿਆ। ਇਹ ਰੀਜ਼ਰਵ ਫ਼ੌਜ ਇਕ ਬਹਾਦਰ ਸਿਪਾਹੀ ਲੋਂਪੋ ਮਾਰੂਪ ਸਟਾਂਜ਼ਨ (Marup Stanzan) ਦੀ ਅਗਵਾਈ ਥੱਲੇ ਰਖੀ ਗਈ। ਇਹ ਸਾਰੀ ਫ਼ੌਜ ਸੂਰੂ ਵਾਦੀ ਵਿਚ ਕਾਰਤਖਸੇ ਅਤੇ ਖਰਪੋਂਖਰ ਦੇ ਕਿਲ੍ਹਿਆਂ ਵਿਚ ਮੋਰਚੇ ਸੰਭਾਲੇ ਹੋਏ ਲਦਾਖੀ ਸੈਨਿਕਾਂ ਦੀ ਸਹਾਇਤਾ ਲਈ ਬਹੁਤ ਜਲਦੀ ਭੇਜੀ ਗਈ। ਦੂਸਰੀ ਫ਼ੌਜ ਦੇ ਰੀਜ਼ਰਵ ਦਸਤਿਆਂ ਕੋਲ ਵੀ ਪਹਿਲੇ ਦਸਤਿਆਂ ਵਾਂਗ ਹੀ ਬਹੁਤ ਘਟੀਆ ਹਥਿਆਰ ਸਨ। ਉਨ੍ਹਾਂ ਕੋਲ ਵੀ ਕੋਈ ਤੋਪਖ਼ਾਨਾ ਨਹੀਂ ਸੀ। ਲਦਾਖੀ ਸਿਪਾਹੀ ਬਹੁਤ ਬਹਾਦਰ ਅਤੇ ਦਲੇਰ ਸਨ; ਦੇਸ਼ ਦੀ ਰਖਸ਼ਾ ਲਈ ਹਰ ਕੁਰਬਾਨੀ ਕਰਨ ਨੂੰ ਤਿਆਰ ਸਨ ਅਤੇ ਉਹ ਗੁਆਂਢੀ ਦੇਸ਼ਾਂ ਦੀਆਂ ਫ਼ੌਜਾਂ ਨੂੰ ਚੰਗੀ ਤਰ੍ਹਾਂ ਹਰਾ ਸਕਦੇ ਸਨ, ਪਰ ਉਨ੍ਹਾਂ ਪਾਸ ਚੰਗੇ ਹਥਿਆਰ ਨਹੀਂ ਸਨ। ਉਹ ਬਾਹਰਲੇ ਹਮਲਾਆਵਰਾਂ ਦੇ ਖ਼ਿਲਾਫ਼ ਆਪਣੀ ਆਜ਼ਾਦੀ ਦੀ ਰਖਸ਼ਾ ਕਰਨ ਲਈ ਠੀਕ ਤੌਰ ਤੇ ਤਿਆਰ ਨਹੀਂ ਸਨ। ਉਨ੍ਹਾਂ ਦੀ ਕੁਰਬਾਨੀ ਦੇਸ਼ ਨੂੰ ਕੋਈ ਫ਼ਾਇਦਾ ਨਹੀਂ ਸੀ ਪਹੁੰਚਾ ਸਕਦੀ। ਲਦਾਖੀ ਫ਼ੌਜ ਨੂੰ ਉਸ ਸਮੇਂ ਇਕ ਅਜਿਹੀ ਲੜਾਈ ਲੜਨ ਵਾਸਤੇ ਮਜਬੂਰ ਕੀਤਾ ਜਾ ਰਿਹਾ ਸੀ ਜਿਸ ਵਿਚ ਉਨ੍ਹਾਂ ਦਾ ਬਹੁਤ ਹੀ ਹੋਲਾ ਪਾਸਾ ਹੋਣ ਕਾਰਣ ਲੜਾਈ ਵਿਚ ਜਿੱਤ ਪ੍ਰਾਪਤ ਕਰਨ ਦਾ ਕੋਈ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ ਅਤੇ ਉਹ ਨਿਰੋਲ ਕੁਰਬਾਨੀ ਦੇ ਬਕਰੇ ਬਣਾਏ ਜਾ ਰਹੇ ਸਨ। ਉਨ੍ਹਾਂ ਦਾ ਦੁਸ਼ਮਣ ਲੜਾਈ ਦੇ ਉਨ੍ਹਾਂ ਦਿਨਾ ਦੇ ਨਵੇਂ ਹਥਿਆਰਾਂ ਨਾਲ ਲੈਸ ਸੀ ਅਤੇ ਲਦਾਖੀਆਂ ਤੋਂ ਹਰ ਪਹਿਲੂ ਤੋਂ ਹੀ ਤਾਕਤਵਰ ਤੇ ਮਜਬੂਤ ਸੀ। ਦੋਵੇਂ ਹੀ ਲਦਾਖੀ ਫ਼ੌਜਾਂ ਦੇ ਦਸਤੇ ਲੰਕਾਸਾਰ ਦੇ ਲਾਗੇ ਅਸਤਾਨਾ ਦੇ ਸਥਾਨ ਤੇ ਦੁਸ਼ਮਣ ਨਾਲ ਲੜਨ ਲਈ ਜਮ੍ਹਾਂ ਹੋ ਗਏ। ਇਸ ਸਾਰੀ ਲਦਾਖੀ ਫ਼ੌਜ, ਜਿਸ ਦੀ ਗਿਣਤੀ ਹੁਣ 10,000 ਤੋਂ ਉੱਤੇ ਸੀ, ਦਾ ਆਗੂ ਡੋਰਜੇ-ਨਮਗੀਅਲ ਨਿਯੁਕਤ ਕੀਤਾ ਗਿਆ। ਇਹ ਫ਼ੌਜ ਦੁਬਾਰਾ ਅਸਤਾਨਾ ਦੇ ਸਥਾਨ ਤੇ ਲੜਾਈ ਲਈ ਜਥੇਬੰਦ ਹੋ ਰਹੀ ਸੀ ਜਦੋਂ ਕਿ ਖਰਪੋਂਖਰ ਦੇ ਕਿਲ੍ਹੇ ਦੀ ਲੱਕ ਟੁੱਟਵੀਂ ਹਾਰ ਦੀ ਖ਼ਬਰ ਉਨ੍ਹਾਂ ਨੂੰ ਮਿਲੀ। ਲਦਾਖੀ ਕਮਾਂਡਰ ਹਾਰ ਦੀ ਖ਼ਬਰ ਸੁਣ ਕੇ ਘਬਰਾ ਗਏ ਅਤੇ ਉਨ੍ਹਾਂ ਨੇ ਖਰਪੋਂਖਰ ਦੇ ਕਿਲ੍ਹੇ ਤੇ ਹਮਲਾ ਕਰਕੇ ਦੁਸ਼ਮਣ ਨੂੰ ਮਾਰ ਭਜਾਉਣ ਵਾਸਤੇ ਲੜਾਈ ਦੇ ਸਾਰੇ ਹੀ ਖ਼ਿਆਲ ਵਿਸਾਰ ਦਿੱਤੇ। ਕਾਰਤਖਸੇ ਦੇ ਕਿਲ੍ਹੇ ਲਈ ਕੁਮਕ ਭੇਜਣ ਅਤੇ ਉਸ ਦੇ ਮੋਰਚਿਆਂ ਦੀ ਮਜਬੂਤੀ ਕਰਨ ਦੀ ਉਨ੍ਹਾਂ ਦੀ ਯੋਜਨਾ ਵੀ ਲਦਾਖੀ ਫ਼ੌਜਾਂ ਦੇ ਕਾਰਤਖਸੇ ਦੇ ਕਿਲ੍ਹੇ ਤੋਂ ਲੜਾਈ ਦੇ ਬਗੈਰ ਹੀ ਭੱਜ ਜਾਣ ਨੇ ਨਿਸਫਲ ਕਰ ਦਿੱਤੀ। ਉਨ੍ਹਾਂ ਲੋਕਾਂ ਨੇ ਹੁਣ ਲੜਾਈ ਦੇ ਹਾਲਾਤ ਤੋਂ ਮਜਬੂਰ ਹੋ ਕੇ ਲੰਕਾਸਾਰ ਦੀ ਤੰਗ ਘਾਟੀ ਦੇ ਆਲੇ ਦੁਆਲੇ ਸੂਰੂ ਦਰਿਆ ਦੇ ਨਾਲ ਦੇ ਰਸਤੇ ਦੇ ਦੋਵੇਂ ਪਾਸੀਂ ਉੱਚੀਆਂ ਪਹਾੜੀਆਂ ਤੇ ਆਪਣੀਆਂ ਰਖਸ਼ਕ ਚੌਕੀਆਂ ਬਣਾਉਣ ਦਾ ਫੈਸਲਾ ਕੀਤਾ। ਉਨ੍ਹਾਂ ਨੇ ਉਸ ਥਾਂ ਤੇ ਹੀ ਦੁਸ਼ਮਣ ਦੇ ਹਮਲੇ ਦੀ ਉਡੀਕ ਕਰਨੀ ਸ਼ੁਰੂ ਕਰ ਦਿੱਤੀ ਅਤੇ ਆਪਣੀ ਮੋਰਚਾਬੰਦੀ ਮਜਬੂਤ ਬਣਾ ਲਈ। ਉਹ ਸਮਝਦੇ ਸਨ ਕਿ ਉਨ੍ਹਾਂ ਦੀ ਲੰਕਾਸਾਰ ਦੇ ਸਥਾਨ ਦੀ ਮੋਰਚਾਬੰਦੀ ਰਖਸ਼ਾ ਦੇ ਸਾਧਨਾਂ ਲਈ ਬਹੁਤ ਹੀ ਮਜ਼ਬੂਤ ਸੀ। ਲੰਕਾਸਾਰ ਦਾ ਮੋਰਚਾ ਕੁਦਰਤੀ ਤੌਰ ਤੇ ਹੀ ਬਹੁਤ ਮਜਬੂਤ ਸੀ ਅਤੇ ਜੇ ਕਰ ਲਦਾਖੀ ਫੌਜ ਪਾਸ ਨਵੇਂ ਹਥਿਆਰ ਹੁੰਦੇ ਤਾਂ ਸਿੱਖ ਫ਼ੌਜਾਂ

ਇਹ ਮੋਰਚਾ ਕਦੇ ਵੀ ਨਾ ਤੋੜ ਸਕਦੀਆਂ।

**ਲੰਕਾਸਾਰ ਦਾ ਸਥਾਨ :** ਲਦਾਖੀ ਕਮਾਂਡਰਾਂ ਨੇ ਆਪਣੀਆਂ ਰਖਸ਼ਕ ਚੌਕੀਆਂ ਦਾ ਸੂਰੂ ਦਰਿਆ ਦੇ ਦੱਵੇਂ ਪਾਸੇ ਅਸਤਾਨਾ (Astanna) ਅਤੇ ਬਿਆਲ ਕੰਬੋ (Bial Kanbo) ਦੇ ਵਿਚਾਲੇ ਰਖਸ਼ਾ ਲਈ ਇਕ ਬੜੀ ਸੁਚੱਜੀ ਜਗ੍ਹਾ ਚੁਣ ਕੇ ਬੰਦੋਬਸਤ ਕੀਤਾ। ਇਥੇ ਸੂਰੂ ਦਰਿਆ ਦੇ ਕੰਢੇ ਬਹੁਤ ਉੱਚੇ ਸਿੱਧੇ ਅਤੇ ਪਥਰੀਲੇ ਸਨ। ਦਰਿਆ ਬਹੁਤ ਗਹਿਰੇ ਤੇ ਤੰਗ ਰਸਤੇ ਵਿਚ ਦੀ ਗੁਜ਼ਰਦਾ ਸੀ ਅਤੇ ਇਹ ਕੁਦਰਤੀ ਤੌਰ ਤੇ ਬਹੁਤ ਸੋਹਣਾ, ਖੁਸ਼ਕ ਸਥਾਨ ਸੀ। ਡੋਰਜੇ-ਨਮਗੀਅਲ ਨੇ ਇਥੇ ਆਪਣੀ ਪੁਜ਼ੀਸ਼ਨ ਮਜਬੂਤ ਕਰਨ ਦਾ ਫੈਸਲਾ ਕੀਤਾ ਅਤੇ ਸਿੱਖਾਂ ਤੇ ਖ਼ਿਲਾਫ਼ ਇਸ ਤੰਗ ਰਸਤੇ ਦੇ ਦੱਵੀਂ ਪਾਸੀਂ ਇਕ ਫੈਸਲਾਕੁਨ ਲੜਾਈ ਲੜਨ ਦੀ ਤਿਆਰੀ ਕੀਤੀ। ਉਸ ਦੇ ਹਥਿਆਰ ਤੇ ਸਾਜ਼-ਸਾਮਾਨ ਸਿੱਖ ਫ਼ੌਜ ਤੋਂ ਘਟੀਆ ਹੋਣ ਦੇ ਬਾਵਜੂਦ ਉਹ ਆਪਣੀ ਪੁਜ਼ੀਸ਼ਨ ਮਹਾਨ ਲਾਭਦਾਇਕ ਅਤੇ ਮਜਬੂਤ ਸਮਝਦਾ ਸੀ ਅਤੇ ਉਸ ਪੁਜ਼ੀਸ਼ਨ ਦੀ ਮਜਬੂਤੀ ਲਈ ਉਸ ਨੇ ਕੋਈ ਸਾਧਨ ਵੀ ਅਪਨਾਉਣ ਤੋਂ ਸੰਕੋਚ ਨਾ ਕੀਤਾ। ਉਹ ਸਮਝਦਾ ਸੀ ਕਿ :—

(ੳ) ਦੁਸ਼ਮਣ ਲਈ ਲੰਕਾਸਾਰ ਦੇ ਮੋਰਚਿਆਂ ਉੱਤੇ ਪਹੁੰਚਣ ਅਤੇ ਚੜ੍ਹਨ ਵਿਚ ਬਹੁਤ ਕਠਿਨਾਈ ਹੋਵੇਗੀ। ਦੁਸ਼ਮਣ ਨੂੰ ਉਸ ਦੇ ਰਖਸ਼ਾ ਲਈ ਮੱਲੇ ਟਿਕਾਣਿਆਂ ਤੇ ਕਬਜ਼ਾ ਕਰਨ ਲਈ ਰਖਸ਼ਕ ਸਿਪਾਹੀਆਂ ਦੇ ਖ਼ਿਲਾਫ਼ ਮੋਰਚਾ ਬੰਦ ਪਹਾੜੀ ਉੱਤੇ ਸਿੱਧਾ ਚੜ੍ਹਨਾ ਪਵੇਗਾ। ਜਿਸ ਦੀ ਚੜ੍ਹਾਈ ਬਹੁਤ ਹੀ ਸਿੱਧੀ ਅਤੇ ਮੁਸ਼ਕਿਲ ਸੀ। ਮੋਰਚੇ ਵਿਚ ਬੈਠੇ ਲਦਾਖੀ ਸਿਪਾਹੀ ਹਮਲਾਆਵਰਾਂ ਨੂੰ ਉਨ੍ਹਾਂ ਦੀ ਚੜ੍ਹਾਈ ਦੇ ਸਮੇਂ ਢਲਵਾਨ ਤੇ ਪੱਥਰਾਂ ਦੀ ਬੁਛਾੜ ਕਰਕੇ ਮੌਤ ਦੇ ਘਾਟ ਉਤਾਰ ਸਕਦੇ ਸਨ।

(ਅ) ਉਨ੍ਹਾਂ ਦੇ ਮੋਰਚੇ ਜ਼ੋਰਾਵਰ ਸਿੰਘ ਦੀਆਂ ਘੇਰੇ ਪਾਉਣ ਵਾਲੀਆਂ ਤੋਪਾਂ ਦੀ ਵੀ ਮਾਰ ਤੋਂ ਬਾਹਰ ਸਨ ਅਤੇ ਮੋਰਚੇ ਇਹੋ ਜੇਹੀਆਂ ਪਹਾੜੀਆਂ ਤੇ ਬਣੇ ਹੋਏ ਸਨ ਜਿਨ੍ਹਾਂ ਉੱਤੇ ਸਾਹਮਣਿਓਂ ਅਤੇ ਪਾਸਿਆਂ ਤੋਂ ਆਸਾਨੀ ਨਾਲ ਨਹੀਂ ਸੀ ਚੜ੍ਹਿਆ ਜਾ ਸਕਦਾ। "ਜਿਥੇ ਪਹਾੜੀ ਉੱਤੇ ਕਿਲ੍ਹਾ ਕੁਦਰਤੀ ਹੀ ਚੰਗੇ ਰਖਸ਼ਕ ਸਥਾਨ ਤੇ ਹੋਵੇ ਉਸ ਉੱਤੇ ਆਸਾਨੀ ਨਾਲ ਚੜ੍ਹਿਆ ਨਹੀਂ ਜਾ ਸਕਦਾ ਅਤੇ ਉਹ ਅਸਾਨੀ ਨਾਲ ਘੇਰਿਆ ਵੀ ਨਹੀਂ ਜਾ ਸਕਦਾ। ਅਤੇ ਜੇ ਕਰ ਇਸ ਕਿਸਮ ਦੇ ਕਿਲ੍ਹੇ ਨੂੰ ਬਚਾਉਣ ਵਾਲੀ ਫ਼ੌਜ ਦਾ ਇਕ ਅੰਗ ਬਰਬਾਦ ਵੀ ਹੋ ਜਾਵੇ ਤਾਂ ਉਸ ਦਾ ਦੂਸਰਾ ਹਿੱਸਾ ਬਗ਼ੈਰ ਕਿਸੇ ਖ਼ਤਰੇ ਦੇ ਆਪਣੇ ਕਬਜ਼ੇ ਵਿਚ ਹੀ ਰਹਿ ਸਕਦਾ ਹੈ। ਇਹੋ ਜਿਹਾ ਕਿਲ੍ਹਾ ਰਖਸ਼ਾ ਦੇ ਸਾਧਨਾਂ ਲਈ ਬਹੁਤ ਲਾਭਦਾਇਕ ਸਾਬਤ ਹੁੰਦਾ ਹੈ, ਕਿਉਂਕਿ ਇਸ ਉੱਤੇ ਮੋਰਚਾਬੰਦ ਸੈਨਿਕ ਦੁਸ਼ਮਣ ਉੱਤੇ ਦਰਖ਼ਤ ਡੇਗ ਕੇ ਅਤੇ ਪੱਥਰਾਂ ਦੀ ਬੁਛਾੜ ਕਰਕੇ ਉਸ ਦਾ ਨਾਸ਼ ਕਰ ਸਕਦੇ ਹਨ ਅਤੇ ਆਪਣੀ ਸਹਾਇਤਾ ਕਰਦੇ ਹਨ।" (ਕੁਟੱਲਿਆ)

ਡੋਰਜੇ-ਨਮਗੀਅਲ ਨੇ ਸਿੱਖਾਂ ਨਾਲ ਇਸ ਸਥਾਨ ਤੇ ਲੜਾਈ ਕਰਨ ਲਈ ਆਪਣੀ ਪੁਜ਼ੀਸ਼ਨ ਨੂੰ ਚੰਗਾ ਮਜਬੂਤ ਤੇ ਮੋਰਚੇ ਬੰਦ ਕਰਨ ਦਾ ਫ਼ੈਸਲਾ ਕਰ ਲਿਆ। ਲਦਾਖੀ ਕਮਾਂਡਰ ਰਖਸ਼ਕ ਲੜਾਈ ਦੀ ਤਿਆਰੀ ਕਰਨ ਵਿਚ ਜ਼ੋਰ ਸ਼ੋਰ ਨਾਲ ਲੱਗ ਪਏ। ਲਦਾਖੀਆਂ ਨੇ ਲਗਭਗ 5,000 ਦੇ ਕਰੀਬ ਫ਼ੌਜ ਦਰਿਆ ਦੇ ਦੋਨਾਂ ਪਾਸਿਆਂ ਦੀਆਂ

ਉੱਚੀਆਂ ਚੋਟੀਆਂ ਅਤੇ ਢਲਵਾਨਾਂ ਉੱਤੇ ਨਿਯੁਕਤ ਕਰ ਦਿੱਤੀ। ਪਰ ਉਨ੍ਹਾਂ ਨੇ ਰਖਸ਼ਾ ਦੇ ਮੋਰਚਿਆਂ ਦੇ ਪਿਛੇ ਡੂੰਘਾਈ ਵਿਚ ਨਾ ਕੋਈ ਮੋਰਚੇ ਬਣਾਏ ਅਤੇ ਨਾ ਹੀ ਲੜਾਈ ਦੀ ਹਾਲਤ ਸੰਭਾਲਣ ਨੂੰ ਜਾਂ ਲੜਾਈ ਦੀ ਸਥਿਤੀ ਬਦਲਣ ਲਈ ਕੋਈ ਰੀਜ਼ਰਵ ਫ਼ੌਜ ਹੀ ਨਿਯੁਕਤ ਕੀਤੀ। ਉਨ੍ਹਾਂ ਖਾਸ ਮੋਰਚੇ ਸੰਭਾਲਣ ਲਈ ਬਾਹਰ ਕੋਈ ਵਾਧੂ ਫ਼ੌਜ ਨਹੀਂ ਸੀ, ਜਿਸ ਨੂੰ ਕਿ ਉਹ ਕਿਸੇ ਟੁੱਟਦੇ ਹੋਏ ਮੋਰਚੇ ਤੇ ਅਚਾਨਕ ਜ਼ਰੂਰਤ ਵੇਲੇ ਭੇਜ ਸਕਦੇ; ਅਤੇ ਨਾ ਹੀ ਦੁਸ਼ਮਣ ਦੇ ਹਮਲੇ ਦਾ ਜ਼ੋਰ ਰੋਕਣ ਲਈ ਕੁਮਕ ਦੇ ਤੌਰ ਤੇ ਭੇਜ ਸਕਦੇ। ਅਸਲ ਵਿਚ ਉਨ੍ਹਾਂ ਨੇ ਆਪਣਾ ਸਭ ਕੁਝ ਲੜਾਈ ਦੇ ਮੈਦਾਨ ਵਿਚ ਸਾਹਮਣੇ ਵਾਲੀ ਖਿੜਕੀ ਵਿਚ ਹੀ ਝੋਂਕ ਦਿੱਤਾ ਅਤੇ ਕੋਈ ਰੀਜ਼ਰਵ ਫ਼ੌਜ ਆਪਣੇ ਹੱਥ ਵਿਚ ਨਾ ਰਖੀ। ਇਹ ਯੋਜਨਾ ਲੜਾਈ ਦੇ ਸਭ ਅਸੂਲਾਂ ਦੇ ਵਿਰੁੱਧ ਸੀ ਅਤੇ ਇਸ ਦੇ ਸਫਲ ਹੋਣ ਦੀ ਕੋਈ ਵੀ ਆਸ ਨਹੀਂ ਸੀ ਰਖੀ ਜਾ ਸਕਦੀ।

ਬਾਦਸ਼ਾਹ ਨੂੰ ਆਪਣੀ ਵਾਧੂ ਰੀਜ਼ਰਵ ਫ਼ੌਜ ਨਾਲ ਆਪਣੀ ਪਿਛਲੀ ਮੋਰਚੇਬੰਦੀ ਕਰਨੀ ਚਾਹੀਦੀ ਹੈ ਅਤੇ ਵਾਧੂ ਰੀਜ਼ਰਵ ਫ਼ੌਜ ਤੋਂ ਬਗੈਰ ਕਦੇ ਲੜਾਈ ਨਹੀਂ ਲੜਨੀ ਚਾਹੀਦੀ। ਕਿਉਂਕਿ ਖਿਲਰੇ ਹੋਏ ਫ਼ੌਜੀ ਦਸਤਿਆਂ ਨੂੰ ਦੁਬਾਰਾ ਇਕੱਠਾ ਕਰਨਾ ਵਾਧੂ ਰੀਜ਼ਰਵ ਰਖੀ ਫ਼ੌਜ ਦਾ ਹੀ ਕੰਮ ਹੈ।" (ਕੁਟੱਲਿਆ)

ਲਦਾਖੀਆਂ ਨੂੰ ਆਪਣੀ ਚੰਗੀ ਮੋਰਚੇਬੰਦੀ ਅਤੇ ਪੁਜ਼ੀਸ਼ਨ ਦੀ ਕੁਦਰਤੀ ਮਜ਼ਬੂਤੀ ਤੇ ਪੂਰਾ ਵਿਸ਼ਵਾਸ ਸੀ ਕਿਉਂਕਿ ਪਹਿਲਾ ਤਾਂ ਹਮਲਾਆਵਰਾਂ ਨੂੰ ਬਹੁਤ ਕਠਿਨ ਰਸਤੇ ਨੂੰ ਪਾਰ ਕਰਕੇ ਸਿੱਧੀ ਚੜ੍ਹਾਈ ਉੱਤੇ ਹਮਲਾ ਕਰਨਾ ਪੈਂਦਾ ਸੀ ਅਤੇ ਦੂਸਰਾ ਉਨ੍ਹਾਂ ਦੇ ਲਾਮਿਆ ਨੇ ਉਨ੍ਹਾਂ ਨੂੰ ਸਫਲਤਾ ਤੇ ਜਿੱਤ ਦਾ ਵਿਸ਼ਵਾਸ ਦਵਾਇਆ ਹੋਇਆ ਸੀ। ਲਦਾਖੀਆਂ ਨੇ ਆਪਣੀਆਂ ਚੋਕੀਆਂ ਵਿਚ ਹਜ਼ਾਰਾਂ ਹੀ ਪੱਥਰ ਅਤੇ ਵੱਟੇ ਇਕੱਠੇ ਕਰ ਰਖੇ ਸਨ। ਉਨ੍ਹਾਂ ਨੇ ਦੁਸ਼ਮਣਾਂ ਦੇ ਵਧੀਆ ਹਥਿਆਰਾਂ ਤੋਂ ਬਚਣ ਲਈ ਹਿਫਾਜ਼ਤੀ ਮੋਰਚੇ ਅਤੇ ਖੰਦਕਾਂ ਆਦਿ ਬਹੁਤ ਗਿਣਤੀ ਵਿਚ ਪੁੱਟ ਲਈਆਂ ਸਨ।

**ਲੰਕਾਸਾਰ ਦਾ ਯੁੱਧ :** ਜਰਨੈਲ ਜ਼ੋਰਾਵਰ ਸਿੰਘ ਦੀ ਫ਼ੌਜ ਨੇ ਸੂਰੂ ਦਰਿਆ ਦੇ ਦੋਹਾਂ ਹੀ ਕਿਨਾਰਿਆਂ ਦੇ ਨਾਲ ਨਾਲ ਅਗਾਂਹ ਵਧਣਾ ਸ਼ੁਰੂ ਕੀਤਾ ਪਰੰਤੂ ਉਸ ਦੀ ਫ਼ੌਜ ਦੀ ਬਹੁ ਸੰਖਿਆ ਉਸ ਦੀ ਆਪਣੀ ਹੀ ਅਗਵਾਈ ਹੇਠ ਰੀਜ਼ਰਵ ਵਿਚ ਰਖੀ ਗਈ ਸੀ। ਉਸ ਨੇ ਇਸ ਰੀਜ਼ਰਵ ਫ਼ੌਜ ਸਮੇਤ ਸੂਰੂ ਦੇ ਖੱਬੇ ਕੰਢੇ ਦੇ ਨਾਲ ਨਾਲ ਅਗਲੇ ਦਸਤੇ ਤੋਂ ਪਿਛੋਂ, ਕੁਝ ਵਿਥ ਉੱਤੇ ਕੂਚ ਕਰਨਾ ਸ਼ੁਰੂ ਕੀਤਾ। ਦੋ ਬਟਾਲੀਅਨਾਂ ਮੀਆਂ ਰਾਏ ਸਿੰਘ ਦੀ ਅਗਵਾਈ ਹੇਠ ਸੂਰੂ ਦੇ ਸੱਜੇ ਕੰਢੇ ਦੇ ਨਾਲ ਨਾਲ ਵਧਣੀਆਂ ਸ਼ੁਰੂ ਹੋ ਗਈਆਂ। ਸਿੱਖਾਂ ਦੇ ਅਗਲੇ ਦਸਤਿਆਂ ਦੀ ਲੰਕਾਸਾਰ ਦੀਆਂ ਮੋਰਚੇ ਬੰਦ ਲਦਾਖੀ ਰਖਸ਼ਕ ਫ਼ੌਜਾਂ ਨਾਲ ਟੱਕਰ ਹੋ ਪਈ। ਹਮਲਾਆਵਰਾਂ ਨੇ ਕਾਰਗਿਲ ਵੱਲ ਜਾਣ ਵਾਲੇ ਸਾਰੇ ਰਸਤੇ ਨੂੰ ਇਕ ਮਜ਼ਬੂਤ ਲਦਾਖੀ ਫ਼ੌਜਾਂ ਦੇ ਮਜ਼ਬੂਤ ਮੋਰਚਿਆਂ ਨਾਲ ਰੋਕਿਆ ਹੋਇਆ ਵੇਖਿਆ। ਜਿਨ੍ਹਾਂ ਨੇ ਦਰਿਆ ਦੇ ਦੋਵਾਂ ਕੰਢਿਆਂ ਤੇ ਉੱਚੇ ਥਾਵਾਂ ਤੇ ਮੋਰਚੇ ਬੰਦੀ ਕੀਤੀ ਹੋਈ ਸੀ। ਦਰਿਆ ਦੇ ਨਾਲ ਨਾਲ ਡੂੰਘੀ ਤੇ ਸੌੜੀ ਘਾਟੀ ਹੋਣ ਦੇ ਕਾਰਣ ਕੋਈ ਰਸਤਾ ਵੀ ਦੁਸ਼ਮਣ ਦੇ ਮੋਰਚੇ ਤੋਂ ਖਾਲੀ ਨਹੀਂ ਸੀ। ਦੁਸ਼ਮਣ ਦੀਆਂ ਚੋਕੀਆਂ

ਬਰਬਾਦ ਕਰਨ ਤੋਂ ਬਗੈਰ ਸਿੱਖਾਂ ਦਾ ਅੱਗੇ ਵਧਣਾ ਬਿਲਕੁਲ ਹੀ ਅਸੰਭਵ ਸੀ।

ਜਰਨੈਲ ਜ਼ੋਰਾਵਰ ਸਿੰਘ ਨੇ ਦੁਸ਼ਮਣ ਦੇ ਮੋਰਚਿਆਂ ਦੀ ਤਾਕਤ, ਹਦਬੰਦੀ ਅਤੇ ਮਜਬੂਤੀ ਦੇਖ ਕੇ ਆਪਣੇ ਕਮਾਂਡਰਾਂ ਨੂੰ ਦਰਿਆ ਦੇ ਦੋਨਾਂ ਪਾਸਿਆਂ ਤੋਂ ਇਕੋ ਹੀ ਵੇਲੇ ਦਰਿਆ ਦੇ ਨਾਲ ਨਾਲ ਸਾਹਮਣਾ ਹਮਲਾ ਕਰਨ ਦਾ ਹੁਕਮ ਦਿੱਤਾ। ਲਦਾਖੀਆਂ ਦੇ ਰਖਸ਼ਕ ਸਥਾਨਾਂ ਉੱਤੇ ਹਿਫਾਜ਼ਤ ਦਾ ਚੰਗਾ ਪ੍ਰਬੰਧ ਸੀ। ਉਨ੍ਹਾਂ ਨੇ ਆਪਣੇ ਦੇਸ਼ ਲਈ ਬਹਾਦਰੀ ਦੀ ਲੜਾਈ ਲੜੀ। ਲਦਾਖੀਆਂ ਪਾਸ ਸਿੱਖਾਂ ਦੇ ਮੁਕਾਬਲੇ ਵਿਚ ਘਟੀਆ ਹਥਿਆਰ ਸਨ ਅਤੇ ਉਨ੍ਹਾਂ ਕੋਲ ਮੋਰਚਿਆਂ ਦੀ ਹਿਫਾਜ਼ਤੀ ਲੜਾਈ ਲਈ ਕੋਈ ਤੋਪਖਾਨਾ ਵੀ ਨਹੀਂ ਸੀ, ਫਿਰ ਵੀ ਉਨ੍ਹਾਂ ਨੇ ਸਿੱਖਾਂ ਦਾ ਦਰਿਆ ਦੇ ਕੰਢਿਆਂ ਵਾਲੀਆਂ ਚੌਕੀਆਂ ਤੇ ਕਬਜ਼ਾ ਕਰਨ ਤੋਂ ਮੂੰਹ ਫੇਰ ਦਿੱਤਾ। ਸਿੱਖ ਫੌਜ ਦੇ ਹਰ ਹਮਲੇ ਨੂੰ ਕਾਫੀ ਜਾਨੀ ਨੁਕਸਾਨ ਪਹੁੰਚਾ ਕੇ ਪਿਛਾਂਹ ਮੁੜਨ ਤੇ ਮਜਬੂਰ ਕਰ ਦਿੱਤਾ ਜਾਂਦਾ।

ਸਿੱਖਾਂ ਦੀਆਂ ਤੋਪਾਂ ਲਗਾਤਾਰ ਦੋ ਦਿਨ ਲਦਾਖੀ ਸਥਾਨਾਂ ਅਤੇ ਮੋਰਚਿਆਂ ਉੱਤੇ ਆਪਣੀ ਹਮਲਾ ਕਰਨ ਵਾਲੀ ਫੌਜ ਦੀ ਸਹਾਇਤਾ ਲਈ ਧੂਆਂ-ਧਾਰ ਗੋਲੇ ਬਰਸਾਉਂਦੀਆਂ ਰਹੀਆਂ। ਪਰ ਇਸ ਗੋਲਾਬਾਰੀ ਦਾ ਲਦਾਖੀਆਂ ਦੇ ਮੋਰਚਿਆਂ ਉੱਤੇ ਰਤਾ ਭਰ ਵੀ ਅਸਰ ਨਾ ਪਿਆ ਅਤੇ ਉਨ੍ਹਾਂ ਦੀ ਮੋਰਚਾਬੰਦੀ ਨਾ ਟੁੱਟੀ। ਸਿੱਖ ਫੌਜ ਲਦਾਖੀਆਂ ਦੇ ਮੋਰਚਿਆਂ ਵਿਚ ਪੈਰ ਰਖਣ ਦੀ ਵੀ ਥਾਂ ਨਾ ਲੈ ਸਕੀ, ਕਿਉਂਕਿ ਲਦਾਖੀ ਚੌਕੀਆਂ ਉਨ੍ਹਾਂ ਦੀਆਂ ਤੋਪਾਂ ਦੀ ਮਾਰ ਦੀ ਹੱਦ ਤੋਂ ਬਾਹਰ ਸਨ। ਉਹ ਸਿੱਖਾਂ ਦਿਆਂ ਹਮਲਿਆਂ ਅਤੇ ਤੋਪਖਾਨੇ ਦੇ ਫਾਇਰਾਂ ਤੋਂ ਬਿਲਕੁਲ ਬੇਅਸਰ ਰਹੇ। ਲਦਾਖੀਆ ਨੇ ਆਪਣਿਆਂ ਲਾਭਦਾਇਕ ਸਥਾਨਾਂ ਤੋਂ ਹਮਲਾਆਵਰਾਂ ਉੱਤੇ ਛੋਟੇ ਵੱਡੇ ਪੱਥਰਾਂ ਦਾ ਲਗਾਤਾਰ ਮੀਂਹ ਵਰਸਾ ਦਿੱਤਾ, ਜਿਸ ਕਰਕੇ ਹਮਲਾਆਵਰਾਂ ਦਾ ਬਹੁਤ ਜਾਨੀ ਨੁਕਸਾਨ ਹੋਇਆ। ਇਹ ਪੱਥਰ ਬੜੇ ਭਿਆਨਕ ਆਵਾਜ਼ ਅਤੇ ਤੇਜ਼ੀ ਨਾਲ ਵਾਦੀ ਦੇ ਥੱਲੇ ਵਲ ਡਿੱਗਦੇ ਅਤੇ ਦੁਸ਼ਮਣ ਦਾ ਬਹੁਤ ਜਾਨੀ ਨੁਕਸਾਨ ਕਰਦੇ ਅਤੇ ਉਨ੍ਹਾਂ ਦਾ ਦਿਲ ਤੋੜ ਦੇਂਦੇ।

ਹਮਲਾਆਵਰ ਬਿਲਕੁਲ ਦਿਲ ਛੱਡ ਬੈਠੇ ਸਨ। ਇਸ ਕਿਸਮ ਦੀ ਲੜਾਈ ਦੋ ਦਿਨ ਤਕ ਹੁੰਦੀ ਰਹੀ। ਲਦਾਖੀ ਫੌਜੀਆਂ ਦਾ ਦਿਲ ਅਤੇ ਜੋਸ਼ ਇਨ੍ਹਾਂ ਦੋ ਦਿਨਾਂ ਦੀ ਲੜਾਈ ਦੀ ਅਤਿਅੰਤ ਸਫਲਤਾ ਕਰਕੇ ਬਹੁਤ ਵਧ ਗਏ ਸਨ। ਉਨ੍ਹਾਂ ਨੂੰ ਵਿਸ਼ਵਾਸ ਹੋ ਗਿਆ ਸੀ ਕਿ ਸਿੱਖਾਂ ਦਾ ਹਮਲਾ, ਇਸ ਸਾਧਨ ਨਾਲ ਬਿਲਕੁਲ ਹੀ ਰੋਕ ਦਿੱਤਾ ਗਿਆ ਸੀ। ਇਸ ਬਹੁਤੇ ਵਿਸ਼ਵਾਸ ਦੇ ਕਾਰਣ ਉਨ੍ਹਾਂ ਨੇ ਆਪਣੇ ਸਾਰੇ ਫਰੰਟ ਦੀ ਅਤੇ ਆਲੇ ਦੁਆਲੇ ਦੇ ਇਲਾਕੇ ਦੀ ਦੇਖ ਭਾਲ ਛੱਡ ਦਿੱਤੀ ਅਤੇ ਕੋਈ ਵੀ ਗਸ਼ਤੀ ਦਸਤੇ ਦੁਸ਼ਮਣ ਦੀਆਂ ਲੜਾਈ ਦੀਆ ਨਵੀਆਂ ਚਾਲਾਂ ਅਤੇ ਹਰਕਤਾਂ ਦੇਖਣ ਲਈ ਬਾਹਰ ਨਾ ਭੇਜੇ। ਜਰਨੈਲ ਜ਼ੋਰਾਵਰ ਸਿੰਘ ਨੇ ਆਪਣੀ ਫੌਜ ਦਾ ਬੇਅਰਥ ਅਤੇ ਬੇਹੱਦ ਨੁਕਸਾਨ ਹੁੰਦਾ ਵੇਖ ਕੇ, ਸਾਹਮਣੇ ਪਾਸਿਉਂ ਦੇ ਸਾਰੇ ਹਮਲੇ ਉਥੇ ਹੀ ਰੋਕ ਦਿੱਤੇ। ਉਸ ਨੇ ਦਰਿਆ ਦੇ ਦੋਹਾਂ ਪਾਸਿਆਂ ਵਾਲੀ ਆਪਣੀ ਫੌਜ ਦੇ ਆਗੂਆਂ ਨੂੰ ਹੁਕਮ ਦਿੱਤਾ ਕਿ ਉਹ ਦੁਸ਼ਮਣਾਂ ਦੀਆਂ ਪੱਛਮੀ ਤੇ ਪੂਰਬੀ ਦਿਸ਼ਾਵਾਂ ਵਲ ਦੀਆਂ ਰਖਸ਼ਕ ਚੌਕੀਆਂ ਵਿਚ ਕਮਜ਼ੋਰ ਅਸਥਾਨ ਦੀ ਭਾਲ ਕਰਨ ਲਈ ਆਪਣੀ ਗਸ਼ਤੀ ਫੌਜ ਭੇਜ ਕੇ ਉਨ੍ਹਾਂ ਦੀ ਗਿਣਤੀ, ਤਾਕਤ ਅਤੇ ਮੋਰਚਾਬੰਦੀ

ਦਾ ਠੀਕ ਠਾਕ ਪਤਾ ਲਾਉਣ। ਫਿਰ ਹਰ ਪਾਸਿਉਂ ਦੇਖ-ਭਾਲ ਕਰਕੇ ਉਨ੍ਹਾਂ ਦੀਆਂ ਚੌਕੀਆਂ ਉੱਤੇ ਹਮਲੇ ਕਰਨ ਦੇ ਰਸਤੇ ਲੱਭਣ ਤਾਂ ਕਿ ਉਨ੍ਹਾਂ ਉੱਤੇ ਸਫਲਤਾ ਨਾਲ ਹਮਲਾ ਕਰਨ ਦੀ ਯੋਜਨਾ ਬਣਾਈ ਜਾ ਸਕੇ।

ਸਰਦਾਰ ਉਤਮ ਸਿੰਘ ਪਧਾਰੀਏ ਦੀ ਪਲਟਨ ਦਾ ਇਕ ਸੂਬੇਦਾਰ ਨਿਧਾਨ ਸਿੰਘ, ਆਪਣੇ ਗਸ਼ਤੀ ਦਸਤੇ ਨਾਲ ਦੁਸ਼ਮਣ ਦੀ ਫ਼ੌਜ ਦੇ ਪੱਛਮੀ ਪਾਸੇ ਵਲ ਗਸ਼ਤ ਕਰ ਰਿਹਾ ਸੀ ਜਦੋਂ ਕਿ ਅਚਾਨਕ ਹੀ ਉਨ੍ਹਾਂ ਨੇ ਮੋਰੀ ਵਿਚੋਂ ਦੁਸ਼ਮਣ ਦੇ ਕਿਲ੍ਹੇ ਵਿਚ ਜਾਂਦਾ ਇਕ ਖਾਲ ਵੇਖਿਆ। ਇਸ ਖਾਲ ਦੇ ਰਾਹੀਂ ਦੁਸ਼ਮਣ ਨੂੰ ਪੀਣ ਵਾਲਾ ਪਾਣੀ ਜਾਂਦਾ ਸੀ। ਕਿਲ੍ਹੇ ਦੇ ਬਾਹਰ, ਇਸ ਖਾਲ ਦੀ ਹਿਫਾਜ਼ਤ ਲਈ ਦੁਸ਼ਮਣ ਵਲੋਂ ਕੋਈ ਵੀ ਪ੍ਰਬੰਧ ਨਹੀਂ ਸੀ। ਇਉਂ ਜਾਪਦਾ ਸੀ ਜਿਵੇਂ ਕਿ ਦੁਸ਼ਮਣ ਪਾਸੋਂ ਕੁਦਰਤ ਨੇ ਇਹ ਅਣਗਹਿਲੀ ਆਪ ਹੀ ਕਰਵਾਈ ਸੀ ਅਤੇ ਉਹ ਕਿਲ੍ਹੇ ਦੀ ਰਖਸ਼ਾ ਦੇ ਪ੍ਰਬੰਧ ਵਿਚ ਇਸ ਖਾਲ ਵਾਲੇ ਰਸਤੇ ਦੀ ਮਹੱਤਤਾ ਬਿਲਕੁਲ ਹੀ ਭੁੱਲ ਗਏ ਸਨ। ਹਮਲਾਆਵਰਾਂ ਨੇ ਦੁਸ਼ਮਣ ਦੀ ਇਸ ਅਣਗਹਿਲੀ ਤੇ ਕਮਜ਼ੋਰੀ ਦਾ ਪੂਰਾ ਪੂਰਾ ਫਾਇਦਾ ਉਠਾਇਆ। ਉਨ੍ਹਾਂ ਦੇ ਗਸ਼ਤੀ ਦਸਤੇ ਦੇ ਜਵਾਨ, ਰਾਤ ਸਮੇਂ ਖਾਲ ਦੇ ਵਿਚ ਦੀ ਕਿਲ੍ਹੇ ਅੰਦਰ ਹੁਸ਼ਿਆਰੀ ਨਾਲ ਰੀਂਘ ਕੇ ਚਲੇ ਗਏ ਅਤੇ ਦੁਸ਼ਮਣ ਦੀ ਪਾਣੀ ਦੇ ਖਾਲ ਦੀ ਰਖਸ਼ਾ ਕਰਨ ਵਾਲੀ ਕਿਲ੍ਹੇ ਦੇ ਅੰਦਰ ਵਾਲੀ ਛੋਟੀ ਜਿਹੀ ਗਾਰਦ ਦੇ ਸਿਰ ਤੇ ਚੁਪਕੇ ਅਚਾਨਕ ਹੀ ਪਹੁੰਚ ਗਏ। ਇਸ ਚੌਕੀ ਦੇ ਸਾਰੇ ਜਵਾਨ ਬੇਖ਼ਬਰ ਹੀ ਸੁੱਤੇ ਪਏ ਸਨ। ਸੂਬੇਦਾਰ ਨਿਧਾਨ ਸਿੰਘ ਨੇ ਇਨ੍ਹਾਂ ਸਾਰਿਆਂ ਨੂੰ ਸੰਗੀਨਾਂ ਨਾਲ ਹਮਲਾ ਕਰਕੇ ਬਗੈਰ ਆਵਾਜ਼ ਦੇ ਹੀ ਮਾਰ ਦਿੱਤਾ। ਕਿਲ੍ਹੇ ਅੰਦਰ ਦੁਸ਼ਮਣ ਨੂੰ ਇਸ ਘਟਨਾ ਦੀ ਕੋਈ ਖ਼ਬਰ ਨਾ ਲੱਗੀ। ਸੂਬੇਦਾਰ ਨਿਧਾਨ ਸਿੰਘ ਨੇ ਆਪਣੀ ਸਾਰੀ ਪਲਟਨ ਨੂੰ ਕਿਲ੍ਹੇ ਦੇ ਅੰਦਰ ਇਸ ਰਸਤੇ ਰਾਹੀਂ ਆਉਣ ਲਈ ਸੱਦਾ ਭੇਜਿਆ। ਉਸੇ ਹੀ ਰਾਤ, ਸਾਰੀ ਪਲਟਨ ਉਸ ਖਾਲ ਰਾਹੀਂ ਕਿਲ੍ਹੇ ਦੇ ਅੰਦਰ ਚੁਪਕੇ ਜਿਹੇ ਸਫਲਤਾ ਨਾਲ ਦਾਖ਼ਲ ਹੋ ਗਈ। ਅਗਲੇ ਦਿਨ ਦੀ ਰੋਸ਼ਨੀ ਹੋਣ ਤੋਂ ਪਹਿਲੋਂ ਪਹਿਲੋਂ ਹੀ ਸਾਰੀ ਬਟਾਲੀਅਨ ਕਿਲ੍ਹੇ ਦੇ ਅੰਦਰ ਇਕੱਠੀ ਹੋ ਗਈ ਤੇ ਕਿਲ੍ਹੇ ਤੇ ਕਬਜ਼ਾ ਕਰਨ ਲਈ ਹਮਲੇ ਲਈ ਤਿਆਰ ਹੋ ਗਈ। ਡੋਰਜੇ-ਨਮਗੀਅਲ ਤੇ ਉਸ ਦੀ ਫ਼ੌਜ ਸਿੱਖਾਂ ਦੇ ਕਿਲ੍ਹੇ ਅੰਦਰ ਇਸ ਚੋਰੀ ਛੁਪੀ ਤੇ ਖ਼ਤਰਨਾਕ ਦਾਖ਼ਲੇ ਤੋਂ ਬਿਲਕੁਲ ਅਨਜਾਣ ਸੀ।

ਡੋਰਜੇ-ਨਮਗੀਅਲ ਸਵੇਰੇ ਆਪਣੇ ਘੋੜੇ ਤੇ ਸਵਾਰ ਹੋ ਕੇ ਆਮ ਦਸਤੂਰ ਦੇ ਮੁਤਾਬਿਕ ਜਿਸ ਵੇਲੇ ਰਖਸ਼ਕ ਪੁਜ਼ੀਸ਼ਨਾਂ ਦੀ ਪੜਤਾਲ ਕਰਨ ਵਾਸਤੇ ਕਿਲ੍ਹੇ ਦੀ ਦੀਵਾਰ ਦੇ ਨਾਲ ਨਾਲ ਚੱਕਰ ਲਗਾ ਰਿਹਾ ਸੀ ਤਾਂ ਸਿੱਖ ਸਿਪਾਹੀਆਂ ਨੇ ਉਸ ਉੱਤੇ ਪਾਣੀ ਵਾਲੇ ਖਾਲ ਦੇ ਨੇੜੇ ਪਹੁੰਚਣ ਤੇ ਅਚਾਨਕ ਹਮਲਾ ਕਰਕੇ ਉਸ ਨੂੰ ਜਾਨੋਂ ਮਾਰ ਦਿੱਤਾ। ਜਰਨੈਲ ਜ਼ੋਰਾਵਰ ਸਿੰਘ ਨੂੰ ਆਪਣੀ ਇਸ ਕੁਦਰਤ ਵਲੋਂ ਬਖ਼ਸ਼ੀ ਹੋਈ ਜਿੱਤ ਦਾ ਪਤਾ ਲਗ ਗਿਆ। ਉਤਮ ਸਿੰਘ ਨੇ ਤੜਕ ਸਾਰ ਹੀ ਕਿਲ੍ਹੇ ਵਿਚੋਂ ਆਪਣੀ ਪਲਟਨ ਨਾਲ ਹਮਲਾ ਕਰਕੇ ਲਦਾਖੀ ਰਖਸ਼ਕਾਂ ਨੂੰ ਬਿਲਕੁਲ ਹੈਰਾਨ ਕਰ ਦਿੱਤਾ। ਉਹ ਇਸ ਹਮਲੇ ਦੀ ਦਿਸ਼ਾ, ਤਾਕਤ ਅਤੇ ਗਿਣਤੀ ਤੋਂ ਬਿਲਕੁਲ ਹੀ ਅਨਜਾਣ ਸਨ। ਉਨ੍ਹਾਂ ਨੇ ਹਮਲਾਆਵਰਾਂ ਨੂੰ ਰੋਕਣ ਲਈ ਬੜੀ ਦਲੇਰੀ ਵਿਖਾਈ ਪ੍ਰੰਤੂ ਆਪਣੀ ਕੋਸ਼ਿਸ਼ ਵਿਚ ਅਸਫਲ ਰਹੇ। ਲੜਾਈ ਵਿਚ

ਆਪਣੇ ਨੇਤਾ ਦੀ ਮੌਤ ਨਾਲ ਲਦਾਖੀ ਘਬਰਾ ਗਏ। ਇਸ ਮੌਤ ਨਾਲ ਉਨ੍ਹਾਂ ਦੇ ਅਫ਼ਸਰਾਂ ਅਤੇ ਫ਼ੌਜਾਂ ਵਿਚ ਬਹੁਤ ਭੱਜ ਦੌੜ ਮਚ ਗਈ ਅਤੇ ਉਨ੍ਹਾਂ ਨੂੰ ਉਸ ਵੇਲੇ ਕੁਝ ਨਾ ਸੁਝਿਆ। ਉਨ੍ਹਾਂ ਨੇ ਆਪਣਾ ਸਾਰਾ ਧਿਆਨ ਨਿਦਾਨ ਸਿੰਘ ਦੇ ਬੰਦਿਆਂ ਨੂੰ ਕਿਲ੍ਹੇ ਵਿਚੋਂ ਬਾਹਰ ਕੱਢਣ ਲਈ ਲਾ ਦਿੱਤਾ ਅਤੇ ਉਨ੍ਹਾਂ ਨੂੰ ਬਾਕੀ ਦੇ ਪਾਸਿਆਂ ਦੀ ਰਖਵਾਲੀ ਬਿਲਕੁਲ ਹੀ ਭੁੱਲ ਗਈ।

ਜਰਨੈਲ ਜ਼ੋਰਾਵਰ ਸਿੰਘ ਨੇ ਦੁਸ਼ਮਣ ਦੀ ਇਸ ਘਬਰਾਹਟ ਦਾ ਪੂਰਾ ਲਾਭ ਉਠਾਇਆ। ਦਰਿਆ ਦੇ ਦੋਵਾਂ ਪਾਸਿਆਂ ਦੇ ਮੋਰਚਿਆਂ ਉੱਤੇ ਇਕੱਠਾ ਅਤੇ ਇਕੋ ਵਕਤ ਹੀ ਜਬਰਦਸਤ ਹਮਲਾ ਸ਼ੁਰੂ ਕਰ ਦਿੱਤਾ। ਲਦਾਖੀਆਂ ਦਾ ਇਨ੍ਹਾਂ ਹਮਲਿਆਂ ਨਾਲ ਬਿਲਕੁਲ ਦਿਲ ਟੁੱਟ ਗਿਆ। ਸਿੱਖ ਉਨ੍ਹਾਂ ਦੇ ਮੋਰਚਿਆਂ ਤੇ ਟੁੱਟ ਪਏ ਅਤੇ ਸੂਰੂ ਦੇ ਦੋਹਾਂ ਕੰਢਿਆਂ ਤੇ ਦੁਸ਼ਮਣ ਦੀਆਂ ਸਾਰੀਆਂ ਹੀ ਚੌਕੀਆਂ ਵਿਚ ਜਾ ਵੜੇ। ਬੜੀ ਖੂਨਖਾਰ ਹੱਥੋ ਹੱਥੀ ਲੜਾਈ ਹੋਈ। ਇਸ ਵਿਚ ਲਦਾਖੀ ਫ਼ੌਜੀ ਆਪਣੇ ਘਟੀਆ ਹਥਿਆਰ ਤੇ ਘਟੀਆ ਸਿਖਲਾਈ ਨਾਲ ਸਿੱਖ ਫ਼ੌਜਾਂ ਦੇ ਸਾਹਮਣੇ ਬਹੁਤ ਚਿਰ ਨਾ ਖੜ੍ਹ ਸਕੇ। ਉਹ ਬਹੁਤ ਬਹਾਦਰੀ ਨਾਲ ਲੜੇ ਅਤੇ ਉਨ੍ਹਾਂ ਨੇ ਬੜੀ ਕੁਰਬਾਨੀ ਦਿੱਤੀ। ਉਨ੍ਹਾਂ ਦੇ 7,000 ਦੇ ਲਗਭਗ ਸੈਨਿਕ ਲੜਾਈ ਵਿਚ ਮਾਰੇ ਗਏ। ਇਸ ਲੱਕ ਤੋੜਵੀਂ ਹਾਰ ਵਾਲਾ ਦਿਨ ਲਦਾਖ ਦੇ ਇਤਿਹਾਸ ਵਿਚ ਇਕ ਬਹੁਤ ਹੀ ਮਨਹੂਸ ਦਿਨ ਖਿਆਲ ਕੀਤਾ ਜਾਂਦਾ ਹੈ।

ਲਦਾਖੀ ਫ਼ੌਜਾਂ ਦਾ ਦੂਸਰਾ ਕਮਾਂਡਰ ਮਰੋਪ ਸਟਾਂਜ਼ਨ (Marup Stanzan) ਇਸ ਲੜਾਈ ਸਮੇਂ ਫੜ ਲਿਆ ਗਿਆ। 10,000 ਹੋਰ ਲਦਾਖੀ ਸਿਪਾਹੀ ਵੀ ਫੜ ਕੇ ਬੰਦੀ ਬਣਾ ਲਏ ਗਏ। ਮੁਸ਼ਕਿਲ ਨਾਲ 2,000 ਲਦਾਖੀ ਸਿਪਾਹੀ ਇਸ ਲੜਾਈ ਦੇ ਮੈਦਾਨ ਵਿਚੋਂ ਜਾਨ ਬਚਾ ਕੇ ਨਿਕਲ ਸਕੇ। ਉਨ੍ਹਾਂ ਦੇ ਜਵਾਨ ਬੜੀ ਬਹਾਦਰੀ ਨਾਲ ਦੇਸ਼ ਦੀ ਰਖਸ਼ਾ ਵਾਸਤੇ ਮਰੇ। ਲਦਾਖੀਆਂ ਉੱਤੇ ਸਿੱਖ ਫ਼ੌਜ ਦੀ ਇਹ ਇਕ ਨਿਸ਼ਚੇ ਵਾਲੀ ਮਹਾਨ ਜਿੱਤ ਸੀ। ਇਸ ਲੜਾਈ ਵਿਚ ਸਿੱਖਾਂ ਦੇ ਕੁਲ 1,000 ਜੁਆਨ ਕੰਮ ਆਏ ਅਤੇ 1,000 ਹੋਰ ਜ਼ਖਮੀ ਹੋਏ। ਇਹ ਮਰਿਆਂ ਅਤੇ ਫੱਟੜਾਂ ਦੀ ਗਿਣਤੀ ਇਸ ਮਹਾਨ ਜਿੱਤ ਦਾ ਬੜਾ ਸਸਤਾ ਜਿਹਾ ਮੁੱਲ ਸੀ। ਇਹ ਲਦਾਖੀ ਫ਼ੌਜਾਂ ਦੀ ਇਕ ਲੱਕ ਟੁੱਟਵੀਂ ਹਾਰ ਸੀ। ਉਨ੍ਹਾਂ ਪਾਸ ਹੁਣ ਸਿੱਖ ਫ਼ੌਜ ਦੀ ਲੇਹ ਵਲ ਚੜ੍ਹਾਈ ਰੋਕਣ ਦਾ ਕੋਈ ਪ੍ਰਬੰਧ ਵੀ ਬਾਕੀ ਨਹੀਂ ਸੀ ਰਿਹਾ ਅਤੇ ਨਾ ਹੀ ਹੁਣ ਕੋਈ ਲੇਹ ਦੀ ਰਖਸ਼ਾ ਦੀ ਆਸ ਹੀ ਰਖੀ ਜਾ ਸਕਦੀ ਸੀ। ਕਈਆਂ ਲੋਕਾਂ ਦਾ ਕਥਨ ਹੈ ਕਿ ਲਦਾਖ ਵਿਚ 20,000 ਦੇ ਲਗਭਗ ਫ਼ੌਜ ਲਦਾਖੀਆਂ ਵਾਸਤੇ ਇਕੱਠੀ ਕਰਨੀ ਅਸੰਭਵ ਸੀ। ਕਰਤਾ ਵੀ ਇਸ ਬਹੁਗਿਣਤੀ ਦੀ ਰਾਇ ਨਾਲ ਸੰਤੁਸ਼ਟ ਨਹੀਂ ਹੈ। ਕਰਤਾ ਦਾ ਖਿਆਲ ਹੈ ਕਿ ਸਾਰੀ ਹੀ ਲਦਾਖੀ ਫ਼ੌਜ ਕਿਸੇ ਵੇਲੇ ਵੀ 10,000 ਤੋਂ ਉੱਤੇ ਇਕੱਠੀ ਨਹੀਂ ਹੋ ਸਕਦੀ। ਇਸ ਇਲਾਕੇ ਦੇ ਲੋਕਾਂ ਦੀ ਆਬਾਦੀ ਹੀ ਬਹੁਤ ਘੱਟ ਹੈ ਤੇ ਲੋਕ ਬਹੁਤ ਦੂਰ ਦੂਰ ਵੱਸਦੇ ਹਨ। ਇਤਨੇ ਬੰਦੇ ਇਕ ਸਮੇਂ ਇਕੱਠੇ ਕਰਨੇ ਬਹੁਤ ਹੀ ਮੁਸ਼ਕਿਲ ਹਨ। ਫੇਰ ਉਨ੍ਹਾਂ ਦਾ ਪ੍ਰਬੰਧ ਇਸ ਤੋਂ ਵੀ ਜ਼ਿਆਦਾ ਮੁਸ਼ਕਿਲ ਹੈ।

**ਕਾਰਗਿਲ ਵਲ ਚੜ੍ਹਾਈ :** ਆਪਣੇ ਤੇ ਦੁਸ਼ਮਣ ਦੇ ਮਾਰਿਆਂ ਹੋਇਆਂ ਜਵਾਨਾਂ ਦਾ ਸਸਕਾਰ ਕਰਨ ਪਿਛੋਂ ਜਰਨੈਲ ਨੇ ਆਪਣੇ ਅਤੇ ਦੁਸ਼ਮਣ ਦੇ ਬਾਕੀ ਜ਼ਖਮੀਆਂ ਦੀ ਮਲ੍ਹਮ ਪੱਟੀ ਬੜੀ ਮਿਹਨਤ ਤੇ ਹਮਦਰਦੀ ਨਾਲ ਕਰਵਾਈ ਅਤੇ ਉਨ੍ਹਾਂ ਦੀ ਦੇਖ-ਭਾਲ ਕਰਨ ਲਈ ਚੰਗੇ ਸਾਧਨ ਅਪਣਾਏ । ਜਰਨੈਲ ਜ਼ੋਰਾਵਰ ਸਿੰਘ ਨੇ ਦਰਿਆ ਦੇ ਦੋਹਾਂ ਕੰਢਿਆਂ ਦੇ ਨਾਲ ਨਾਲ ਕਾਰਗਿਲ ਵਲ ਆਪਣਾ ਅੱਗੇ ਵਧਣਾ ਜਾਰੀ ਰਖਿਆ । ਦੁਸ਼ਮਣ ਨੇ ਜ਼ੋਰਾਵਰ ਸਿੰਘ ਨਾਲ ਇਸ ਲੜਾਈ ਤੋਂ ਬਾਅਦ ਹੋਰ ਕੋਈ ਡਟਵੀਂ ਲੜਾਈ ਨਾ ਲੜੀ ਅਤੇ ਨਾ ਹੀ ਉਸ ਪਾਸ ਕੋਈ ਅਜਿਹਾ ਕਰਨ ਦੀ ਸ਼ਕਤੀ ਹੀ ਬਾਕੀ ਸੀ । ਲਦਾਖੀ ਫ਼ੌਜਾਂ ਲੰਕਾਸਾਰ ਦੀ ਹਾਰ ਤੇ ਇਤਨੀਆਂ ਘਬਰਾ ਗਈਆਂ ਸਨ ਕਿ ਇੰਡੋਪੁਲ ਨੂੰ ਤਬਾਹ ਕਰਨ ਦਾ ਖਿਆਲ ਵੀ ਉਨ੍ਹਾਂ ਨੂੰ ਨਾ ਸੁਝਾ । ਕਾਰਗਿਲ ਦੇ ਸਥਾਨ ਤੇ ਸਿੱਖ ਫ਼ੌਜ ਨੇ ਸੂਰੂ ਦਰਿਆ ਨੂੰ ਇੰਡੋਪੁਲ ਰਾਹੀਂ ਪਾਰ ਕੀਤਾ ਅਤੇ ਪੁਸ਼ਕੂਮ ਵਲੋਂ ਅੱਗੇ ਵਧੀਆ । ਇੰਡੋਪੁਲ ਕਾਰਗਿਲ ਤੋਂ ਇਕ ਮੀਲ ਉੱਤਰ ਵਲ ਸੂਰੂ ਦਰਿਆ ਉਤੇ ਹੈ ।

ਜਰਨੈਲ ਜ਼ੋਰਾਵਰ ਸਿੰਘ ਦੀਆਂ ਫ਼ੌਜਾਂ ਬਗੈਰ ਕਿਸੇ ਰੁਕਾਵਟ ਤੋਂ ਕਾਰਗਿਲ ਦੇ ਮੈਦਾਨ ਅਤੇ ਪਠਾਰ ਤੇ ਇਕੱਠੀਆਂ ਹੋਣੀਆ ਸ਼ੁਰੂ ਹੋ ਗਈਆਂ । ਇਸ ਸਮੇਂ ਸ. ਨਿਧਾਨ ਸਿੰਘ ਨੇ ਕਾਰਗਿਲ ਤੇ ਕਬਜ਼ਾ ਕਰ ਲਿਆ ਸੀ । ਜਰਨੈਲ ਜ਼ੋਰਾਵਰ ਸਿੰਘ ਨੇ ਦੂਸਰੇ ਦਿਨ ਕਾਰਗਿਲ ਵਿਚ ਆਪਣਾ ਜੇਤੂ ਪੈਰ ਰਖਿਆ । ਸਥਾਨਕ ਮੁਸਲਮਾਨਾਂ ਨੇ ਉਨ੍ਹਾਂ ਨੂੰ ਬੁੱਧ ਰਾਜ ਤੋਂ ਆਜ਼ਾਦ ਕਰਾਉਣ ਵਾਲਾ ਜਾਣ ਕੇ ਬੜੇ ਪ੍ਰੇਮ ਨਾਲ ਉਸ ਦੀ ਆਓ ਭਗਤ ਕੀਤੀ । ਜਰਨੈਲ ਨੇ ਸੂਬੇਦਾਰ ਨਿਧਾਨ ਸਿੰਘ ਨੂੰ ਸੂਰੂ ਵਾਦੀ ਦਾ ਗਵਰਨਰ ਨਿਯੁਕਤ ਕਰ ਦਿੱਤਾ ਅਤੇ ਉਸ ਨੇ ਸੂਰੂ ਤੇ ਵਾਕਾਚੂ ਦਰਿਆਵਾਂ ਦੇ ਸੰਗਮ ਦੇ ਸਾਹਮਣੇ ਕਾਰਗਿਲ ਵਿਚ ਇਕ ਨਵਾਂ ਕਿਲ੍ਹਾ ਬਨਾਉਣ ਦਾ ਹੁਕਮ ਦੇ ਦਿੱਤਾ ।

**ਕਾਰਗਿਲ ਅਤੇ ਉਸਦੇ ਚੌਗਿਰਦ ਇਲਾਕਿਆਂ ਦੀ ਜਿੱਤ :** ਲੇਹ ਦੇ ਰਾਜੇ ਨੇ ਲੰਕਾਸਾਰ ਵਿਚ ਆਪਣੀ ਫ਼ੌਜ ਦੀ ਲਕ ਤੋੜਵੀਂ ਬਰਬਾਦੀ ਵਾਲੀ ਹਾਰ ਸੁਣ ਕੇ 2,000 ਆਦਮੀ ਜਬਰਨ ਭਰਤੀ ਕਰਕੇ ਇਕ ਨਵਾਂ ਰਖਸ਼ਕ ਦਸਤਾ ਕਾਇਮ ਕੀਤਾ । ਉਸ ਨੇ ਕਾਰਗਿਲ ਦੇ ਇਲਾਕੇ ਵਿਚ ਡੋਰਜੇ ਨਮਗੀਅਲ ਦੀ ਬਚੀ ਖੁਚੀ ਫ਼ੌਜ ਨੂੰ ਇਕੱਠਾ ਕਰਕੇ ਨਵੀਂ ਤਰਤੀਬ ਦਿੱਤੀ ਅਤੇ ਉਨ੍ਹਾਂ ਦੀ ਸਹਾਇਤਾ ਲਈ ਇਕ ਦਸਤਾ ਲੇਹ ਤੋਂ ਕਾਰਗਿਲ ਵਲ ਭੇਜਿਆ । ਕਾਹਲੋਂ ਪੰਖੋਪਾ (Kahlon Pankhopa) ਸਾਰੀ ਫ਼ੌਜ ਦਾ ਕਮਾਂਡਰ-ਇਨ-ਚੀਫ ਨਿਯੁਕਤ ਕੀਤਾ ਗਿਆ । ਪੰਖੋਪਾ ਨੂੰ ਗਿਆਲਪੋ ਨੇ ਸਾਫ਼ ਹੁਕਮ ਦੇ ਦਿੱਤਾ ਕਿ ਉਹ ਸਿੱਖਾਂ ਨੂੰ ਕਾਰਗਿਲ ਦੀ ਪਹਾੜੀ ਤੋਂ ਵਾਕਾਚੂ ਦਰਿਆ ਪਾਰ ਕਰਨ ਤੋਂ ਹਰ ਸੰਭਵ ਕੋਸ਼ਿਸ਼ ਕਰ ਕੇ ਰੋਕੇਗਾ । ਪਰ ਉਹ ਇਸ ਕੰਮ ਵਾਸਤੇ ਬਹੁਤ ਪਛੜ ਗਿਆ ਅਤੇ ਸਫ਼ਲ ਨਾ ਹੋ ਸਕਿਆ ਕਿਉਂਕਿ ਸਿੱਖ ਫ਼ੌਜ ਉਸ ਦੇ ਇਥੇ ਪਹੁੰਚਣ ਤੋਂ ਪਹਿਲਾਂ ਪਹਿਲਾਂ ਦਰਿਆ ਪਾਰ ਕਰਕੇ ਵਾਕਾਚੂ ਤੇ ਸੂਰੂ ਦੇ ਦਰਮਿਆਨ ਵਾਲੀ ਪਹਾੜੀ ਤੇ ਕਬਜ਼ਾ ਕਰ ਚੁੱਕੀ ਸੀ ਅਤੇ ਉਥੇ ਕੈਂਪ ਲਾਈ ਬੈਠੀ ਸੀ ।

**ਪੁਸ਼ਕੂਮ ਦੀ ਲੜਾਈ :** ਪੰਖੋਪਾ ਨੂੰ ਕਾਰਗਿਲ ਤੋਂ 10 ਮੀਲ ਪੂਰਬ ਵਲ ਪੁਸ਼ਕੂਮ ਦੇ ਸਥਾਨ ਤੇ ਪਹੁੰਚਣ ਉੱਤੇ ਸਿੱਖ ਫ਼ੌਜ ਦਾ ਸੂਰੂ ਦਰਿਆ ਨੂੰ ਕਾਰਗਿਲ ਦੇ ਇੰਡੋਪੁਲ

ਰਾਹੀਂ ਸਫਲਤਾ ਨਾਲ ਪਾਰ ਕਰਨ ਦਾ ਪਤਾ ਲੱਗਾ। ਪੰਖੋਪਾ ਨੇ ਆਪਣੀਆਂ ਫ਼ੌਜਾਂ ਦਾ ਭਾਗ ਪੁਸ਼ਕੁਮ ਦੇ ਇਲਾਕੇ ਵਿਚ ਇਕੱਠਾ ਕਰ ਲਿਆ। ਇਸ ਫ਼ੌਜ ਵਿਚ ਡੋਰਜੇ ਨਮਗੀਅਲ ਦੀ ਲੰਕਾਸਾਰ ਤੋਂ ਬਚੀ ਖੁਚੀ ਫ਼ੌਜ ਦੇ ਸੈਨਿਕ ਵੀ ਆ ਮਿਲੇ। ਪੁਸ਼ਕੁਮ ਦਾ ਕਿਲ੍ਹਾ ਵਾਕਾਚੂ ਦਰਿਆ ਦੇ ਦਖਣੀ ਕੰਢੇ ਉੱਤੇ ਇਕ ਉੱਚੀ ਪਹਾੜੀ ਤੇ ਬਣਿਆ ਹੋਇਆ ਸੀ। ਇਹ ਕਿਲ੍ਹਾ ਦਰਿਆ ਦੇ ਦੱਖਣੀ ਕਿਲ੍ਹੇ ਵਾਲੀ ਪਹਾੜੀ ਉਤੋਂ ਬੜਾ ਖੁਲ੍ਹਾ ਅਤੇ ਚੌੜਾ ਸੀ। ਇਹ ਪਹਾੜੀ 200 ਫੁੱਟ ਉੱਚੀ ਸੀ।

ਇਸ ਚੋਟੀ ਉਤੋਂ ਬੈਠੇ ਸੈਨਿਕ ਦਰਿਆ ਦੇ ਰਸਤੇ ਨੂੰ ਗੋਲੀ ਦੀ ਮਾਰ ਵਿਚ ਰਖ ਸਕਦੇ ਸਨ। ਇਸ ਚੋਟੀ ਨੂੰ ਸਰ ਕਰਨ ਤੋਂ ਬਿਨਾ ਜ਼ੋਰਾਵਰ ਸਿੰਘ ਦਰਿਆ ਦੇ ਨਾਲ ਕੋਈ ਅਡਵਾਂਸ ਨਹੀਂ ਸੀ ਕਰ ਸਕਦਾ।

ਜਰਨੈਲ ਦੀ ਫ਼ੌਜ ਨੇ ਕਾਰਗਿਲ ਦੀ ਪਹਾੜੀ ਤੋਂ ਹਨੇਰਾ ਹੁੰਦਿਆਂ ਹੀ ਕੂਚ ਕਰ ਦਿੱਤਾ ਤੇ ਦੂਸਰੀ ਸਵੇਰ ਹੋਣ ਤੋਂ ਪਹਿਲਾਂ ਹੀ ਰਾਤੋ ਰਾਤ ਪੁਸ਼ਕੁਮ ਦੇ ਕਿਲ੍ਹੇ ਤੇ ਅਚਾਨਕ ਕਬਜ਼ਾ ਕਰ ਲਿਆ। ਸਿੱਖਾਂ ਦੇ ਸੱਤ ਆਦਮੀ ਤੇ ਲਦਾਖੀਆਂ ਦੇ 50 ਆਦਮੀ ਇਸ ਲੜਾਈ ਵਿਚ ਮਾਰੇ ਗਏ।

ਇਕ ਸੁਚੱਜੀ ਚਾਲ ਅਪਨਾਉਣ ਨਾਲ ਲਦਾਖੀਆਂ ਦੀ ਬਹੁਤ ਵੱਡੀ ਫ਼ੌਜ ਦੀ ਟੁਕੜੀ ਕਿਲ੍ਹੇ ਉਤੇ ਹਮਲਾ ਹੋਣ ਤੋਂ ਜ਼ਰਾ ਕੁ ਪਹਿਲੋਂ ਰਾਤ ਦੇ ਸਮੇਂ ਹੀ ਪੁਲ ਪਾਰ ਕਰਕੇ ਵਾਕਾਚੂ ਦਰਿਆ ਦੇ ਉੱਤਰੀ ਕੰਢੇ ਵਲ ਪੁਸ਼ਕੁਮ ਪਿੰਡ ਵਿਚ ਜਾ ਨਿਕਲੀ। ਇਸ ਟੁਕੜੀ ਨੇ ਪੁਲ ਨੂੰ ਪਾਰ ਕਰਨ ਪਿਛੋਂ ਇਸ ਪੁਲ ਨੂੰ ਸਾੜ ਦਿਤਾ। ਇਹ ਪੁਲ ਦਰਿਆ ਦੇ ਸੱਜੇ ਕੰਢੇ ਵਾਲੇ ਕਿਲ੍ਹੇ ਵਿਚ ਲਦਾਖੀ ਫ਼ੌਜਾਂ ਦੀਆਂ ਬੰਦੂਕਾਂ ਦੀ ਮਾਰ ਥੱਲੇ ਸੀ। ਪਰ ਸਿੱਖਾਂ ਨੇ ਦੂਸਰੀ ਰਾਤ ਦਰਿਆ ਉਤੇ ਪੁਲ ਬਣਾ ਕੇ ਤਿਆਰ ਕਰ ਲਿਆ ਅਤੇ ਆਪਣੀ ਫ਼ੌਜ ਦਰਿਆ ਤੋਂ ਪਾਰ ਲੈ ਗਏ। ਦੁਸ਼ਮਣ ਨੇ ਪਾਰ ਕਰਨ ਵਾਲੀਆਂ ਫ਼ੌਜਾਂ ਦੇ ਰਾਹ ਵਿਚ ਕੋਈ ਰੁਕਾਵਟ ਨਾ ਕੀਤੀ।

ਸਿੱਖ ਸੈਨਾ ਦੀ ਇਸ ਤਰ੍ਹਾਂ ਸਫ਼ਲਤਾ ਦੇ ਨਾਲ ਤੇ ਬਿਨਾਂ ਰੁਕਾਵਟ ਤੋਂ ਦਰਿਆ ਪਾਰ ਕਰਨਾ ਸੁਣ ਕੇ ਲਦਾਖੀ ਕਮਾਂਡਰ ਪੰਖਪਾ ਘਬਰਾ ਗਿਆ ਤੇ ਉਸ ਨੇ ਝੱਟਪਟ ਘੋੜੇ ਤੇ ਚੜ੍ਹ ਕੇ ਪੁਸ਼ਕੁਮ ਤੋਂ ਲੇਹ ਵਲ ਦੌੜਨ ਦੀ ਤਿਆਰੀ ਕਰ ਲਈ। ਘੋੜਾ ਬੱਧਾ ਹੋਇਆ ਹੋਣ ਕਰਕੇ ਹਿੱਲ ਨਾ ਸਕਿਆ ਅਤੇ ਪੰਖੋਪਾ ਘੋੜੇ ਤੋਂ ਡਿੱਗ ਪਿਆ। ਇਸ ਕਹਾਣੀ ਨੂੰ ਇਥੋਂ ਦੇ ਸਥਾਨਿਕ ਲੋਕ ਅੱਜ ਤਕ ਯਾਦ ਕਰਕੇ ਹਸਦੇ ਹਨ ਅਤੇ ਉਹ ਇਸ ਨੂੰ ਮਖ਼ੌਲ ਨਾਲ ਯਾਤਰੂਆਂ ਨੂੰ ਸੁਣਾਉਂਦੇ ਹਨ।

ਪੰਖੋਪਾ ਪੁਸ਼ਕੁਮ ਦੇ ਇਲਾਕੇ ਵਿਚ ਸਿੱਖਾਂ ਦੇ ਖ਼ਿਲਾਫ਼ ਹੋਰ ਕੋਈ ਲੜਾਈ ਲੜਨ ਤੋਂ ਬਿਨਾਂ ਹੀ ਮੁਲਬੇਕ ਵਲ ਭੱਜ ਗਿਆ। ਪੁਸ਼ਕੁਮ ਦੀ ਘਾਟੀ ਇਕ ਰਖਸ਼ਕ ਲੜਾਈ ਲੜਨ ਲਈ ਬਹੁਤ ਹੀ ਮੁਨਾਸਿਬ ਜਗ੍ਹਾ ਸੀ ਕਿਉਂਕਿ ਲੇਹ ਨੂੰ ਜਾਣ ਵਾਲਾ ਰਸਤਾ ਇਥੋਂ ਦੀ ਇਕ ਤੰਗ ਘਾਟੀ ਰਾਹੀਂ ਜਾਂਦਾ ਸੀ। ਇਥੇ ਵਾਕਾਚੂ ਦਰਿਆ ਦੇ ਦੋਨੋਂ ਪਾਸੇ ਬਹੁਤ ਉੱਚੀਆਂ ਉੱਚੀਆਂ ਪਹਾੜੀਆਂ ਸਨ ਤੇ ਉਨ੍ਹਾਂ ਦੀ ਚੜ੍ਹਾਈ ਬਹੁਤ ਹੀ ਮੁਸ਼ਕਿਲ ਸੀ। ਪੁਸ਼ਕੁਮ ਦੇ 6 ਮੀਲ ਪੂਰਬ ਵਲ ਇਕ ਹੋਰ ਘਾਟੀ ਉੱਤੇ ਵੀ ਪੰਖੋਪਾ ਇਕ ਰਖਸ਼ਕ

ਲੜਾਈ ਲੜ ਸਕਦਾ ਸੀ। ਇਹ ਘਾਟੀ 12,700 ਫੁੱਟ ਦੀ ਉੱਚਾਈ ਉੱਤੇ ਸੀ ਅਤੇ ਇਸ ਦੀ ਚੜ੍ਹਾਈ ਵੀ ਬੜੀ ਹੀ ਕਠਿਨ ਸੀ। ਇਹ ਪੁਸ਼ਕੁਮ ਤੇ ਮੁਲਬੇਕ ਦੇ ਵਿਚਾਲੇ ਵਾਕਿਆ ਹੈ।

ਪੰਖੋਪਾ ਨੇ ਸ਼ਾਇਦ ਲੇਹ ਵਿਚੋਂ ਹੋਰ ਫੌਜ ਮੰਗਾਉਣ ਲਈ ਤੇ ਆਪਣੀ ਹਾਰੀ ਹੋਈ ਫੌਜ ਨੂੰ ਦੁਬਾਰਾ ਜਥੇਬੰਦ ਕਰਨ ਲਈ ਪਿਛੇ ਹਟਣ ਦਾ ਫੈਸਲਾ ਕਰ ਲਿਆ। ਕਿਸੇ ਵੀ ਹਾਲਾਤ ਵਿਚ ਉਸ ਦਾ ਦੁਸ਼ਮਣ ਤੇ ਹਮਲਾ ਕਰਨ ਦਾ ਕਦੀ ਵੀ ਖਿਆਲ ਨਹੀਂ ਸੀ ਅਤੇ ਨਾ ਹੀ ਉਸ ਦੀ ਫੌਜ ਚੰਗੇ ਤਜਰਬੇਕਾਰ, ਚੰਗੇ ਹਥਿਆਰਬੰਦ ਅਤੇ ਬਹੁਗਿਣਤੀ ਵਾਲੇ ਦੁਸ਼ਮਣ ਤੇ ਹਮਲਾ ਕਰਨ ਦੇ ਸਾਧਨ ਹੀ ਰਖਦੀ ਸੀ। ਹੁਣ ਤਾਂ ਉਸ ਦੀ ਫੌਜ ਰਖਸ਼ਾ ਕਰਨ ਦੇ ਕਾਰਜ ਤੋਂ ਵੀ ਅਸਫਲ ਹੋ ਗਈ ਸੀ। ਪਰ ਜੇ ਪੰਖੋਪਾ ਸੋਤ ਦੇ ਰਾਜੇ ਦੀਆਂ ਫੌਜਾਂ ਤੇ ਆਪਣੀਆਂ ਫੌਜਾਂ ਨੂੰ ਮਿਲਾ ਕੇ ਦੁਸ਼ਮਣ ਦਾ ਟਾਕਰਾ ਕਰ ਸਕਦਾ ਤਾਂ ਕਾਰਗਿਲ ਦੇ ਇਲਾਕੇ ਦੀਆਂ ਸਿੱਖ ਫੌਜਾਂ ਨੂੰ ਆਪਣੀ ਬਹੁ ਗਿਣਤੀ ਵਾਲੀ ਮਿਲੀ-ਜੁਲੀ ਫੌਜੀ ਤਾਕਤ ਨਾਲ ਮੁਸ਼ਕਿਲ ਵਿਚ ਪਾ ਦੇਂਦਾ। ਪਰ ਨਾ ਹੀ ਉਹ ਇੰਨੀ ਦਲੇਰੀ ਰਖਦਾ ਅਤੇ ਨਾ ਹੀ ਉਸ ਦਾ ਲੜਨ ਦਾ ਕੋਈ ਇਰਾਦਾ ਸੀ। ਪੁਸ਼ਕੁਮ ਤੋਂ ਪੰਖੋਪਾ ਦੇ ਪਿਛੇ ਹਟਣ ਨਾਲ ਪੁਸ਼ਕੁਮ ਦੇ ਰਾਜਾ ਨੇ ਵੀ ਕਿਲ੍ਹੇ ਤੋਂ ਨਠ ਕੇ ਉਰੂ ਬਾਲਟਿਕ (Uru Baltic) ਦੀ ਹੱਦ ਉੱਤੇ ਸੋਤ ਦੇ ਕਿਲ੍ਹੇ ਵਿਚ ਪਨਾਹ ਲਈ। ਸੋਤ ਦਾ ਕਿਲ੍ਹਾ ਲਗਭਗ ਦਸ ਮੀਲ ਪੁਸ਼ਕੁਮ ਦੇ ਉੱਤਰ ਪੱਛਮ ਵਿਚ ਇਕ ਉੱਚੀ ਪਹਾੜੀ ਉੱਤੇ ਸੀ।

**ਸੋਤ ਦੀ ਲੜਾਈ :** ਸੋਤ ਦਾ ਕਿਲ੍ਹਾ ਪਹਾੜੀ ਦੀਆਂ ਨੀਵੀਆਂ ਢਲਾਨਾਂ ਤੇ ਬਣਿਆ ਹੋਇਆ ਹੈ। ਇਹ ਕਿਲ੍ਹਾ ਹੰਬੋਟਿੰਗਲਾ (Hambotingla) ਦਰ੍ਹੇ ਉੱਤੇ ਜੰਤਰ ਪਹਾੜੀ ਤੋਂ ਪਾਰ ਕਾਰਗਿਲ ਤੇ ਸਿੰਧ ਨਦੀ ਦੇ ਦਰਮਿਆਨ ਜਾਣ ਵਾਲੇ ਸਾਰੇ ਰਸਤਿਆਂ ਦੀ ਰਖਸ਼ਾ ਕਰਦਾ ਹੈ। ਇਸ ਕਿਲ੍ਹੇ ਉੱਤੋਂ ਉਰੂ ਬਾਲਟਿਕ ਦੀ ਚੋਟੀ ਤੋਂ ਪਰੇ ਸਾਰੇ ਰਸਤੇ ਅਤੇ ਸਾਰੀਆਂ ਹਰਕਤਾਂ ਦੇਖੀਆਂ ਜਾ ਸਕਦੀਆਂ ਹਨ। ਕਾਰਗਿਲ ਤੋਂ ਛਛਾਤੰਗ (Chhachha Tang) ਜਾਣ ਵਾਲੇ ਰਸਤਿਆਂ ਦੀ ਭੀ ਇਹ ਕਿਲ੍ਹਾ ਹਿਫਾਜ਼ਤ ਕਰਦਾ ਹੈ। ਛਛਾਤੰਗ ਦਾ ਪਿੰਡ ਸਿੰਧ ਅਤੇ ਛਿੰਗੋ ਨਦੀ ਦੇ ਸੰਗਮ ਤੇ ਵਾਕਿਆ ਹੈ। ਸੋਤ ਦੇ ਕਿਲ੍ਹੇ ਦੇ ਦੋ ਹਿੱਸੇ ਹਨ। ਇਕ ਹਿੱਸਾ ਨੀਵੀਆਂ ਢਲਾਨਾਂ ਉੱਤੇ ਹੈ ਅਤੇ ਦੂਸਰਾ ਹਿੱਸਾ ਉੱਚੀ ਜਗ੍ਹਾ ਤੇ ਹੈ। ਇਹ ਚੋਟੀ ਬਹੁਤ ਉੱਚੀ ਤੇ ਪਹੁੰਚ ਤੋਂ ਬਾਹਰ ਹੈ। ਜਰਨੈਲ ਜ਼ੋਰਾਵਰ ਸਿੰਘ ਨੇ ਪੁਸ਼ਕੁਮ ਤੇ ਵੀ ਕਬਜ਼ਾ ਕਰ ਲਿਆ ਸੀ। ਹੁਣ ਉਸ ਨੇ ਇਕ ਫੌਜੀ ਦਸਤਾ ਪੁਸ਼ਕੁਮ ਦੇ ਕਿਲ੍ਹੇ ਦੀ ਦੇਖ ਭਾਲ ਕਰਨ ਅਤੇ ਵਾਕਾਚੂ ਕਿਲ੍ਹੇ ਦੇ ਨਾਲ ਨਾਲ ਲੇਹ ਵਲੋਂ ਆਉਣ ਵਾਲੇ ਰਸਤੇ ਦੀ ਹਿਫਾਜ਼ਤ ਕਰਨ ਤੇ ਨਿਯੁਕਤ ਕਰ ਦਿੱਤਾ। ਇਹ ਇਸ ਲਈ ਕੀਤਾ ਗਿਆ ਕਿ ਪੰਖੋਪਾ ਕਦੀ ਸਿੱਖ ਫੌਜ ਤੇ ਅਚਨਚੇਤ ਹਮਲਾ ਨਾ ਕਰ ਦੇਵੇ ਜਦੋਂ ਕਿ ਉਹ ਸੋਤ ਦੀ ਲੜਾਈ ਵਿਚ ਜੁਟਿਆ ਹੋਇਆ ਹੋਵੇ। ਉਸ ਨੇ ਫੇਰ ਆਪਣਾ ਧਿਆਨ ਸੋਤ ਦੇ ਕਿਲ੍ਹੇ ਨੂੰ ਸਰ ਕਰਨ ਵਲ ਲਾ ਦਿੱਤਾ।

ਜਰਨੈਲ ਜ਼ੋਰਾਵਰ ਸਿੰਘ ਨੇ ਸੋਤ ਦੇ ਕਿਲ੍ਹੇ ਨੂੰ ਘੇਰਾ ਪਾ ਲਿਆ ਅਤੇ ਉਸ ਨੇ ਕਿਲ੍ਹੇ

ਵਿਚ ਦੁਸ਼ਮਣ ਦੀਆਂ ਫੌਜਾਂ ਕਮਜ਼ੋਰ ਕਰਨ ਵਾਸਤੇ ਅਤੇ ਉਨ੍ਹਾਂ ਦੇ ਹੌਸਲੇ ਤੋੜਨ ਲਈ ਇਨ੍ਹਾਂ ਕਿਲ੍ਹਿਆਂ ਤੇ ਭਾਰੀ ਤੋਪਾਂ ਨਾਲ ਬੰਬਾਰੀ ਦਾ ਹੁਕਮ ਦੇ ਦਿੱਤਾ। ਪ੍ਰੰਤੂ ਇਸ ਬੰਬਾਰੀ ਨਾਲ ਕਿਲ੍ਹੇ ਦੀਆਂ ਮਿੱਟੀ ਦੀਆਂ ਮੋਟੀਆ ਕੰਧਾਂ ਉੱਤੇ ਕੋਈ ਅਸਰ ਨਾ ਹੋਇਆ। ਰਖਸ਼ਕ ਹਮਲਾਆਵਰਾਂ ਦੇ ਤੋਪਾਂ ਦੇ ਗੋਲਿਆਂ ਦੀ ਕੋਈ ਪ੍ਰਵਾਹ ਨਹੀਂ ਸਨ ਕਰਦੇ ਅਤੇ ਉਹ ਕਿਲ੍ਹੇ ਉੱਤੇ ਪੈਦਲ ਹਮਲਾਆਵਰਾਂ ਉੱਤੇ ਪੱਥਰਾਂ ਦੀ ਬਛਾੜ ਕਰਕੇ ਉਨ੍ਹਾਂ ਦੇ ਰੋਕਣ ਦਾ ਪ੍ਰਬੰਧ ਕਦੇ ਵੀ ਢਿੱਲਾ ਨਹੀਂ ਸਨ ਪੈਣ ਦਿੰਦੇ। ਇਹ ਕਿਲ੍ਹਾ ਇਲਾਕੇ ਦਿਆਂ ਜ਼ਿਮੀਦਾਰਾਂ ਤੇ ਸੈਨਿਕਾਂ ਨੇ 10 ਦਿਨ ਹਮਲਾਆਵਰਾਂ ਦੇ ਹੱਥ ਵਿਚ ਆ ਜਾਣ ਤੋਂ ਬਚਾਈ ਰਖਿਆ ਅਤੇ ਦੁਸ਼ਮਣ ਕਿਲ੍ਹੇ ਵਿਚ ਦਾਖਲ ਨਾ ਹੋ ਸਕਿਆ। ਰਖਸ਼ਕਾਂ ਦੇ ਕੇਵਲ 10 ਜੁਆਨ ਮਰੇ ਤੇ ਜ਼ਖਮੀ ਹੋਏ ਅਤੇ ਸਿੱਖਾਂ ਦੇ ਇਸ ਕਿਲ੍ਹੇ ਦੇ ਘੇਰੇ ਵਿਚ ਕੋਈ 30 ਜੁਆਨ ਕੰਮ ਆਏ। ਜਦ ਕਿਲ੍ਹੇ ਉੱਤੇ ਸਿੱਧੇ ਸਾਹਮਣਿਉਂ, ਸਭ ਹਮਲੇ ਅਸਫਲ ਰਹੇ ਤਾਂ ਅੰਤ ਨੂੰ ਬਸਤੀ ਮਹਿਤਾ ਰਾਮ ਨੂੰ ਆਪਣੇ 500 ਜੁਆਨਾਂ ਦੀ ਬਟਾਲੀਅਨ ਨਾਲ ਰਾਤ ਦੇ ਸਮੇਂ ਵੱਡੇ ਕਿਲ੍ਹੇ ਉਤੇ ਪੱਛਮ ਦੇ ਪਾਸਿਉਂ ਦੁਸ਼ਮਣ ਦੇ ਪਿੱਛੇ ਜਾ ਕੇ ਅਚਨਚੇਤ ਹਮਲਾ ਕਰਨ ਦਾ ਹੁਕਮ ਦਿੱਤਾ। ਉਸ ਨੇ ਰਾਤ ਦੇ ਅੰਧੇਰੇ ਦਾ ਲਾਭ ਉਠਾ ਕੇ ਕਿਲ੍ਹੇ ਵਲ ਕੂਚ ਕੀਤਾ। ਤੜਕੇ ਹੀ ਤੋਪਾਂ ਨੇ ਦੁਸ਼ਮਣ ਦੇ ਮੋਰਚਿਆਂ ਉੱਤੇ ਗੋਲਾ ਬਾਰੀ ਸ਼ੁਰੂ ਕਰ ਦਿੱਤੀ। ਸਿੱਖ ਫ਼ੌਜ ਇਨ੍ਹਾਂ ਬਚਾਓ ਵਾਲੇ ਗੋਲਿਆਂ ਦੀ ਮਾਰ ਦਾ ਲਾਭ ਉਠਾ ਕੇ ਪਿਛੋਂ ਦੀ ਕਿਲ੍ਹੇ ਦੀਆਂ ਕੰਧਾਂ ਤੇ ਚੜ੍ਹ ਗਈ ਤੇ ਮੂੰਹ ਹਨੇਰੇ ਹੀ ਉਸ ਨੇ ਕਿਲ੍ਹੇ ਦੇ ਅੰਦਰੂਨੀ ਮੋਰਚਿਆਂ ਉੱਤੇ ਇਕ ਜ਼ਬਰਦਸਤ ਧਾਵਾ ਬੋਲ ਦਿੱਤਾ। ਦਿਨ ਚੜ੍ਹਨ ਤੱਕ ਹਮਲਾਆਵਰਾਂ ਨੇ ਕਿਲ੍ਹੇ ਦੀਆ ਕੰਧਾਂ ਉੱਤੇ ਕਾਬੂ ਪਾ ਲਿਆ। ਸਾਰੇ ਮੋਰਚਿਆਂ ਉੱਤੇ ਦੁਸ਼ਮਣ ਨੂੰ ਸੰਗੀਨਾਂ ਨਾਲ ਮਾਰ ਕੇ ਕਬਜ਼ਾ ਕਰ ਲਿਆ। ਇਸ ਰਾਤ ਦੇ ਹਮਲੇ ਦੀ ਦੁਸ਼ਮਣ ਨੂੰ ਕੋਈ ਆਸ ਨਹੀਂ ਸੀ। ਇਹ ਵੇਖ ਕੇ ਉਹ ਨਾ ਸਿਰਫ ਹੱਕਾ ਬੱਕਾ ਹੀ ਰਹਿ ਗਿਆ ਪਰ ਨਾਲ ਨਾਲ ਘਬਰਾ ਵੀ ਗਿਆ ਤੇ ਹੌਸਲਾ ਛੱਡ ਗਿਆ। "ਰਾਤ ਦੇ ਹਮਲੇ ਨਾਲ ਥੋੜ੍ਹੀ ਸੰਖਿਆ ਵਾਲੇ ਜੁਆਨ ਵੀ ਬਹੁਤੀ ਸੰਖਿਆ ਵਾਲੇ ਜੁਆਨਾ ਤੇ ਕਾਬੂ ਪਾ ਜਾਂਦੇ ਹਨ ਜਦੋਂ ਕਿ ਦਿਨ ਵੇਲੇ ਉਨ੍ਹਾਂ ਪਾਸੋਂ ਮਾਰ ਖਾ ਸਕਦੇ ਹਨ।" (ਕੁਟੱਲਿਆ)

ਸੋਤ ਦੇ ਬਾਦਸ਼ਾਹ ਨੂੰ ਕੈਦੀ ਬਣਾ ਲਿਆ ਗਿਆ। ਹੁਣ ਬੰਦੀਆਂ ਦੀ ਕੁਲ ਗਿਣਤੀ ਜਿਹੜੇ ਕਿ ਸੋਤ ਤੇ ਪੁਸ਼ਕੁਮ ਦੇ ਸਥਾਨਾਂ ਤੋਂ ਫੜੇ ਗਏ ਸਨ ਕੋਈ 6,000 ਸੀ। ਜਰਨੈਲ ਇਸ ਇਲਾਕੇ ਵਿਚ ਅਮਨ-ਅਮਾਨ ਕਾਇਮ ਕਰਨ ਲਈ ਅਤੇ ਸੋਤ ਦੇ ਰਾਜੇ ਅਤੇ ਇਲਾਕੇ ਦੇ ਜ਼ਿਮੀਦਾਰਾਂ ਨਾਲ ਸੁਲਾਹ ਸਫ਼ਾਈ ਦੀ ਸੰਧੀ ਕਰਨ ਲਈ ਇਕ ਮਹੀਨਾ ਠਹਿਰਿਆ।

**ਸਰਦੀਆਂ ਦੇ ਕੈਂਪ ਦੀ ਤਿਆਰੀ :** ਹੁਣ ਸਰਦੀਆਂ ਆਰੰਭ ਹੋ ਗਈਆਂ ਸਨ। ਸਿੱਖ ਫੌਜੀ ਇਸ ਕਠਿਨ ਸਰਦੀ ਦੇ ਵਾਯੂ ਮੰਡਲ ਵਿਚ ਲੜਾਈ ਜਾਂ ਫ਼ੌਜੀ ਹਰਕਤਾਂ ਨਹੀਂ ਸਨ ਕਰ ਸਕਦੇ ਅਤੇ ਉਹ ਸਰਦੀਆਂ ਦੇ ਮਹੀਨਿਆਂ ਵਿਚ ਇਨ੍ਹਾਂ ਬਰਫਾਨੀ ਇਲਾਕਿਆਂ ਅੰਦਰ ਕਿਸੇ ਕਿਸਮ ਦੀ ਫੌਜੀ ਕਾਰਵਾਈ ਕਰਨ ਤੋਂ ਅਸਮਰਥ ਸਨ। ਨਾ ਹੀ ਜ਼ੋਰਾਵਰ ਸਿੰਘ ਲੇਹ ਫ਼ਤਿਹ ਕਰਨ ਤੋਂ ਬਗੈਰ ਹੀ ਲੜਾਈ ਦੀ ਯੋਜਨਾ ਅਤੇ ਅਧੂਰੀ ਜਿਤ ਛੱਡ ਕੇ ਕਿਸ਼ਤਵਾੜ ਨੂੰ ਵਾਪਸ ਜਾਣ ਲਈ ਤਿਆਰ ਸੀ ਅਤੇ ਨਾ ਹੀ ਉਹ ਇਹ ਇਲਾਕਾ ਛੱਡਣ

ਲਈ ਤਿਆਰ ਸੀ ਜੋ ਉਸ ਨੇ ਬਹੁ ਮੁੱਲੀਆਂ ਲੜਾਈਆਂ ਕਰਕੇ ਅਤੇ ਆਪਣੇ ਜਵਾਨਾਂ ਦੀਆਂ ਕੁਰਬਾਨੀਆਂ ਦੇ ਕੇ ਜਿੱਤਿਆ ਸੀ। ਉਹ ਸਾਰੇ ਲਦਾਖ ਨੂੰ ਜਿੱਤਣ ਤੇ ਤੁਲਿਆ ਹੋਇਆ ਸੀ। ਫੜੇ ਹੋਏ ਲਦਾਖੀ ਆਗੂ ਮੋਰਪ ਸਟਾਂਜ਼ਨ ਦੀ ਸਹਾਇਤਾ ਨਾਲ ਸਿੱਖ ਫ਼ੌਜਾਂ ਨੇ ਪੁਸਕੁਮ, ਸੋਡ, ਕਾਰਗਿਲ ਸੁਰੂ ਅਤੇ ਸੰਖੂ ਵਿਚ ਸਰਦੀ ਦੇ ਮਹੀਨਿਆਂ ਵਿਚ ਠਹਿਰਨ ਦੀਆਂ ਤਿਆਰੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਛੇ ਮਹੀਨੇ ਦੀ ਰਸਦ ਸਥਾਨਕ ਲੋਕਾਂ ਕੋਲੋਂ ਫ਼ੌਜਾਂ ਲਈ ਇਕੱਠੀ ਕੀਤੀ ਗਈ ਅਤੇ ਫ਼ੌਜ ਦੀ ਵਰਤੋਂ ਲਈ ਇਨ੍ਹਾਂ ਕਿਲ੍ਹਿਆਂ ਵਿਚ ਜਮ੍ਹਾਂ ਕਰ ਦਿੱਤੀ ਗਈ। ਸਰਦੀਆਂ ਦੇ ਕੈਂਪ ਦਾ ਪ੍ਰਬੰਧ ਕਰਨ ਤੋਂ ਪਿਛੋਂ ਜਰਨੈਲ ਨੇ ਕਾਰਗਿਲ ਅਤੇ ਇਸ ਦੇ ਚੌਗਿਰਦੇ ਇਲਾਕੇ ਵਿਚ ਆਪਣੀਆਂ ਰਖਸ਼ਕ ਪੋਜ਼ੀਸ਼ਨਾਂ ਅਤੇ ਮੋਰਚੇ ਮਜ਼ਬੂਤ ਕਰਨੇ ਸ਼ੁਰੂ ਕਰ ਦਿੱਤੇ।

ਕਾਰਗਿਲ, ਸੋਡ ਅਤੇ ਪੁਸਕੁਮ ਦੀ ਵਸੋਂ ਉੱਤੇ ਚਾਰ ਰੁਪਏ ਘਰ ਪ੍ਰਤੀ ਜ਼ਮੀਨ ਦਾ ਮਾਮਲਾ ਲਾ ਦਿੱਤਾ ਗਿਆ, ਜਿਹੜਾ ਬਿਨਾ ਕਿਸੇ ਰੁਕਾਵਟ ਦੇ ਇਕੱਠਾ ਕਰ ਲਿਆ ਗਿਆ।

**ਸੁਲਾਹ ਦੇ ਅਹਿਦਨਾਮੇ :** ਸਾਰੇ ਹਾਲਾਤ ਬਾਬਤ ਸੋਚ ਵਿਚਾਰ ਕੇ ਜਰਨੈਲ ਨੇ ਮੋਰਪ ਸਟਾਂਜ਼ਨ ਦੀ ਸਹਾਇਤਾ ਨਾਲ ਮੁਲਬੇਕ ਦੇ ਸਥਾਨ ਪੁਰ ਲਦਾਖੀ ਆਗੂਆਂ ਨੂੰ ਸੁਲਾਹ ਸਫ਼ਾਈ ਕਰਨ ਲਈ ਸੱਦਿਆ ਅਤੇ ਉਨ੍ਹਾਂ ਨੂੰ ਜਰਨੈਲ ਨੇ ਸੰਧੀ ਲਈ ਬਹੁਤ ਚੰਗੀਆਂ ਤੇ ਨਰਮ ਸ਼ਰਤਾਂ ਪੇਸ਼ ਕੀਤੀਆਂ। ਖੁਲ੍ਹੇ ਤੌਰ ਤੇ ਹੇਠ ਲਿਖੀਆਂ ਸ਼ਰਤਾਂ ਸਨ :—

(ੳ) ਲਦਾਖ ਦੇ ਰਾਜੇ ਨੂੰ ਜੰਮੂ ਦਰਬਾਰ ਦੇ ਰਾਹੀਂ ਸਿੱਖ ਰਾਜ ਦੇ ਤਾਬੇਦਾਰ ਬਣਨਾ ਪਵੇਗਾ।

(ਅ) ਗਿਆਲਪੋ ਨੂੰ 15,000 ਰੁਪਏ ਲੜਾਈ ਦਾ ਤਵਾਨ ਉਸੇ ਵੇਲੇ ਦੇਣਾ ਪਵੇਗਾ ਅਤੇ ਉਸ ਦੇ ਪਿਛੋਂ ਜੰਮੂ ਦਰਬਾਰ ਦੇ ਰਾਹੀਂ ਸਿੱਖ ਮਹਾਰਾਜੇ ਨੂੰ 9,000 ਰੁਪਏ ਸਾਲਾਨਾ ਲਗਾਨ ਦੇਣਾ ਪਵੇਗਾ।

ਲਦਾਖੀ ਆਗੂ ਇਹ ਜਾਣਦੇ ਹੋਏ ਕਿ ਉਨ੍ਹਾਂ ਦੇ ਜਵਾਨਾਂ ਦੇ ਹੌਸਲੇ ਢਹਿ ਚੁੱਕੇ ਸਨ ਅਤੇ ਉਹ ਵਧੀਆ ਸਿੱਖ ਫ਼ੌਜਾਂ ਦੇ ਖਿਲਾਫ਼ ਲੜਨ ਦੀ ਹੋਰ ਖਾਹਿਸ਼ ਤੇ ਤਾਕਤ ਨਹੀਂ ਰਖਦੇ, ਉਹ ਇਹ ਨਰਮ ਸ਼ਰਤਾਂ ਸੁਣਕੇ ਬਹੁਤ ਖੁਸ਼ ਹੋਏ। ਪੰਖੋਪਾ ਨੇ ਜਰਨੈਲ ਜ਼ੋਰਾਵਰ ਸਿੰਘ ਦੇ ਨੀਯਤ ਕੀਤੇ ਹੋਏ ਸ਼ਾਂਤੀ ਦੇ ਦੂਤਾਂ ਨਾਲ ਆਪਣਾ ਇਕ ਏਲਚੀ ਲੇਹ ਨੂੰ ਭੇਜਿਆ। ਪੰਖੋਪਾ ਨੇ ਲਦਾਖ ਦੇ ਰਾਜੇ ਨੂੰ ਇਹ ਸ਼ਰਤਾਂ ਸਵੀਕਾਰ ਕਰਨ ਦੀ ਸਲਾਹ ਦਿੱਤੀ। ਉਸ ਨੇ ਰਾਜੇ ਨੂੰ ਬੇਨਤੀ ਕੀਤੀ ਕਿ ਉਸ ਦੀ ਪਰਜਾ, ਪ੍ਰਤੀ ਘਰ (ਲਗਭਗ) ਭਾਰਤੀ ਇਕ ਰੁਪਿਆ, ਵਾਰਸ਼ਿਕ ਲਗਾਨ ਦੇਣ ਨਾਲ ਸਿੱਖਾਂ ਦੀ ਵਾਰਸ਼ਿਕ ਲਗਾਨ ਦੀ ਮੰਗ ਪੂਰੀ ਕਰ ਸਕਦੀ ਸੀ, ਜੇਕਰ ਰਾਜਾ ਇਸ ਲਗਾਨ ਨੂੰ ਖੁਦ ਦੇਣ ਦੀ ਸ਼ਕਤੀ ਨਾ ਰਖਦਾ ਹੋਵੇ ਜਾਂ ਨਾ ਦੇ ਸਕੇ, ਜਾਂ ਉਹ ਆਪਣੀ ਸਾਧਨਾ ਨਾਲ ਇਹ ਤਵਾਨ ਨਾ ਦੇਣਾ ਚਾਹੁੰਦਾ ਹੋਵੇ। ਇਹ ਰਕਮ ਲਦਾਖ ਲਈ ਕੋਈ ਭਾਰੀ ਰਕਮ ਨਹੀਂ ਸੀ। ਰਾਜਾ ਤੇ ਉਸ ਦੇ ਵਜ਼ੀਰ ਇਹ ਨਰਮ ਸ਼ਰਤਾਂ ਸੁਣ ਕੇ ਬਹੁਤ ਖੁਸ਼ ਹੋਏ ਅਤੇ ਇਨ੍ਹਾਂ ਨੂੰ ਸ੍ਵੀਕਾਰ ਕਰਨ ਲਈ ਤਿਆਰ ਹੋ ਗਏ। ਅਸਲ ਵਿਚ ਰਾਜੇ ਨੇ ਤਾਂ ਪਹਿਲਾਂ ਤੋਂ ਹੀ ਲੜਾਈ ਦੇ ਨੁਕਸਾਨ ਦਾ ਮੁਆਵਜ਼ਾ ਦੇਣ ਦਾ

ਹੁਕਮ ਆਪਣੇ ਅਹਿਲਕਾਰਾਂ ਨੂੰ ਦਿੱਤਾ ਹੋਇਆ ਸੀ। ਪਰ ਲਦਾਖ ਦੀ ਰਾਣੀ ਕੁਝ ਅਣਖੀਲੀ ਅਤੇ ਜ਼ਿਦੀ ਸੀ। ਰਾਜਾ ਉਸ ਦਾ ਕਿਹਾ ਮੋੜ ਨਹੀਂ ਸੀ ਸਕਦਾ। ਉਸ ਨੇ ਰਾਜੇ ਨੂੰ ਤਾਹਨੇ ਦੇ ਕੇ ਮਜਬੂਰ ਕਰ ਦਿੱਤਾ ਕਿ ਉਨ੍ਹਾਂ ਸ਼ਰਤਾਂ ਨੂੰ ਬਿਲਕੁਲ ਠੁਕਰਾ ਦੇਵੇ। ਆਪਣੀ ਆਜ਼ਾਦੀ ਵਾਸਤੇ ਲੜਨ ਲਈ ਉਹ ਲਦਾਖ ਵਿਚ ਫੌਜ ਦੀ ਊਣਤਾਈ ਤੇ ਕਠਿਨਾਈ ਤੋਂ ਚੰਗੀ ਤਰ੍ਹਾਂ ਜਾਣੂ ਨਹੀਂ ਸੀ, ਨਹੀਂ ਤਾਂ ਉਹ ਅਜਿਹਾ ਕਦਮ ਕਦੀ ਵੀ ਨਹੀਂ ਸੀ ਚੁਕ ਸਕਦੀ।

ਜਰਨੈਲ ਜ਼ੋਰਾਵਰ ਸਿੰਘ ਦੀਆਂ ਸ਼ਾਂਤੀ ਦੀਆਂ ਸ਼ਰਤਾਂ ਲਦਾਖ ਦੇ ਰਾਜੇ ਨੇ ਮਜਬੂਰਨ ਰੱਦ ਕਰ ਦਿੱਤੀਆਂ। ਲਦਾਖੀ ਫੌਜਾਂ ਦੇ ਆਗੂਆਂ ਨੂੰ ਧਾੜਵੀਆਂ ਨਾਲ ਲੜਨ ਤੇ ਜਰਨੈਲ ਜ਼ੋਰਾਵਰ ਸਿੰਘ ਦਾ ਸਿਰ ਕਟਕੇ ਰਾਜੇ ਦੇ ਪੈਰਾਂ ਤੇ ਲਿਆ ਕੇ ਰਖਣ ਦਾ ਹੁਕਮ ਦੇ ਦਿੱਤਾ ਗਿਆ। ਪੱਖੰਪਾ ਨੂੰ ਗ਼ਦਾਰੀ ਦੇ ਜੁਰਮ ਵਿਚ ਮੌਤ ਦੀ ਸਜ਼ਾ ਦੀ ਧਮਕੀ ਦਿੱਤੀ ਗਈ। ਉਸ ਨੂੰ ਕਿਹਾ ਗਿਆ ਕਿ ਉਸ ਨੂੰ ਫਾਸੀ ਦੇ ਦਿੱਤੀ ਜਾਵੇਗੀ ਜੇਕਰ ਉਹ ਇਸ ਹੁਕਮ ਦੀ ਪਾਲਣਾ ਕਰਨ ਵਿਚ ਅਸਫਲ ਰਿਹਾ।

ਲਦਾਖੀ ਫੌਜਾਂ ਦੇ ਸੈਨਿਕਾਂ ਨੂੰ ਇਹ ਘਟੀਆ ਤੇ ਦੇਸ਼ ਲਈ ਹਾਨੀਕਾਰਕ ਉੱਤਰ ਸੁਣ ਕੇ ਬਹੁਤ ਬੇਚੈਨੀ, ਭੈ ਤੇ ਹੈਰਾਨੀ ਹੋਈ। ਉਹ ਆਪਣੇ ਆਗੂ ਪੱਖੰਪਾ ਦਾ ਬਹੁਤ ਮਾਣ ਕਰਦੇ ਸਨ। ਉਸ ਨੇ ਉਨ੍ਹਾਂ ਨੂੰ ਤਕੜੇ ਹੋ ਕੇ ਪਰੇਰਨਾ ਕੀਤੀ ਕਿ ਉਨ੍ਹਾਂ ਲਈ ਆਪਣੀ ਜਨਮ ਭੂਮੀ ਅਤੇ ਆਪਣੇ ਬਾਦਸ਼ਾਹ ਵਾਸਤੇ ਲੜਾਈ ਵਿਚ ਸ਼ਹੀਦੀ ਪਾ ਜਾਣਾ ਬਹੁਤ ਉੱਤਮ ਕਰਮ ਸੀ। ਜਰਨੈਲ ਜ਼ੋਰਾਵਰ ਸਿੰਘ ਦੇ ਦੂਤ ਜੋ ਮੁਲਬੇਕ ਵਿਚ ਤਾਵਾਨ ਲੈਣ ਵਾਸਤੇ ਭੇਜੇ ਹੋਏ ਸਨ, ਉਨ੍ਹਾਂ ਦੇ ਹੱਥ-ਪੈਰ ਬੰਨ੍ਹ ਕੇ ਲਦਾਖੀਆਂ ਨੇ ਉਨ੍ਹਾਂ ਨੂੰ ਬੜੀ ਬੇਦਰਦੀ ਨਾਲ ਵਾਕਾਚੂ ਦਰਿਆ ਵਿਚ ਸੁੱਟ ਦਿੱਤਾ। ਉਹ ਸਾਰੇ ਹੀ ਇਸ ਤਰ੍ਹਾਂ ਵਿਸ਼ਵਾਸਘਾਤ ਕਰਕੇ ਕਤਲ ਕਰ ਦਿੱਤੇ ਗਏ।

ਕਨਿੰਘਮ ਅਨੁਸਾਰ ਲੈਹ ਦਾ ਬਾਦਸ਼ਾਹ ਅਤੇ ਉਸ ਦਾ ਪ੍ਰਧਾਨ ਮੰਤਰੀ 22,000 ਫੌਜੀ ਸੈਨਿਕ ਲੈ ਕੇ ਜਰਨੈਲ ਜ਼ੋਰਾਵਾਰ ਸਿੰਘ ਨਾਲ ਮੁਲਬੇਕ ਦੇ ਸਥਾਨ ਤੇ ਗੱਲ-ਬਾਤ ਕਰਨ ਲਈ ਪਹੁੰਚ ਗਏ ਸਨ। ਉਨ੍ਹਾਂ ਨੇ ਜ਼ੋਰਾਵਰ ਸਿੰਘ ਨੂੰ ਲਦਾਖ ਛੱਡਣ ਲਈ ਡਰਾਇਆ ਧਮਕਾਇਆ। ਅਤੇ ਜਦੋਂ ਉਹ ਆਪਣੀਆਂ ਜਿੱਤੀਆਂ ਹੋਈਆ ਚੌਕੀਆਂ ਅਤੇ ਇਲਾਕੇ ਤੋਂ ਇਕ ਇੰਚ ਵੀ ਹਟਣ ਲਈ ਤਿਆਰ ਨਾ ਹੋਇਆ ਤਾਂ ਫਿਰ ਲਦਾਖ ਦਾ ਰਾਜਾ ਇਹਤ ਵਾਲੀਆਂ ਸ਼ਾਂਤੀ ਦੀਆਂ ਸ਼ਰਤਾਂ ਸ੍ਵੀਕਾਰ ਕਰਨ ਲਈ ਤਿਆਰ ਹੋ ਗਿਆ। ਪੰਜ ਆਦਮੀਆਂ ਦਾ ਜੱਥਾ ਜਰਨੈਲ ਜ਼ੋਰਾਵਰ ਸਿੰਘ ਨੇ ਸੁਲਾਹ ਦੀਆਂ ਸ਼ਰਤਾਂ ਤੈਹ ਕਰਨ ਲਈ ਮੁਲਬੇਕ ਭੇਜਿਆ। ਇਹ ਦੂਤ ਧੋਖੇ ਨਾਲ ਪਕੜ ਲਏ ਗਏ ਅਤੇ ਜੀਂਦੇ ਹੀ ਹੱਥ ਪੈਰ ਬੰਨ੍ਹ ਕੇ ਦਰਕਿਤ (Darkit) ਕੋਲ ਪੁਲ ਤੋਂ ਦਰਿਆ ਵਿਚ ਸੁੱਟ ਦਿੱਤੇ ਗਏ। ਇਕ ਸਵਾਰ ਰਤਨ ਸਿੰਘ ਕਿਸੇ ਤਰ੍ਹਾਂ ਜੀਂਦਾ ਬਚ ਗਿਆ ਤੇ ਉਸ ਨੇ ਇਸ ਦਰਦਨਾਕ ਧੋਖੇਬਾਜ਼ੀ ਦੀ ਦੁਰਘਟਨਾ ਦੀ ਵਾਰਤਾ ਆ ਕੇ ਜ਼ੋਰਾਵਰ ਸਿੰਘ ਨੂੰ ਪੁਸ਼ਕੁਮ ਵਿਚ ਦੱਸੀ। ਸ਼ਾਂਤੀ ਦੀ ਸੰਧੀ ਦੇ ਬਹਾਨੇ ਲੇਹ ਦੇ ਪ੍ਰਧਾਨ ਮੰਤਰੀ ਬੰਕਾ-ਕਾਹਲੋਂ (Banka Kahlon) ਨੇ ਇਕ ਬਹੁਤ ਹੀ ਮੁਸ਼ਕਿਲ ਜਿਹੇ ਕਠਿਨ ਰਸਤੇ ਰਾਹੀਂ ਸਿੱਖਾਂ ਉੱਤੇ ਪਿਛੋਂ

ਦੀ ਹੋ ਕੇ ਪੁਸ਼ਕੁਮ ਦੇ ਇਲਾਕੇ ਵਿਚ ਫੌਜੀ ਹਮਲਾ ਵੀ ਕਰ ਦਿੱਤਾ। ਇਸ ਤਰ੍ਹਾਂ ਬਹੁਤ ਸਾਰੇ ਸਿੱਖ ਬੰਦੀ ਬਣਾ ਲਏ ਗਏ ਅਤੇ ਲੜਾਈ ਵਿਚ ਵੀ ਸ਼ਹੀਦ ਹੋ ਗਏ।

ਜਰਨੈਲ ਜ਼ੋਰਾਵਰ ਸਿੰਘ ਨੂੰ ਇਸ ਧੋਖੇਬਾਜ਼ੀ, ਵਿਸ਼ਵਾਸ ਘਾਤ ਅਤੇ ਚਲਾਕੀ ਉੱਤੇ ਬਹੁਤ ਹੀ ਗੁੱਸਾ ਆਇਆ, ਪ੍ਰੰਤੂ ਉਸ ਨੇ ਆਪਣੇ ਫੌਜੀਆਂ ਦੀ, ਲਦਾਖੀ ਫ਼ੌਜ ਦੇ ਖਿਲਾਫ ਸਖਤ ਸਰਦੀਆਂ ਦੇ ਇਨ੍ਹਾਂ ਮਹੀਨਿਆਂ ਵਿਚ ਜਦੋਂ ਕਿ ਤਾਪਮਾਨ ਸਿਫਰ ਤੋਂ ਭੀ ਥੱਲੇ ਸੀ, ਹਮਲਾ ਕਰਨ ਲਈ ਮਾੜੀ ਅਤੇ ਗੰਭੀਰ ਦਿਸ਼ਾ ਨੂੰ ਅਨੁਭਵ ਕਰਦਿਆਂ ਲਦਾਖੀਆਂ ਨੂੰ ਸਰਦੀਆਂ ਦੇ ਬਾਹਦ ਹੀ ਲੜਾਈ ਵਿਚ ਸਜ਼ਾ ਦੇਣ ਦਾ ਫ਼ੈਸਲਾ ਕੀਤਾ। ਉਸ ਨੇ ਆਪਣੀ ਫ਼ੌਜ ਨੂੰ ਸਰਦੀਆਂ ਦੇ ਮਹੀਨਿਆਂ ਵਿਚ ਆਰਾਮ ਨਾਲ ਠਹਿਰਾਉਣ ਦਾ ਫ਼ੈਸਲਾ ਕੀਤਾ। ਪੁਸ਼ਕੁਮ ਕਿਲ੍ਹੇ ਦੇ ਕਾਰਗਿਲ ਦੇ ਇਲਾਕੇ ਵਿਚ ਕਾਨੂੰਨ ਕਾਇਮ ਰਖਣ ਲਈ ਕੁਝ ਫੌਜੀ ਦਸਤੇ ਨਿਯੁਕਤ ਕਰਨ ਦਾ ਭੀ ਫ਼ੈਸਲਾ ਕੀਤਾ। ਪੁਸ਼ਕੁਮ ਅਤੇ ਸੋਤ ਦੇ ਰਾਜਿਆਂ ਨੇ ਇਸ ਫ਼ੌਜ ਦਾ ਸਰਦੀਆਂ ਦੇ ਮਹੀਨਿਆਂ ਵਿਚ ਰਹਿਣ ਸਹਿਣ ਦਾ ਪ੍ਰਬੰਧ ਆਪਣੇ ਜ਼ਿੰਮੇ ਲੈ ਲਿਆ। ਉਸ ਨੇ ਆਪਣੀਆਂ ਬਾਕੀ ਫੌਜਾਂ ਨਾਲ ਸੰਖੂ ਵਲ ਕੂਚ ਕੀਤਾ ਜਿਥੇ ਕਿ ਉਸ ਦੇ ਫੌਜੀ ਦਸਤਿਆਂ ਲਈ ਪਹਿਲੋਂ ਤੋਂ ਹੀ ਕੋਇਲੇ ਅਤੇ ਲਕੜੀ ਦਾ ਖਾਸ ਭੰਡਾਰ ਇਕੱਠਾ ਕੀਤਾ ਹੋਇਆ ਸੀ। ਕਾਰਗਿਲ ਦੇ ਆਲੇ ਦੁਆਲੇ ਕੋਲੇ ਦੀ ਬਹੁਤ ਘਾਟ ਸੀ। ਇਸ ਲਈ ਉਸ ਨੇ ਫੌਜ ਦਾ ਕੋਈ ਵੱਡਾ ਦਸਤਾ ਸਰਦੀਆਂ ਵਿਚ ਉਥੇ ਨਾ ਠਹਿਰਾਇਆ। ਉਸ ਨੇ ਆਪਣੇ ਫੌਜੀ ਦਸਤੇ ਸੰਖੂ ਅਤੇ ਕਾਰਤਖਸੇ ਦੇ ਕਿਲ੍ਹਿਆਂ ਵਿਚ ਠਹਿਰਾਏ ਜਿਨ੍ਹਾਂ ਵਿਚ ਕਾਫੀ ਰਸਦ ਪਾਣੀ ਅਤੇ ਕੋਇਲਾ ਸਰਦੀਆਂ ਦੀ ਵਰਤੋਂ ਲਈ ਮੌਜੂਦ ਸੀ। ਇਹ ਕਿਲ੍ਹੇ ਲਦਾਖ ਦੇ ਹਮਲਿਆਂ ਲਈ ਇਕ ਵੱਡੇ ਅੱਡੇ ਦਾ ਕੰਮ ਦੇਣ ਲਈ ਸ਼ੁਰੂ ਤੋਂ ਹੀ ਨਿਯੁਕਤ ਕੀਤੇ ਹੋਏ ਸਨ। ਉਹ ਖ਼ੁਦ ਆਪਣੀਆ ਫੌਜਾਂ ਨਾਲ ਸਰਦੀਆ ਵਿਚ ਸੰਖੂ ਦੇ ਕਿਲ੍ਹੇ ਵਿਚ ਰਿਹਾ। ਮੋਰਪ ਸਟਾਂਜ਼ਨ ਨੇ ਇਸ ਸਮੇਂ ਤਕ ਜਰਨੈਲ ਦਾ ਪੂਰਾ ਵਿਸ਼ਵਾਸ ਜਿੱਤ ਲਿਆ ਹੋਇਆ ਸੀ। ਉਸ ਨੇ ਆਪਣੀ ਅਕਲਮੰਦੀ, ਰਸੂਖ ਅਤੇ ਵਫ਼ਾਦਾਰੀ ਨਾਲ ਹੇਠ ਲਿਖੇ ਕੰਮ ਬੜੀ ਸਫਲਤਾ ਨਾਲ ਕਰਵਾ ਦਿੱਤੇ :

(ੳ) ਫੌਜ ਲਈ ਖੁਰਾਕ ਆਵਾਜਾਈ ਅਤੇ ਕੋਇਲੇ ਦਾ ਬੰਦੋਬਸਤ।

(ਅ) ਸਥਾਨਕ ਲੋਕਾਂ ਨਾਲ ਚੰਗੇ ਸੰਬੰਧ ਕਾਇਮ ਕੀਤੇ ਗਏ ਅਤੇ ਇਨ੍ਹਾਂ ਦੀ ਹਮਦਰਦੀ ਜਿੱਤ ਲਈ ਗਈ।

(ੲ) ਲਦਾਖ ਵਿਚ ਆਉਣ ਵਾਲੀਆਂ ਗਰਮੀਆ ਦੀਆਂ ਮੁਹਿੰਮਾਂ ਲਈ ਫੌਜੀ ਇਲਾਕੇ ਦੀ ਜਾਣਕਾਰੀ ਦੀ ਸੂਚਨਾ ਹਾਸਲ ਕਰਨ ਲਈ ਪ੍ਰਬੰਧ ਕੀਤੇ ਗਏ।

**ਸਰਦੀਆਂ ਵਿਚ ਲਦਾਖੀਆਂ ਦੀ ਹਿਲਜੁਲ :** ਲਦਾਖੀ ਫੌਜਾਂ ਜੰਗ ਦੇ ਤਰੀਕਿਆਂ ਤੋਂ ਅਨਾੜੀ ਸਨ। ਉਨ੍ਹਾਂ ਦਾ ਸਰਦੀਆਂ ਦੇ ਮਹੀਨਿਆਂ ਵਿਚ ਬਰਫ਼ਾ ਵਿਚ ਤੇਜ਼ੀ ਨਾਲ ਚਲ ਫਿਰ ਸਕਣ ਤੇ ਸਰਦੀ ਸਹਿਣ ਦੀ ਸ਼ਕਤੀ ਤੇ ਵਿਸ਼ਵਾਸ ਨੂੰ ਉਨ੍ਹਾਂ ਨੇ ਸਿੱਖਾਂ ਦੀ ਫੌਜ ਤੇ ਹਮਲਾ ਕਰਨ ਲਈ ਵਰਤੋਂ ਵਿਚ ਨਾ ਲਿਆਂਦਾ, ਜਦੋਂ ਕਿ ਸਿੱਖ ਫੌਜ ਸੰਖੂ ਵਲ ਘੋਰ ਸਰਦੀ ਵਿਚ ਕੂਚ ਕਰ ਰਹੀ ਸੀ ਅਤੇ ਸਰਦੀ ਵਿਚ ਲੜਨ ਦੇ ਕਾਬਲ ਨਹੀਂ ਸੀ। ਨਾਲ

ਹੀ ਉਹ ਸੂਰੂ ਵਾਦੀ ਵਿਚ ਆਪਣਿਆਂ ਠਿਕਾਣਿਆਂ ਤੇ ਬੇਅਰਥ ਨਿਕੰਮੇ ਅਤੇ ਸੁਸਤ ਪਏ ਹੋਏ ਸਨ। ਲਦਾਖੀ ਫੌਜ ਨੇ ਜਿੱਤ ਦਾ ਇਕ ਚੰਗਾ ਮੌਕਾ ਆਪਣੇ ਹੱਥੋਂ ਖੁੰਝਾ ਲਿਆ ਅਤੇ ਉਨ੍ਹਾਂ ਨੇ ਬਿਨਾਂ ਕਿਸੇ ਮਨੋਰਥ ਦੇ ਸਾਰੀਆਂ ਸਰਦੀਆਂ ਮੁਲਬੇਕ ਦੇ ਸਥਾਨ ਤੇ ਇਕੱਠੇ ਹੋ ਕੇ ਮੁਫਤ ਦਾ ਰਾਸ਼ਨ ਖਾ ਅਤੇ ਸ਼ਰਾਬ ਪੀ ਕੇ ਗਆ ਦਿੱਤੀਆਂ। ਉਨ੍ਹਾਂ ਨੂੰ ਸਰਦੀਆਂ ਦੇ ਮਹੀਨਿਆਂ ਵਿਚ ਹੀ ਲੇਹ ਤੋਂ ਹੋਰ ਜ਼ਿਆਦਾ ਮਹਾਇਆ ਵੀ ਪਹੁੰਚ ਗਈ ਸੀ, ਪਰ ਉਹ ਹੱਥ ਤੇ ਹੱਥ ਧਰ ਕੇ ਬੈਠੇ ਰਹੇ। ਇਸ ਵਕਤ ਉਹ ਸਿੱਖਾਂ ਦੀ ਕਮਜ਼ੋਰੀ ਦਾ ਫਾਇਦਾ ਉਠਾ ਕੇ ਉਨ੍ਹਾਂ ਦੀ ਫੌਜੀ ਤਾਕਤ ਨੂੰ ਨਸ਼ਟ ਕਰ ਸਕਦੇ ਸਨ। ਇਸ ਤਰ੍ਹਾਂ ਉਨ੍ਹਾਂ ਨੇ ਬੇਫਾਇਦਾ ਹੀ ਹੱਥੋਂ ਇਕ ਬਹੁਤ ਚੰਗਾ ਮੌਕਾ ਗਆ ਲਿਆ ਜਦੋਂ ਕਿ ਉਹ ਸਿੱਖਾਂ ਨੂੰ ਆਸਾਨੀ ਨਾਲ ਲੜਾਈ ਵਿਚ ਹਰਾ ਸਕਦੇ ਸਨ।

ਸਰਦੀਆਂ ਵਿਚ-ਜਰਨੈਲ ਜ਼ੋਰਾਵਰ ਸਿੰਘ ਨੇ ਸੂਰੂ ਵਾਦੀ ਦੇ ਸਾਰੇ ਕਿਲ੍ਹਿਆਂ ਦੀ ਮੁਰੰਮਤ ਕਰਵਾ ਲਈ ਅਤੇ ਆਪਣੇ ਜਵਾਨਾਂ ਨੂੰ ਪੂਰਨ ਆਰਾਮ ਦਿੱਤਾ। ਸਿੱਖ ਫੌਜਾਂ ਨੇ ਸਰਦੀਆਂ ਦੇ ਖਤਮ ਹੋਣ ਤਕ ਆਪਣੀ ਥਕਾਵਟ ਨੂੰ ਦੂਰ ਕਰ ਲਿਆ ਅਤੇ ਸਿਹਤਮੰਦ ਹੋ ਗਈਆਂ। ਹੁਣ ਇਹ ਲੇਹ ਉੱਤੇ ਆਖਰੀ ਚੜ੍ਹਾਈ ਕਰਨ ਅਤੇ ਆਪਣੇ ਸਾਥੀਆਂ ਨਾਲ ਵਿਸ਼ਵਾਸ-ਘਾਤ ਦਾ ਬਦਲਾ ਲੈਣ ਲਈ ਬੜੇ ਜੋਸ਼ ਨਾਲ ਉਤਾਵਲੀਆਂ ਸਨ।

**ਸੰਨ 1834 ਦੀਆਂ ਗਰਮੀਆਂ ਦਾ ਲਦਾਖੀ ਜੁਆਬੀ ਹਮਲਾ** : ਸੰਨ 1834 ਦੀਆਂ ਸਰਦੀਆਂ ਦੇ ਪਿਛੋਂ 22,000 ਮਜ਼ਬੂਤ ਲਦਾਖੀ ਫੌਜਾਂ ਨੇ ਮੁਲਬੇਕ ਤੋਂ ਲੰਕਾਸਾਰ ਵਲ ਕੂਚ ਕੀਤਾ। ਜਰਨੈਲ ਜ਼ੋਰਾਵਰ ਸਿੰਘ ਨੂੰ ਆਪਣੇ ਜਸੂਸਾਂ ਰਾਹੀਂ ਲਦਾਖੀਆਂ ਦੀ ਇਸ ਚੜ੍ਹਾਈ ਦਾ ਐਨ ਵਕਤ ਸਿਰ ਪਤਾ ਲੱਗ ਗਿਆ। ਜਰਨੈਲ ਨੇ ਇਸ ਫੌਜ ਨੂੰ ਲੰਕਾਸਾਰ ਦੇ ਤੰਗ ਰਸਤੇ ਉੱਤੇ ਰੋਕਣ ਲਈ ਸੌ ਜਵਾਨਾਂ ਦੀ ਇਕ ਕੰਪਨੀ ਨੂੰ ਭੇਜਿਆ। ਦੁਸ਼ਮਣ ਇਸ ਵਕਤ ਛੌਣੀ ਤੋਂ ਕੇਵਲ ਡੇਢ ਮੀਲ ਦੇ ਫਾਸਲੇ ਉੱਤੇ ਹੀ ਰਹਿ ਗਿਆ ਸੀ। ਸੂਰੂ ਵਾਦੀ ਸਿੱਖ ਫੌਜ ਦੇ ਖਿਲਰੇ ਪੁਲਰੇ ਤੰਬੂ ਅਤੇ ਸਿੱਖ ਫੌਜੀਆਂ ਦੇ ਡੂੰਘੀ ਬਰਫ ਵਿਚ ਇਧਰ ਉਧਰ ਘੁੰਮਣ ਫਿਰਨ ਨੇ ਲਦਾਖੀਆਂ ਨੂੰ ਇਸ ਸੋਚ ਵਿਚ ਪਾ ਦਿੱਤਾ ਕਿ ਸਿੱਖ ਸਿਪਾਹੀਆਂ ਦੀ ਗਿਣਤੀ ਉਨ੍ਹਾਂ ਨਾਲੋਂ ਬਹੁਤ ਵਧੇਰੇ ਹੈ। ਇਸ ਤੋਂ ਛੁਟ ਲਦਾਖੀ ਸਿਪਾਹੀ ਬਰਫ ਵਿਚ ਲੰਮਾ ਸਫ਼ਰ ਕਰਨ ਨਾਲ ਥੱਕੇ ਹੋਏ ਸਨ ਅਤੇ ਉਨ੍ਹਾਂ ਨੇ ਰਾਤ ਨੂੰ ਸਾਹ ਲੈਣ ਦਾ ਫ਼ੈਸਲਾ ਕੀਤਾ। ਨਾਲ ਹੀ ਸਿੱਖਾਂ ਦੀ ਛੌਣੀ ਤੇ ਅਖੀਰਲਾ ਹਮਲਾ ਕਰਨ ਵਾਸਤੇ ਸੂਚਨਾ ਪ੍ਰਾਪਤ ਕਰਨ ਲਈ ਗਸ਼ਤੀ ਦਸਤੇ ਬਾਹਰ ਭੇਜੇ। ਜੇ ਲਦਾਖੀ, ਸਿੱਖ ਫੌਜਾਂ ਦੇ ਟਿਕਾਣਿਆਂ ਤੇ ਪਹਿਲੇ ਦਿਨ ਹੀ ਧਾਵਾ ਬੋਲ ਦੇਂਦੇ ਤਾਂ ਉਹ ਸੂਰੂ ਵਾਦੀ ਵਿਚ ਸਾਰੀ ਸਿੱਖ ਫੌਜ ਨੂੰ ਤਬਾਹ ਕਰ ਸਕਦੇ ਸਨ। ਪਰ ਉਨ੍ਹਾਂ ਦੀ ਇਹ ਝਿਜਕ ਅੰਤ ਵਿਚ ਉਨ੍ਹਾਂ ਨੂੰ ਬਹੁਤ ਮਹਿੰਗੀ ਪਈ ਜਿਵੇਂ ਕੁਟੱਲਿਆ ਨੇ ਕਿਹਾ ਹੈ :

"ਇਕ ਕਮਜ਼ੋਰ ਬਾਦਸ਼ਾਹ ਨੂੰ ਆਪਣੇ ਸਾਰੇ ਸਾਧਨਾ ਤੇ ਬਹਾਦਰੀ ਨਾਲ ਲੜਨਾ ਚਾਹੀਦਾ ਹੈ, ਕਿਉਂਕਿ ਬਹਾਦਰੀ ਸਭ ਮੁਸੀਬਤਾਂ ਨੂੰ ਖ਼ਤਮ ਕਰ ਦੇਂਦੀ ਹੈ।"

ਜਰਨੈਲ ਜ਼ੋਰਾਵਰ ਸਿੰਘ ਨੇ ਲਦਾਖੀਆਂ ਦੀ ਇਸ ਕਮਜ਼ੋਰੀ ਨੂੰ ਚੰਗੀ ਤਰ੍ਹਾਂ ਅਨੁਭਵ ਕਰ ਲਿਆ ਸੀ, ਅਤੇ ਇਸੇ ਲਈ ਉਸ ਨੇ ਉਨ੍ਹਾਂ ਉੱਤੇ ਪਹਿਲਾਂ ਹੀ ਹਮਲਾ ਕਰਨ ਦਾ

ਆਪਣੀ ਫੌਜ ਨੂੰ ਆਦੇਸ਼ ਦੇ ਦਿੱਤਾ ਸੀ। ਲਦਾਖੀ ਸਿਪਾਹੀ ਜਦ ਆਪਣਾ ਸ਼ਾਮ ਦਾ ਖਾਣਾ ਤਿਆਰ ਕਰ ਰਹੇ ਸਨ ਤਦ ਸਿੱਖ ਸਿਪਾਹੀ ਆਪਣੀਆਂ ਤਲਵਾਰਾਂ ਨਾਲ ਉਨ੍ਹਾਂ ਦੇ ਕੈਂਪ ਤੇ ਟੁੱਟ ਪਏ। ਲਦਾਖੀ ਕਮਾਂਡਰ ਅਚਾਨਕ ਹਮਲੇ ਨਾਲ ਘਬਰਾ ਗਿਆ ਅਤੇ ਪਰੇਸ਼ਾਨੀ ਵਿਚ ਹੀ ਲੜਾਈ ਦਾ ਮੈਦਾਨ ਛੱਡ ਕੇ ਨੱਠ ਉਠਿਆ। ਇਸ ਦੇ ਨਾਲ ਹੀ ਸਾਰੀ ਲਦਾਖੀ ਫੌਜ ਲੜਾਈ ਦਾ ਮੈਦਾਨ ਛੱਡ ਕੇ ਲੇਹ ਵਲ ਨੂੰ ਭੱਜ ਤੁਰੀ। ਸਿੱਖਾਂ ਨੇ ਉਨ੍ਹਾਂ ਦਾ ਬੜੇ ਜੋਸ਼ ਨਾਲ ਪਿੱਛਾ ਕੀਤਾ ਅਤੇ ਭੱਜੀ ਜਾਂਦੀ ਲਦਾਖੀ ਫੌਜ ਤੇ ਵਾਰ ਵਾਰ ਹਮਲੇ ਕਰਕੇ ਉਨ੍ਹਾਂ ਦਾ ਬਹੁਤ ਜਾਨੀ ਨੁਕਸਾਨ ਕੀਤਾ। ਇਸ ਲੜਾਈ ਦੇ ਮੋੜ ਨੇ ਉਨ੍ਹਾਂ ਦਾ ਹੌਸਲਾ ਤੋੜ ਦਿੱਤਾ ਤੇ ਲੜਾਈ ਦਾ ਮੈਦਾਨ ਸਿੱਖ ਫੌਜਾਂ ਨੇ ਜਿੱਤ ਲਿਆ। 1,400 ਲਦਾਖੀ ਸਿਪਾਹੀ ਇਸ ਭਾਜੜ ਵਿਚ ਸੁਰੂ ਦਰਿਆ ਵਿਚ ਡੁੱਬ ਕੇ ਮਰ ਗਏ ਅਤੇ 1,200 ਸੈਨਿਕਾਂ ਨੂੰ ਸਿੱਖਾਂ ਨੇ ਬੰਦੀ ਬਣਾ ਲਿਆ। ਲਦਾਖੀ ਫੌਜ ਨੂੰ ਪੂਰੇ ਤੌਰ ਤੇ ਹਾਰ ਹੋਈ। ਬੰਦੀਆਂ ਵਿਚ ਬਾਜ਼ਰਾ ਦਾ ਰਾਜਾ ਮੋਰਪ ਤਾਸ਼ੀ (**Morop Tashi**) ਵੀ ਸੀ। ਬਦਕਿਸਮਤੀ ਨਾਲ ਸਿੱਖਾਂ ਦੀਆਂ ਹਮਲਾ ਕਰਨ ਵਾਲੀਆਂ ਬਟਾਲੀਅਨਾਂ ਦੇ ਤਿੰਨ ਉਘੇ ਕਮਾਂਡਰ ਵੀ ਇਸ ਲੜਾਈ ਵਿਚ ਮਾਰੇ ਗਏ। ਉਨ੍ਹਾਂ ਦੇ ਨਾਮ ਸੂਰਤ ਰਾਨਾ (Surat Rana), ਉਨੇ (una) ਦਾ ਹਜ਼ਾਰੂ (Hazaru) ਅਤੇ ਸਰਦਾਰ ਉੱਤਮ ਸਿੰਘ ਸਨ। ਸਿੱਖਾਂ ਦੇ ਕੇਵਲ 20 ਸਿਪਾਹੀ ਸ਼ਹੀਦ ਤੇ 60 ਜ਼ਖਮੀ ਹੋਏ।

ਲੰਕਾਸਾਰ ਦੀ ਲੜਾਈ ਦਾ ਇਹ ਹਾਲ ਮਹਿਤਾ ਬਸਤੀ ਰਾਮ ਨੇ ਕਨਿੰਘਮ ਨੂੰ ਕਈ ਸਾਲ ਪਿਛੋਂ ਉਸ ਦੀ ਪੁੱਛ ਗਿੱਛ ਤੇ ਦੱਸਿਆ ਸੀ। ਇਹ ਵਾਰਤਾ ਹੋਰ ਕਿਸੇ ਪੁਸਤਕ ਵਿਚ ਨਹੀਂ ਮਿਲਦੀ ਅਤੇ ਨਾ ਹੀ ਸਥਾਨਕ ਲੋਕਾਂ ਨੇ ਕਰਤਾ ਨੂੰ ਦੱਸੀ ਹੈ। ਜੇ ਇਹ ਹਾਲ ਸਾਰਾ ਹੀ ਸੱਚਾ ਮੰਨਿਆ ਜਾਵੇ ਤਾਂ ਸ਼ਾਇਦ ਇਹ ਗੱਲ ਸਿੱਧ ਹੋ ਜਾਂਦੀ ਹੈ ਕਿ ਜਰਨੈਲ ਜ਼ੋਰਾਵਰ ਸਿੰਘ ਨੇ 1833-1834 ਈ. ਦੇ ਸਰਦੀ ਦਿਆਂ ਮਹੀਨਿਆਂ ਵਿਚ ਕਾਰਗਿਲ ਅਤੇ ਪੁਸ਼ਕੁਮ ਤੇ ਕੋਈ ਫ਼ੌਜੀ ਦਸਤੇ ਨਹੀਂ ਛੱਡੇ। ਜੇ ਕਰ ਉਹ ਉੱਥੇ ਹੁੰਦੇ ਤਾਂ ਇਤਨੀ ਵੱਡੀ ਲਦਾਖੀ ਫੌਜ ਜ਼ੋਰਾਵਰ ਸਿੰਘ ਉੱਤੇ ਅਚਾਨਕ ਹੀ ਬਗੈਰ ਉਸ ਨੂੰ ਖਬਰ ਹੋਣ ਦੇ ਹਮਲਾ ਨਾ ਕਰ ਸਕਦੀ। ਇਸ ਵਿਚ ਲਦਾਖੀਆਂ ਦੀ ਗਿਣਤੀ ਨੂੰ ਵਧਾ ਚੜ੍ਹਾ ਕੇ ਦੱਸਿਆ ਗਿਆ ਹੈ। ਹੋ ਸਕਦਾ ਹੈ ਕਿ ਸੁਰੂ ਦੀ ਵਾਦੀ ਵਿਚ ਕੋਈ ਛੋਟੀ ਮੋਟੀ ਲੜਾਈ ਹੋਈ ਹੋਵੇ।

ਲੇਹ ਉੱਤੇ ਚੜ੍ਹਾਈ ਤੇ ਜਿੱਤ : ਮਈ 1834 ਦੇ ਸ਼ੁਰੂ ਵਿਚ ਜਰਨੈਲ ਜ਼ੋਰਾਵਰ ਸਿੰਘ ਨੇ ਲੇਹ ਵਲ ਦੁਬਾਰਾ ਕੂਚ ਕੀਤਾ। ਉਸ ਨੇ ਆਪਣੀ ਸਾਰੀ ਫ਼ੌਜ ਦੁਸ਼ਮਣ ਦੀ ਕਿਸੇ ਕਿਸਮ ਦੀ ਦਖ਼ਲ ਅੰਦਾਜ਼ੀ ਤੋਂ ਬਿਨਾਂ ਹੀ ਪੁਸ਼ਕੁਮ ਵਿਚ ਇਕੱਠੀ ਕਰ ਲਈ। ਦੁਸ਼ਮਣ ਦੇ ਬੰਦੀਆਂ ਨੂੰ ਉਸ ਨੇ ਵਗਾਰੀਆਂ ਦੀ ਤਰ੍ਹਾਂ ਵਰਤਿਆ ਅਤੇ ਉਨ੍ਹਾਂ ਪਾਸੋਂ ਉਸ ਨੇ ਆਪਣੀ ਫ਼ੌਜ ਦਾ ਭਾਰ, ਗੋਲੀ ਸਿੱਕਾ ਅਤੇ ਰਸਦ ਉਠਾਉਣ ਦਾ ਕੰਮ ਲਿਆ। ਲਦਾਖੀਆਂ ਨੂੰ ਸਰਦੀਆਂ ਵਿਚ ਉਨ੍ਹਾਂ ਦੀ ਆਪਣੀ ਸੁਸਤੀ ਤੇ ਅਣਗਹਿਲੀ ਬੜੀ ਮਹਿੰਗੀ ਪਈ। ਲਦਾਖੀ ਆਗੂ ਸਿੱਖ ਫ਼ੌਜਾਂ ਦਾ ਪੁਸ਼ਕੁਮ ਤੇ ਜਮ੍ਹਾਂ ਹੋਣਾ ਸੁਣ ਕੇ ਬਿਨਾਂ ਕਿਸੇ ਲੜਾਈ ਦੇ ਮੂਲਬੇਕ ਤੋਂ ਬੋਧ ਖਰਬੂ (**Bodh Kharbu**) ਵਲ ਪਿਛੇ ਹਟ ਗਏ। ਉਹ ਸਿੱਖ ਫ਼ੌਜ ਦੀ ਚੜ੍ਹਾਈ ਮੂਲਬੇਕ ਵਾਦੀ ਵਿਚ ਵੀ ਰੋਕ ਸਕਦੇ ਸਨ, ਕਿਉਂਕਿ ਉੱਥੇ ਅਜਿਹੀਆਂ ਤੰਗ

ਵਾਦੀਆਂ ਤੇ ਸਥਾਨ ਸਨ ਜਿਨ੍ਹਾਂ ਤੋਂ ਜ਼ਿਆਦਾ ਦੇਰ ਤਕ ਸਿੱਖਾਂ ਨੂੰ ਰੋਕਿਆ ਜਾ ਸਕਦਾ ਸੀ ਤੇ ਇਉਂ ਜਾਨੀ ਨੁਕਸਾਨ ਪਹੁੰਚਾਇਆ ਜਾ ਸਕਦਾ ਸੀ। ਪ੍ਰੰਤੂ ਉਹ ਇਤਨੇ ਡਰ ਚੁਕੇ ਸਨ ਕਿ ਉਨ੍ਹਾਂ ਨੂੰ ਕਿਸੇ ਵੀ ਜਗ੍ਹਾ ਉੱਤੇ ਰਖਿਅਕ ਲੜਾਈ ਕਰਨੇ ਦਾ ਹੌਂਸਲਾ ਨਾ ਪਿਆ। ਉਹ ਮੁਲਬੈਕ ਅਤੇ ਬੋਧ ਖਰਬੂ ਦੇ ਵਿਚਕਾਰ ਨਮੀਕ ਲਾ (Namik La) ਦੱਰੇ ਦੇ ਆਸ ਪਾਸ ਜਿਹੜਾ ਕਿ 13,000 ਫੁੱਟ ਉੱਚਾ ਸੀ ਰਖਿਅਕ ਸਥਾਨ ਬਣਾ ਸਕਦੇ ਸਨ ਅਤੇ ਸਿੱਖਾਂ ਨੂੰ ਅਸਾਨੀ ਨਾਲ ਰੋਕ ਸਕਦੇ ਸਨ, ਪ੍ਰੰਤੂ ਉਨ੍ਹਾਂ ਵਿਚ ਲੜਾਈ ਲੜਨ ਵਾਸਤੇ ਕਿਸੇ ਤਰ੍ਹਾਂ ਦੀ ਦਲੇਰੀ ਤੇ ਦਿਲਚਸਪੀ ਹੀ ਨਾ ਰਹੀ।

ਭਾਵੇਂ ਮੁਲਬੈਕ ਦੇ ਰਾਜੇ ਕਾਹਲੋਂ ਸੇਵੰਗ ਨਮਗੀਅਲ (Sevang Namgial) ਅਤੇ ਵਾਖਾ (Wakha) ਦੇ ਰਾਜਾ ਆਜ਼ਮਖਾਨ ਦੀਆਂ ਫ਼ੌਜਾਂ ਨੇ ਜਰਨੈਲ ਜ਼ੋਰਾਵਰ ਸਿੰਘ ਦੀਆਂ ਫ਼ੌਜਾਂ ਨੂੰ ਮੁਲਬੈਕ ਵਿਚ ਦਾਖ਼ਲ ਹੋਣ ਤੋਂ ਥੋੜ੍ਹੀ ਬਹੁਤ ਰੋਕ ਪਾਈ ਪਰ ਇਹ ਲੜਾਈ ਕੇਵਲ ਇਕ ਦੁਚਿੱਤਾ ਜਿਹਾ ਕਮਜ਼ੋਰ ਯਤਨ ਹੀ ਸੀ। ਜ਼ੋਰਾਵਰ ਸਿੰਘ ਦੇ ਦਸਤਿਆਂ ਨੇ ਦੁਸ਼ਮਣ ਦੀਆਂ ਛੋਟੀਆਂ ਛੋਟੀਆਂ ਟੋਲੀਆਂ ਨੂੰ ਹੱਥੋ-ਹੱਥੀ ਲੜਾਈ ਵਿਚ ਭਜਾ ਦਿੱਤਾ। ਦੂਸਰੇ ਦਿਨ ਜਰਨੈਲ ਨੇ ਕਿਸੇ ਲੜਾਈ ਤੋਂ ਬਗੈਰ ਬੋਧ ਖਰਬੂ ਤੇ ਕਬਜ਼ਾ ਕਰ ਲਿਆ। ਅਤੇ ਲਦਾਖੀ ਫ਼ੌਜਾਂ ਬੇਹੌਂਸਲਾ ਹੋ ਗਈਆਂ ਅਤੇ ਖਾਲਸੀ ਵਲ ਪਿੱਛੇ ਹਟ ਗਈਆਂ। ਹੁਣ ਲਦਾਖੀ ਫ਼ੌਜਾਂ ਨੂੰ ਪੂਰੀ ਤਰ੍ਹਾਂ ਭਾਜੜ ਪੈ ਗਈ ਸੀ ਅਤੇ ਜਰਨੈਲ ਜ਼ੋਰਾਵਰ ਸਿੰਘ ਉਨ੍ਹਾਂ ਦਾ ਤੇਜ਼ੀ ਨਾਲ ਪਿੱਛਾ ਕਰਨ ਦੇ ਬਾਰੇ ਸੋਚ ਰਿਹਾ ਸੀ। ਬੋਧ ਖਰਬੂ; ਲਾਮਾ ਯਾਰੂ ਅਤੇ ਮੋਗੋਂਗ (Mogong) ਦੇ ਸਥਾਨਕ ਲੋਕਾਂ ਨੇ ਆਪਣੀ ਹਾਰ ਸੁ਀ਕਾਰ ਕਰ ਲਈ ਅਤੇ ਜਰਨੈਲ ਜ਼ੋਰਾਵਰ ਸਿੰਘ ਨੂੰ ਖ਼ੁਸ਼ ਕਰਨ ਲਈ ਅਤੇ ਸਿੱਖ ਸਰਕਾਰ ਦੀ ਅਧੀਨਗੀ ਵਿਖਾਉਣ ਵਾਸਤੇ ਪੈਸੇ ਅਤੇ ਘੋੜੇ ਸੁਗਾਤਾਂ ਦੇ ਤੌਰ ਤੇ ਲੈ ਕੇ ਪੇਸ਼ ਹੋਣ ਲਗ ਪਏ।

ਜਰਨੈਲ ਨੇ ਬੋਧ ਖਰਬੂ ਤੋਂ ਪੂਰਬ ਵਲ ਸਾਹ ਲੈਣ ਤੋਂ ਬਿਨਾਂ ਹੀ ਕੂਚ ਕੀਤਾ ਅਤੇ ਬਹੁਤ ਤੇਜ਼ ਹਵਾ ਵਾਲੇ 13,800 ਫੁੱਟ ਉੱਚੇ ਫੋਟੂਲਾ (Fotula) ਦੱਰੇ ਨੂੰ ਦੂਸਰੇ ਦਿਨ ਪਾਰ ਕਰਕੇ ਬਗੈਰ ਲੜਾਈ ਦੇ ਲਾਮਾ ਯਾਰੂ ਦੇ ਵਿਰੋਧੀ ਰਾਜ ਉੱਤੇ ਕਬਜ਼ਾ ਕਰ ਲਿਆ। ਲਾਮਾ ਯਾਰੂ ਪਹੁੰਚਣ ਪਿਛੋਂ ਜਰਨੈਲ ਜ਼ੋਰਾਵਰ ਸਿੰਘ ਨੂੰ ਗਿਆਲਪੋ ਵਲੋਂ ਭੇਜਿਆ ਹੋਇਆ ਨਿੱਜੀ ਬੇਨਤੀ ਪੱਤਰ ਪ੍ਰਾਪਤ ਹੋਇਆ ਜਿਸ ਵਿਚ ਉਸ ਨੂੰ ਸ਼ਾਂਤੀ ਅਤੇ ਸੰਧੀ ਲਈ ਦਰਖ਼ਾਸਤ ਕੀਤੀ ਹੋਈ ਸੀ। ਉਸ ਨੇ ਆਪਣੀ ਬੇਨਤੀ ਵਿਚ ਅਰਜ਼ੋਈ ਕੀਤੀ ਕਿ ਲਦਾਖੀ ਪਿਛਲੇ ਅੱਠ ਮਹੀਨਿਆਂ ਤੋਂ ਆਪਣੀ ਆਜ਼ਾਦੀ ਲਈ ਬੜੀ ਬਹਾਦਰੀ ਨਾਲ ਲੜ ਰਹੇ ਸਨ ਪਰ ਉਹ ਮੈਦਾਨ ਵਿਚ ਹਾਰ ਖਾ ਗਏ ਸਨ। ਇਸ ਲਈ ਰਾਜਾ ਸੁਲਾਹ ਦੀ ਸੰਧੀ ਦੀਆਂ ਸ਼ਰਤਾਂ ਤੈਹ ਕਰਨ ਵਾਸਤੇ ਜਰਨੈਲ ਜ਼ੋਰਾਵਰ ਸਿੰਘ ਨੂੰ ਖ਼ੁਦ ਮਿਲਣ ਲਈ ਚਾਹਵਾਨ ਸੀ। ਪਰ ਉਸ ਨੇ ਜਰਨੈਲ ਜ਼ੋਰਾਵਰ ਸਿੰਘ ਤੋਂ ਇਹ ਇਕਰਾਰ ਮੰਗਿਆ ਕਿ ਗਿਆਲਪੋ ਨੂੰ ਫੜਿਆ ਨਹੀਂ ਜਾਵੇਗਾ ਅਤੇ ਨਾ ਹੀ ਗਿਆਲਪੋ ਅਤੇ ਉਸ ਦੇ ਪਰਿਵਾਰ ਨੂੰ ਕਿਸੇ ਕਿਸਮ ਦੀ ਜਿਸਮਾਨੀ ਜਾਂ ਦਿਮਾਗੀ ਤਕਲੀਫ਼ ਦਿੱਤੀ ਜਾਵੇਗੀ। ਜਰਨੈਲ ਨੇ ਝੱਟ ਪਟ ਇਹ ਵਿਸ਼ਵਾਸ ਰਾਜੇ ਦੇ ਦੂਤ ਨੂੰ ਦਿਵਾ ਕੇ ਗਿਆਲਪੋ ਨੂੰ ਬਾਜ਼ਗੋ ਸੱਦਾ ਭੇਜਿਆ ਕਿ ਰਾਜੇ ਨਾਲ ਇਕ ਬਾਦਸ਼ਾਹਾਂ ਵਾਲਾ ਬਾਇੱਜ਼ਤ ਵਰਤਾਓ ਕੀਤਾ ਜਾਵੇਗਾ ਅਤੇ ਨਾਲ ਹੀ ਉਸ ਦਾ ਸ਼ਾਹੀ ਸਨਮਾਨ ਕੀਤਾ

ਜਾਵੇਗਾ, ਜਿਸ ਦਾ ਕਿ ਉਹ ਹੱਕਦਾਰ ਹੈ। ਉਸ ਨੂੰ ਸਿੱਖ ਫ਼ੌਜ ਨੂੰ ਕਬੂਲਣਾ ਪਵੇਗਾ, ਅਤੇ ਆਪਣੀ ਤਾਬੇਦਾਰੀ ਦਾ ਨਵਾਂ ਵਾਰਸ਼ਿਕ ਲਗਾਨ ਦੇਣਾ ਪਵੇਗਾ। ਉਸ ਨੂੰ ਲਦਾਖ ਦੇ ਗਿਆਲਪੋ ਦੀ ਪਦਵੀ ਤੇ ਹੀ ਰਖਿਆ ਜਾਵੇਗਾ। ਉਸ ਦੇ ਰਾਜ ਨੂੰ ਕੋਈ ਹਾਨੀ ਨਹੀਂ ਪਹੁੰਚਾਈ ਜਾਵੇਗੀ ਅਤੇ ਨਾ ਹੀ ਉਸ ਦੇ ਕਿਸੇ ਖ਼ਾਨਦਾਨ ਦੇ ਵਿਅਕਤੀ ਨਾਲ ਕੋਈ ਬੁਰਾ ਸਲੂਕ ਕੀਤਾ ਜਾਵੇਗਾ। ਗਿਆਲਪੋ ਵਿਸ਼ਵਾਸ ਦਾ ਇਹ ਸੁਨੇਹਾ ਸੁਣ ਕੇ ਜਰਨੈਲ ਜ਼ੋਰਾਵਰ ਸਿੰਘ ਨੂੰ ਲੇਹ ਤੋਂ 25 ਮੀਲ ਦੂਰ ਬਾਜ਼ਗੋ ਨਾਂ ਦੀ ਜਗ੍ਹਾ ਤੇ ਮਿਲਣ ਲਈ ਤੁਰ ਪਿਆ। ਜਰਨੈਲ ਜ਼ੋਰਾਵਰ ਸਿੰਘ ਨੇ ਖਾਲਸੀ ਕੋਲ ਸਿੰਧ ਨਦੀ ਨੂੰ ਇਕ ਲੋਹੇ ਦੇ ਝੂਲਨੇ ਪੁਲ ਰਾਹੀਂ ਪਾਰ ਕੀਤਾ ਜਿਸ ਨੂੰ ਪਿਛੇ ਭਜਦੀਆ ਹੋਈਆਂ ਲਦਾਖੀ ਫੌਜਾਂ ਨੇ ਕੋਈ ਨੁਕਸਾਨ ਨਹੀਂ ਸੀ ਪਹੁੰਚਾਇਆ। ਉਹ ਅਜੇ ਨੂਰਲਾ ਵਿਚ ਹੀ ਸੀ ਜਦੋਂ ਕਿ ਉਸ ਨੂੰ ਗਿਆਲਪੋ ਦੇ ਬਾਜ਼ਗੋ ਪਹੁੰਚਣ ਦੀ ਸੂਚਨਾ ਮਿਲੀ। ਜਰਨੈਲ, ਮਹਿਤਾ ਬਸਤੀ ਰਾਮ ਅਤੇ ਖਾਲਸਾ ਫੌਜ ਦੇ ਸਿਰਫ਼ 100 ਸਿਪਾਹੀ ਨਾਲ ਲੈ ਕੇ ਗਿਆਲਪੋ ਨੂੰ ਮਿਲਣ ਵਾਸਤੇ ਬਾਜ਼ਗੋ ਪੁੱਜਾ। ਗਿਆਲਪੋ ਜਰਨੈਲ ਨੂੰ ਬਹੁਤ ਚੰਗੀ ਤਰ੍ਹਾਂ ਮਿਲਿਆ। ਦੋਵੇਂ ਧਿਰਾਂ 10 ਦਿਨਾ ਲਈ ਬਾਸਗੋ ਦੇ ਕਿਲ੍ਹੇ ਵਿਚ ਮਿਲ ਕੇ ਰਹੀਆਂ ਜਿਥੇ ਕਿ ਸੰਧੀ ਦੀਆਂ ਸ਼ਰਤਾਂ ਖੁਸ਼ੀ ਖੁਸ਼ੀ ਨਜਿੱਠੀਆਂ ਗਈਆਂ। ਗਿਆਲਪੋ ਨੇ ਜਰਨੈਲ ਜ਼ੋਰਾਵਰ ਸਿੰਘ ਨੂੰ ਕੇਵਲ 100 ਜਵਾਨ ਆਪਣੇ ਨਾਲ ਲੈ ਕੇ ਉਨ੍ਹਾਂ ਦੇ ਦਰਮਿਆਨ ਸੰਧੀ ਪੱਤਰ ਤੇ ਰਸਮੀ ਹਸਤਾਖਰ ਕਰਨ ਲਈ ਲੇਹ ਆਉਣ ਦਾ ਸੱਦਾ ਦਿੱਤਾ ਜੋ ਕਿ ਜਰਨੈਲ ਜ਼ੋਰਾਵਰ ਸਿੰਘ ਨੇ ਬੜੀ ਖੁਸ਼ੀ ਨਾਲ ਸ੍ਵੀਕਾਰ ਕਰ ਲਿਆ। ਜਰਨੈਲ ਤੇ ਲਦਾਖ ਦੇ ਰਾਜਾ ਨੇ ਬੋਧੀ ਮੰਦਰ ਵਿਚ ਇਕੱਠੇ ਹੋ ਕੇ ਮਹਾਤਮਾ ਬੁੱਧ ਦੀ ਮਸ਼ਹੂਰ ਸੋਨੇ ਦੀ ਮੂਰਤੀ ਦੀ ਪੂਜਾ ਕੀਤੀ।

**ਸ਼ਾਂਤੀ ਦੀ ਸੰਧੀ :** ਲੇਹ ਪਹੁੰਚਣ ਤੇ ਜਰਨੈਲ ਜ਼ੋਰਾਵਰ ਸਿੰਘ ਬੜੀ ਨਿਮਰਤਾ ਤੇ ਪਿਆਰ ਨਾਲ ਮਹੱਲਾਂ ਵਿਚ ਗਿਆ ਜਿਥੇ ਕਿ ਉਸ ਨੂੰ ਲਦਾਖੀਆਂ ਵਲੋਂ ਹਰ ਇਕ ਨੇ ਜੀ ਆਇਆਂ ਕਿਹਾ। ਜਰਨੈਲ ਨੇ 100 ਰੁਪਿਆ ਭੇਂਟ ਕਰਨ ਲਈ ਗਿਆਲਪੋ ਦੇ ਸਿਰ ਉੱਤੋਂ ਦੀ ਵਾਰਨਾ ਕੀਤਾ। ਲਦਾਖ ਦੇ ਸ਼ਹਿਜ਼ਾਦੇ ਨੇ ਇਸ ਨੂੰ ਜਰਨੈਲ ਜ਼ੋਰਾਵਰ ਸਿੰਘ ਦਾ ਗਿਆਲਪੋ ਨੂੰ ਕਤਲ ਕਰਨ ਦਾ ਯਤਨ ਸਮਝਿਆ। ਸਹਿਜ਼ਾਦੇ ਨੇ ਜਰਨੈਲ ਜ਼ੋਰਾਵਰ ਤੇ ਹਮਲਾ ਕਰਨ ਲਈ ਆਪਣੀ ਤਲਵਾਰ ਖਿੱਚ ਲਈ ਅਤੇ ਖਾਲਸਾ ਗਾਰਦ ਨੇ ਵੀ ਆਪਣੀਆਂ ਤਲਵਾਰਾਂ ਖਿੱਚ ਲਈਆਂ। ਇਸ ਬਹੁਤ ਖਤਰਨਾਕ ਤੇ ਭਿਆਨਕ ਘਟਨਾ ਉੱਤੇ ਗਿਆਲਪੋ ਤੇ ਜਰਨੈਲ ਦੋਹਾਂ ਨੇ ਬੜੀ ਸਿਆਣਪ ਤੇ ਹੁਸ਼ਿਆਰੀ ਨਾਲ ਕਾਬੂ ਪਾ ਲਿਆ। ਰਾਜੇ ਨੇ ਸ਼ਹਿਜ਼ਾਦੇ ਦੀ ਬੇਵਕੂਫੀ ਤੇ ਮੁਆਫ਼ੀ ਮੰਗੀ। ਸ਼ਾਂਤੀ ਦੀਆਂ ਸ਼ਰਤਾਂ ਅੰਤ ਨੂੰ ਨੀਯਤ ਹੋ ਗਈਆਂ ਅਤੇ ਦਸਤਖਤ ਹੋ ਗਏ।

ਇਹ ਸ਼ਰਤਾਂ ਇਸ ਪ੍ਰਕਾਰ ਸਨ :

(ੳ) ਲਦਾਖ ਦਾ ਰਾਜਾ ਖਾਲਸਾ ਦਰਬਾਰ ਨੂੰ 50,000 ਰੁਪਏ ਜੰਗ ਦਾ ਹਰਜਾਨਾ ਦੇਵੇਗਾ।

(ਅ) ਖਾਲਸਾ ਸਰਕਾਰ ਨੂੰ 90,000 ਰੁਪਏ ਵਾਰਸ਼ਿਕ ਲਗਾਨ ਦੇਣ ਦਾ ਵਚਨ ਕੀਤਾ। 37,000 ਰੁਪਏ ਦੀ ਰਕਮ ਗਿਆਲਪੋ ਨੇ ਨਕਦੀ ਅਤੇ

ਸੋਨੇ ਚਾਂਦੀ ਦੀ ਸ਼ਕਲ ਵਿਚ ਉਸੇ ਸਮੇਂ ਹੀ ਦੇ ਦਿੱਤੀ ਅਤੇ ਰਹਿੰਦੀ 13,000 ਰੁਪਏ ਦੋ ਕਿਸ਼ਤਾਂ ਵਿਚ ਦੇਣ ਦਾ ਇਕਰਾਰ ਕੀਤਾ। ਲਦਾਖ ਦਾ ਜਿੱਤਿਆ ਹੋਇਆ ਇਲਾਕਾ ਲੇਹ ਦੇ ਰਾਜਾ ਟੰਡਪ-ਨਮਗੀਅਲ ਨੂੰ ਵਾਪਸ ਕਰ ਦਿੱਤਾ ਗਿਆ, ਜਿਸ ਨੇ ਅਗੋਂ ਤੋਂ ਖਾਲਸਾ ਸਰਕਾਰ ਦਾ ਜੰਮੂ ਸੂਬੇ ਰਾਹੀਂ ਤਾਬੇਦਾਰ ਰਹਿਣਾ ਸ੍ਰੀਕਾਰ ਕਰ ਲਿਆ। ਸਭ ਜੰਗ ਦੇ ਬੰਦੀ ਜਰਨੈਲ ਜ਼ੋਰਾਵਰ ਸਿੰਘ ਨੇ ਛੱਡ ਦਿੱਤੇ। ਮੁਨਸ਼ੀ ਦਇਆ ਰਾਮ ਨੂੰ ਖਾਲਸਾ ਦਰਬਾਰ ਵਲੋਂ ਲਦਾਖ ਵਿਚ ਦੂਤ ਨੀਯਤ ਕਰਕੇ ਲੇਹ ਵਿਚ ਰਖਿਆ ਗਿਆ। ਲਦਾਖੀਆਂ ਨਾਲ ਚੰਗੇ ਤੁਅਲਕ ਰਖਣ ਲਈ ਕੋਈ ਵੀ ਖ਼ਾਲਸਾ ਫ਼ੌਜੀ ਦਸਤਾ ਇਲਾਕੇ ਵਿਚ ਨਾ ਰਖਿਆ ਗਿਆ।

**ਸੂਰੂ ਵਲ ਮੁੜਨਾ :** ਲਦਾਖ ਨੂੰ ਅਧੀਨ ਕਰਨ ਪਿਛੋਂ ਜਰਨੈਲ ਜ਼ੋਰਾਵਰ ਸਿੰਘ ਕਾਰਗਿਲ ਨੂੰ ਉਸੇ ਹੀ ਰਸਤੇ ਵਾਪਸ ਮੁੜ ਆਇਆ, ਜਿਸ ਰਸਤੇ ਲੇਹ ਉੱਤੇ ਹਮਲੇ ਵੇਲੇ ਗਿਆ ਸੀ।

ਲਾਮਾ ਯਾਰੂ ਪਹੁੰਚਣ ਤੇ ਉਸ ਨੂੰ ਪਤਾ ਲੱਗਾ ਕਿ ਸੋਤ ਦੇ ਰਾਜਾ ਨੇ ਸੋਤ ਦੇ ਕਿਲ੍ਹੇ ਤੇ ਦੁਬਾਰਾ ਕਬਜ਼ਾ ਕਰ ਲਿਆ ਹੈ ਅਤੇ ਕਿਲ੍ਹੇ ਅੰਦਰ ਪੰਜਾਹ ਖਾਲਸਾ ਫੌਜੀ ਜਵਾਨਾਂ ਦਾ ਸਾਰਾ ਦਸਤਾ ਹੀ ਉਨ੍ਹਾਂ ਨੇ ਬੜੀ ਬੇਰਹਿਮੀ ਨਾਲ ਮੌਤ ਦੇ ਘਾਟ ਉਤਾਰ ਦਿੱਤਾ ਹੈ। ਜ਼ੋਰਾਵਰ ਸਿੰਘ ਨੇ ਦੁਬਾਰਾ ਤੇਜ਼ੀ ਨਾਲ ਕੂਚ ਕਰਕੇ ਸੋਤ ਤੇ ਕਬਜ਼ਾ ਕਰ ਲਿਆ। ਸੋਤ ਦਾ ਰਾਜਾ ਤੇ ਉਸ ਦੀ ਫੌਜ ਦਾ ਕਮਾਂਡਰ ਸੂਰੂ ਵਾਦੀ ਵਲ ਦੌੜ ਗਏ। ਉਹ ਲੋਕ ਜੋ ਖਾਲਸਾ ਫੌਜ ਦੇ ਕਤਲ ਦੇ ਜ਼ਿੰਮੇਵਾਰ ਸਨ, ਇਕ ਇਕ ਕਰਕੇ ਲਭੇ ਗਏ। ਕਿਹਾ ਜਾਂਦਾ ਹੈ ਕਿ ਬਗਾਵਤ ਵਿਚ ਕਸ਼ਮੀਰ ਦੇ ਗਵਰਨਰ ਰਾਜ ਪ੍ਰਮੁਖ ਮੀਆਂ ਸਿੰਘ ਦਾ ਵੀ ਹੱਥ ਸੀ। ਰਾਜਾ ਗੁਲਾਬ ਸਿੰਘ ਨੇ ਇਸ ਮਾਮਲੇ ਦੀ ਖ਼ਬਰ ਲਾਹੌਰ ਦੇ ਖਾਲਸਾ ਦਰਬਾਰ ਨੂੰ ਭੇਜ ਦਿੱਤੀ। ਉਂਝ ਵੀ ਰਾਜਾ ਗੁਲਾਬ ਸਿੰਘ ਹਰ ਵੇਲੇ ਸਿੱਖਾਂ ਦੇ ਗਵਰਨਰਾਂ, ਜੋ ਲਾਹੌਰ ਦਰਬਾਰ ਦੇ ਬਹੁਤ ਵਫ਼ਾਦਾਰ ਹੁੰਦੇ ਸਨ, ਉਨ੍ਹਾਂ ਉੱਤੇ ਕੋਈ ਨਾ ਕੋਈ ਟੀਕਾ ਟਿਪਣੀ ਕਰਦਾ ਹੀ ਰਹਿੰਦਾ ਸੀ। ਹੋ ਸਕਦਾ ਹੈ ਕਿ ਇਹ ਬਗ਼ਾਵਤ ਸੁਭਾਵਕ ਹੀ ਹੋ ਗਈ ਹੋਵੇ ਅਤੇ ਕਸ਼ਮੀਰ ਦੇ ਗਵਰਨਰ ਦਾ ਇਸ ਵਿਚ ਕੋਈ ਹੱਥ ਨਾ ਹੋਵੇ।

ਸੂਰੂ ਵਾਦੀ ਵਲ ਮੁੜਦਿਆਂ ਹੋਇਆਂ ਜਰਨੈਲ ਨੇ ਟਿੰਬਸ ਅਤੇ ਪੁਸ਼ਕੂਮ ਦੇ ਰਾਜਿਆਂ ਦੇ ਖੋਹੇ ਹੋਏ ਇਲਾਕੇ ਉਨ੍ਹਾਂ ਨੂੰ ਵਾਪਸ ਦੇ ਦਿੱਤੇ ਕਿਉਂਕਿ ਉਨ੍ਹਾਂ ਨੇ ਪਿਛਲੀਆਂ ਸਰਦੀਆਂ ਦੇ ਮਹੀਨਿਆਂ ਵਿਚ ਖਾਲਸਾ ਫੌਜ ਦੀ ਰਿਹਾਇਸ਼, ਖੁਰਾਕ ਅਤੇ ਪੜਾਉ ਲਈ ਕਾਫੀ ਸਹੂਲਤਾਂ ਦਿੱਤੀਆਂ ਸਨ ਅਤੇ ਉਸ ਦੀਆਂ ਫ਼ੌਜਾਂ ਨੂੰ ਲੇਹ ਵਲ ਜਾਂਦਿਆਂ ਤੇ ਵਾਪਸ ਆਉਂਦਿਆਂ ਆਵਾਜਾਈ ਵਾਸਤੇ ਖਚਰਾਂ ਆਦਿ ਦਾ ਪ੍ਰਬੰਧ ਕਰਨ ਵਿਚ ਬਹੁਤ ਸਹਾਇਤਾ ਕੀਤੀ ਸੀ। ਇਸ ਵਫ਼ਾਦਾਰੀ ਦਾ ਮੁਆਵਜ਼ਾ ਉਨ੍ਹਾਂ ਨੂੰ ਦੇ ਦਿੱਤਾ। ਇਹ ਰਾਜੇ ਖ਼ਾਲਸਾ ਦਰਬਾਰ ਦੇ ਜਗੀਰਦਾਰ ਬਣਾ ਦਿੱਤੇ ਗਏ। ਕਰਤਾ ਖੁਦ 1955 ਈ. ਵਿਚ ਇਨ੍ਹਾਂ ਰਾਜਿਆਂ ਦੀ ਸੰਤਾਨ ਦੇ ਆਦਮੀਆਂ ਨੂੰ ਉਨ੍ਹਾਂ ਦੇ ਘਰੀਂ ਜਾ ਕੇ ਮਿਲਿਆ। ਇਨ੍ਹਾਂ ਲੋਕਾਂ ਦਾ ਵਰਤਾਵਾ ਅਤੇ ਵਤੀਰਾ ਬਹੁਤ ਚੰਗਾ ਹੈ ਅਤੇ ਰਹਿਣ ਸਹਿਣ ਦਾ ਢੰਗ ਸਥਾਨਕ ਲੋਕਾਂ ਦੇ ਮੁਕਾਬਲੇ ਵਿਚ ਸ਼ਾਨਦਾਰ ਹੈ। ਇਨ੍ਹਾਂ ਦੇ ਘਰ ਸਾਫ਼ ਸੁਥਰੇ ਤੇ ਖੁਲ੍ਹੇ ਹਨ। ਅੱਜ

ਕਲ੍ਹ ਇਨ੍ਹਾਂ ਦੇ ਬੰਸ ਦੇ ਬਹੁਤ ਸਾਰੇ ਆਦਮੀਆਂ ਨੇ ਨੌਕਰੀਆਂ ਦਾ ਕਿੱਤਾ ਧਾਰਨ ਕਰ ਲਿਆ ਹੈ। ਜਰਨੈਲ ਜ਼ੋਰਾਵਰ ਸਿੰਘ ਨੇ ਸੁਰੂ ਮੁੜਨ ਤੇ ਸੁਰੂ ਦੇ ਇਰਦ ਗਿਰਦ ਦੇ ਸਾਰੇ ਕਿਲ੍ਹੇ ਮੁਰੰਮਤ ਕਰ ਲਏ। ਇਨ੍ਹਾਂ ਕਿਲ੍ਹਿਆਂ ਵਿਚ ਹਥਿਆਰ ਖਾਨੇ ਬਣਾ ਦਿੱਤੇ ਗਏ ਅਤੇ ਹਿਮਾਲੀਆ ਦੇ ਪਾਰ ਮੱਧ ਏਸ਼ੀਆ ਦਿਆਂ ਖਿੱਤਿਆਂ ਵਿਚ ਫ਼ੌਜੀ ਕਾਰਵਾਈਆਂ ਕਰਨ ਲਈ ਫ਼ੌਜੀ ਅੱਡੇ ਬਣਾਏ ਗਏ। ਇਹ ਸਭ ਕਿਲ੍ਹੇ ਸੂਬੇਦਾਰ ਨਿਧਾਨ ਸਿੰਘ ਦੀ ਅਗਵਾਈ ਅਤੇ ਪ੍ਰਬੰਧ ਥੱਲੇ ਰਖੇ ਗਏ।

**ਫ਼ੌਜਾਂ ਦੀ ਦੁਬਾਰਾ ਜਥੇਬੰਦੀ :** ਜਰਨੈਲ ਜ਼ੋਰਾਵਰ ਸਿੰਘ ਨੇ ਸੁਰੂ ਵਿਚ ਆਪਣੀਆਂ ਫ਼ੌਜਾਂ ਨੂੰ ਆਰਾਮ ਦਿਵਾਇਆ ਅਤੇ ਉਨ੍ਹਾਂ ਨੂੰ ਦੁਬਾਰਾ ਹਥਿਆਰ ਬੰਦ ਕਰ ਕੇ ਉਨ੍ਹਾਂ ਦੀ ਨਵੀਂ ਤਰਤੀਬ ਤੇ ਜਥੇਬੰਦੀ ਕੀਤੀ। ਸਭ ਜ਼ਖਮੀਆਂ ਦਾ ਇਲਾਜ ਕੀਤਾ ਗਿਆ ਅਤੇ ਜੋ ਵਿਅਕਤੀ ਲੜਾਈ ਵਿਚ ਕੰਮ ਕਰਨ ਯੋਗ ਨਾ ਰਹੇ ਉਹ ਜੰਮੂ ਨੂੰ ਘਲ ਦਿੱਤੇ ਗਏ। ਯੋਗ ਆਦਮੀਆਂ ਨੂੰ ਹਮਦਰਦੀ ਦੇ ਤੌਰ ਤੇ ਘਰ ਜਾਣ ਦੀ ਛੁੱਟੀ ਦੇ ਦਿੱਤੀ ਗਈ ਅਤੇ ਜਵਾਨਾਂ ਦੇ ਹਥਿਆਰ ਸਾਜ਼-ਸਮਾਨ ਅਤੇ ਲੋੜੀਂਦੀਆਂ ਚੀਜ਼ਾਂ ਦੀਆਂ ਕਮੀਆਂ ਨੂੰ ਪੂਰਾ ਕਰ ਲਿਆ ਗਿਆ। ਫ਼ੌਜ ਇਕ ਵਾਰ ਫਿਰ ਲੜਨ ਲਈ ਤਿਆਰ ਕਰ ਲਈ ਗਈ।

**ਜ਼ੰਸਕਾਰ ਤੇ ਚੜ੍ਹਾਈ :** ਸੰਨ 1822 ਵਿਚ ਜਰਨੈਲ ਜ਼ੋਰਾਵਰ ਸਿੰਘ ਨੇ ਪਾਦਰ ਦੀ ਜਿੱਤ ਪਿਛੋਂ ਜ਼ੰਸਕਾਰ ਤੇ ਧਾਵਾ ਬੋਲਣ ਦਾ ਫੈਸਲਾ ਕੀਤਾ ਸੀ। ਉਸ ਨੇ ਪਾਦਰ ਦੇ ਰਾਜੇ ਸੁਜਾਨ ਸਿੰਘ ਨੂੰ ਜ਼ੰਸਕਾਰ ਦੀ ਮੁਹਿੰਮ ਲਈ ਰਸਤੇ ਸਾਫ਼ ਕਰਨ ਵਾਸਤੇ ਕਿਹਾ। ਰਾਜਾ ਸੁਜਾਨ ਸਿੰਘ ਦੇ ਦੂਤ ਜ਼ੰਸਕਾਰ ਗਏ। ਉਹ ਜਾਂਗਲਾ ਤੇ ਤੋਥਾ ਦੇ ਰਾਜਿਆਂ ਨੂੰ ਮਿਲੇ। ਉਨ੍ਹਾਂ ਨੇ ਉਨ੍ਹਾਂ ਨੂੰ ਸੁਨੇਹਾ ਦਿੱਤਾ ਕਿ ਫ਼ੌਜ ਜ਼ੰਸਕਾਰ ਤੇ ਹਮਲਾ ਕਰਨ ਨੂੰ ਤਿਆਰ ਹੈ ਅਤੇ ਜ਼ੰਸਕਾਰ ਦੇ ਰਾਜਿਆਂ ਨੂੰ ਇਸ ਜ਼ਬਰਦਸਤ ਫ਼ੌਜ ਦਾ ਮੁਕਾਬਲਾ ਕਰਨਾ ਕੋਈ ਲਾਭਦਾਇਕ ਨਹੀਂ ਹੋਵੇਗਾ। ਅਤੇ ਜਾਂਗਲਾ ਦੇ ਰਾਜਿਆਂ ਨੇ ਸਾਫ਼ ਨੀਯਤ ਨਾਲ ਇਸ ਸਲਾਹ ਨੂੰ ਸ੍ਵੀਕਾਰ ਕਰ ਲਿਆ ਜਿਥੇ ਕਿ ਪਦਮ ਦੇ ਰਾਜਾ ਛਤਨ ਵੰਗੀਅਲ (Chatan Wangial) ਨੇ ਜੰਮੂ ਦੀ ਤਾਬੇਦਾਰੀ ਸ੍ਵੀਕਾਰ ਕਰਨ ਤੋਂ ਨਾਂਹ ਕਰ ਦਿੱਤੀ।

ਜਰਨੈਲ ਫ਼ੌਜ ਨਾਲ ਕੂਚ ਕਰਕੇ ਅੰਬਾਲਾਸੀ ਲਾ (Umbalasi La) ਦੱਰੇ ਰਾਹੀਂ ਜ਼ੰਸਕਾਰ ਵਿਚ ਦਾਖ਼ਲ ਹੋ ਗਿਆ। ਜਾਂਗਲਾ ਅਤੇ ਟੋਥਾ ਦੇ ਰਾਜਿਆਂ ਨੇ ਬੜੀ ਧੂਮ ਧਾਮ, ਇੱਜ਼ਤ ਤੇ ਸਨਮਾਨ ਨਾਲ ਜ਼ੋਰਾਵਰ ਸਿੰਘ ਦੀ ਸ਼ਾਹਾਨਾ ਤਰੀਕੇ ਨਾਲ ਆਓ ਭਗਤ ਕੀਤੀ। ਪਰੰਤੂ ਛਤਨ ਵੰਗੀਅਲ ਨੇ ਉਸ ਨੂੰ ਪਦਮ ਜਾਣ ਤੋਂ ਰੋਕਣ ਲਈ ਯੁੱਧ ਦਾ ਰਸਤਾ ਅਪਣਾਇਆ। ਪਰ ਉਹ ਲੜਾਈ ਵਿਚ ਹਾਰ ਗਿਆ। ਉਸ ਨੂੰ ਬੰਦੀ ਬਣਾ ਕੇ ਉਸ ਦੇ ਟੱਬਰ ਸਮੇਤ ਜੰਮੂ ਭੇਜ ਦਿੱਤਾ ਗਿਆ। ਉਥੇ ਜਾ ਕੇ ਰਾਜਾ ਗੁਲਾਬ ਸਿੰਘ ਪਾਸ ਉਸ ਨੇ ਆਪਣੀ ਕਰਨੀ ਉੱਤੇ ਅਫ਼ਸੋਸ ਪ੍ਰਗਟ ਕੀਤਾ। ਇਸ ਲਈ ਉਸ ਨੂੰ ਉਸ ਦੀ ਗੱਦੀ ਦੁਬਾਰਾ ਵਾਪਿਸ ਦੇ ਦਿੱਤੀ ਗਈ। ਇਸ ਦੇ ਬਾਅਦ ਜਰਨੈਲ ਜ਼ੋਰਾਵਰ ਸਿੰਘ ਪਾਦਰ ਅਤੇ ਕਿਸ਼ਤਵਾੜ ਦੇ ਰਾਹੀਂ ਜੰਮੂ ਵਾਪਿਸ ਚਲਾ ਗਿਆ ਪਰ ਜਾਣ ਤੋਂ ਪਹਿਲੋਂ ਉਸ ਨੇ ਲਾਰ ਸਿੰਘ (Lar Singh) ਨੂੰ ਪਦਮ ਦਾ ਥਾਣੇਦਾਰ ਨਿਯੁਕਤ ਕਰ ਦਿੱਤਾ ਅਤੇ ਉਸ ਨੂੰ ਜ਼ੰਸਕਾਰ ਵਿਚ ਅਮਨ ਰਖਣ ਲਈ ਕੁੱਝ ਸੈਨਿਕ ਭੀ ਦਿੱਤੇ।

ਸੰਨ 1834 ਵਿਚ ਸੂਰੂ ਵਾਦੀ ਵਿਚ ਆਉਂਦਿਆਂ ਹੀ ਜਰਨੈਲ ਨੂੰ ਖ਼ਬਰ ਮਿਲੀ ਕਿ ਜ਼ੰਸਕਾਰ ਵਿਚ ਫਿਰ ਬਗ਼ਾਵਤ ਭੜਕ ਉੱਠੀ ਸੀ ਕਿਉਂਕਿ ਜ਼ੰਸਕਾਰ ਦੇ ਲੋਕ ਲੋਹ ਦੇ ਗਿਆਲਪੋ ਦੀ ਜਰਨੈਲ ਦੇ ਹੱਥੋਂ ਹਾਰ ਤੇ ਬੇਇਜ਼ਤੀ ਦੇ ਕਾਰਣ ਦਿਲੋਂ ਬਹੁਤ ਹੀ ਦੁਖੀ ਸਨ।

ਲਾਰ ਸਿੰਘ ਅਤੇ ਉਸ ਦੇ ਸਿਪਾਹੀਆਂ ਨੂੰ ਲੋਕਾਂ ਨੇ ਫੜ ਕੇ ਕਤਲ ਕਰ ਦਿੱਤਾ। ਇਹ ਕਿਹਾ ਜਾਂਦਾ ਸੀ ਕਿ ਲਾਰ ਸਿੰਘ ਜ਼ੰਸਕਾਰੀ ਫ਼ੌਜ ਨਾਲ ਕਰਗਿਆਖ (Kargiakh) ਤੇ ਕਬਜ਼ਾ ਕਰਨ ਲਈ ਜਾ ਰਿਹਾ ਸੀ ਕਿ ਉਸ ਦਾ ਜ਼ੰਸਕਾਰੀਆਂ ਨਾਲ ਝਗੜਾ ਹੋ ਗਿਆ ਅਤੇ ਉਨ੍ਹਾਂ ਨੇ ਉਸ ਨੂੰ ਕਤਲ ਕਰ ਦਿੱਤਾ।

ਜਰਨੈਲ ਜ਼ੋਰਾਵਰ ਸਿੰਘ ਨੇ ਆਪਣੀ ਫ਼ੌਜ ਨੂੰ ਦੋ ਹਿੱਸਿਆਂ ਵਿਚ ਵੰਡ ਦਿੱਤਾ। ਇਕ ਦਸਤਾ ਸੂਰੂ ਦਰਿਆ ਦੇ ਨਾਲ ਨਾਲ ਕਾਰਤਖਸੇ ਤੋਂ ਰਿੰਗਡਮ ਵਲ ਭੇਜਿਆ ਗਿਆ। ਦੂਸਰਾ ਪਰਕੂਤਸੇ ਅਤੇ ਕਰਚਾ ਦੇ ਨਾਲ ਨਾਲ ਰਿੰਗਡਮ ਜਾ ਪਹੁੰਚਿਆ। ਇਨ੍ਹਾਂ ਦੋਹਾਂ ਹੀ ਦਸਤਿਆਂ ਨੇ ਰਿੰਗਡਮ ਉੱਤੇ ਬਗੈਰ ਲੜਾਈ ਦੇ ਕਬਜ਼ਾ ਕਰ ਲਿਆ।

ਰਿੰਗਡਮ ਤੋਂ ਜਰਨੈਲ ਨੇ ਰੁਸਤਮ ਸ਼ਾਹ ਨੂੰ ਇਕ ਪਲਟਨ ਦੇ ਕੇ ਆਪਣੇ ਅੱਗੇ ਅੱਗੇ ਅਡਵਾਂਸ ਗਾਰਡ ਦੇ ਤੌਰ ਤੇ ਪਦਮ ਭੇਜਿਆ ਅਤੇ ਆਪ ਭੀ ਉਸ ਦੇ ਪਿਛੇ ਪਿਛੇ ਤਿੰਨਾ ਦਿਨਾਂ ਮਗਰੋਂ ਚਲ ਪਿਆ। ਪਦਮ ਦੇ ਲੋਕਾਂ ਨੇ ਇਨ੍ਹਾਂ ਦਾ ਬੜਾ ਸਤਿਕਾਰ ਅਤੇ ਮਾਣ ਕੀਤਾ, ਅਤੇ ਉਨ੍ਹਾਂ ਨੇ ਆਪਣੇ ਕੀਤੇ ਤੇ ਪਛਤਾਵਾ ਕੀਤਾ। ਜਰਨੈਲ ਨੇ ਜਨਤਾ ਨੂੰ ਮੁਆਫ਼ ਕਰ ਦੇਣ ਅਤੇ ਉਨ੍ਹਾਂ ਨਾਲ ਦਰਿਆ ਦਿਲੀ ਦੇ ਵਰਤਾਓ ਵਿਚ ਹੀ ਸਿਆਣਪ ਸਮਝੀ। ਜੰਤਾ ਨੇ ਜਰਨੈਲ ਦੇ ਇਸ ਵਤੀਰੇ ਨੂੰ ਬੜਾ ਹੀ ਸਲਾਹਿਆ। ਪਰ ਥੋੜ੍ਹੇ ਜਿਹੇ ਸ਼ਰਾਰਤੀ ਬੰਦਿਆਂ ਨੂੰ ਸਜ਼ਾ ਵੀ ਦਿੱਤੀ ਗਈ। ਜ਼ੰਸਕਾਰ ਨੂੰ ਲਦਾਖ ਦੇ ਰਾਜ ਨਾਲੋਂ ਅਲੱਗ ਕਰਕੇ ਸਿੱਖਾਂ ਦੇ ਜੰਮੂ ਦੇ ਸੂਬੇ ਦੇ ਥੱਲੇ ਲਿਆਂਦਾ ਗਿਆ।

ਪਦਮ ਦਾ ਪੁਰਾਣਾ ਕਿਲ੍ਹਾ ਢਾਹ ਦਿੱਤਾ ਗਿਆ ਅਤੇ ਉਸ ਦੀ ਥਾਂ ਉਕਤੀ ਦੇ ਸਥਾਨ ਉੱਤੇ ਨਵੇਂ ਕਿਲ੍ਹੇ ਦੀ ਨੀਂਹ ਰਖੀ ਗਈ। ਉਕਤੀ ਪਦਮ ਤੋਂ ਚਾਰ ਮੀਲ ਉੱਤਰ ਵਲ ਇਕ ਮਹੱਤਵ-ਪੂਰਣ ਰਖਸ਼ਕ ਸਥਾਨ ਹੈ। ਜਮਾਂਦਾਰ ਦੀਨੂ ਨੂੰ ਕਿਲ੍ਹੇ ਦਾ ਥਾਣੇਦਾਰ ਨਿਯੁਕਤ ਕੀਤਾ ਗਿਆ ਅਤੇ ਉਸ ਦੇ ਨਾਲ 10 ਸੈਨਿਕ ਉਥੇ ਅਮਨ ਅਮਾਨ ਕਾਇਮ ਰਖਣ ਲਈ ਛੱਡੇ ਗਏ।

ਸਰਦਾਰ ਨਿਧਾਨ ਸਿੰਘ ਨੂੰ ਕਾਰਗਿਲ ਤੋਂ ਸੂਰੂ ਤੋਂ ਇਲਾਵਾ ਜ਼ੰਸਕਾਰ ਦਾ ਭੀ ਗਵਰਨਰ ਨਿਯੁਕਤ ਕਰ ਦਿੱਤਾ ਗਿਆ। ਜ਼ੰਸਕਾਰੀਆਂ ਉੱਤੇ ਸਾਢੇ ਤਿੰਨ ਰੁਪਏ ਘਰ ਪ੍ਰਤੀ ਵਾਰਸ਼ਿਕ ਟੈਕਸ ਲਗਾ ਦਿੱਤਾ ਗਿਆ, ਜਿਹੜਾ ਕਿ ਉਨ੍ਹਾਂ ਨੇ ਖ਼ੁਸ਼ੀ ਖ਼ੁਸ਼ੀ ਦੇਣਾ ਸਵੀਕਾਰ ਕਰ ਲਿਆ।

ਜਰਨੈਲ ਨੇ ਫਿਰ ਹਿਮਾਲੀਆ ਦੀ ਵੱਡੀ ਧਾਰ ਨੂੰ ਪਾਰ ਕਰ ਕੇ ਚੰਬੇ ਵਿਚ ਦਾਖ਼ਿਲ ਹੋ ਕੇ ਪਾਦਰ ਦੇ ਆਵਾਜਾਈ ਅਤੇ ਮਹੱਤਵਪੂਰਣ ਰਖਸ਼ਾ ਕੇਂਦਰ ਤੇ ਕਬਜ਼ਾ ਕਰਨ ਦਾ ਇਰਾਦਾ ਕੀਤਾ। ਉਹ ਸਮਝਦਾ ਸੀ ਕਿ ਪਾਦਰ ਉੱਤੇ ਕਬਜ਼ਾ ਹੋ ਜਾਣ ਮਗਰੋਂ ਲਦਾਖ ਨੂੰ ਜਾਣ ਵਾਸਤੇ ਜੰਮੂ ਅਤੇ ਪੰਜਾਬ ਲਈ ਇਕ ਨਵਾਂ ਤੇ ਸ਼ਾਇਦ ਸੌਖਾ ਰਸਤਾ ਹੋਰ ਭੀ

ਲਭ ਪਵੇ । ਪਾਦਰ ਦੀ ਜਿੱਤ ਦੇ ਪਿਛੋਂ ਉਹ ਜੰਮੂ ਨੂੰ ਵਾਪਸ ਮੁੜਨਾ ਚਾਹੁੰਦਾ ਸੀ ।

**ਲੇਹ ਵਿਚ ਬਗ਼ਾਵਤ :** ਜਰਨੈਲ ਜ਼ੋਰਾਵਰ ਸਿੰਘ ਦੀਆਂ ਸਾਰੀਆਂ ਆਸਾਂ ਲੇਹ ਦੀ ਨਵੀਂ ਬਗ਼ਾਵਤ ਨੇ ਮਿੱਟੀ ਵਿਚ ਮਿਲਾ ਦਿੱਤੀਆਂ । ਉਸ ਨੇ ਲੇਹ ਨੂੰ ਵਾਪਸ ਜਾ ਕੇ ਬਗ਼ਾਵਤ ਨੂੰ ਖ਼ੁਦ ਹੀ ਦਬਾਉਣ ਦਾ ਫ਼ੈਸਲਾ ਕੀਤਾ । ਉਸ ਨੇ ਆਪਣੇ ਕਮਾਂਡਰ ਵਜ਼ੀਰ ਲਖਪਤ ਰਾਏ ਨੂੰ ਦੋ ਪਲਟਣਾਂ ਦੇ ਕੇ ਪਾਦਰ ਤੇ ਕਬਜ਼ਾ ਕਰਨ ਲਈ ਹਿਮਾਲੀਆ ਤੋਂ ਦੱਖਣ ਵਲ ਚੱਲੇ ਜਾਣ ਦਾ ਆਦੇਸ਼ ਦਿੱਤਾ । ਵਜ਼ੀਰ ਲਖਪਤ ਰਾਏ ਨੇ ਪਾਦਰ ਦੀ ਲੜਾਈ ਵਿਚ ਬੜੀ ਸ਼ਾਨਦਾਰ ਜਿੱਤ ਪ੍ਰਾਪਤ ਕੀਤੀ ਅਤੇ ਇਸ ਉੱਤੇ ਜਰਨੈਲ ਨੇ ਉਸ ਨੂੰ ਵਧਾਈ ਦਿੱਤੀ । ਉਸ ਨੇ ਆਪ ਜ਼ਾਂਗਲਾ ਅਤੇ ਕਰਨਾਕ ਦੇ ਰਾਹੀਂ ਲੇਹ ਨੂੰ ਕੂਚ ਕਰ ਦਿੱਤਾ ਅਤੇ ਮਹਿਤਾ ਬਸਤੀ ਰਾਮ ਨੂੰ ਰਿੰਗਡਮ ਰਾਹੀਂ ਤਿੰਨ ਪਲਟਨਾਂ ਨਾਲ ਲੇਹ ਨੂੰ ਸਿੱਧਾ ਜਾਣ ਦਾ ਹੁਕਮ ਦਿੱਤਾ । ਜਰਨੈਲ ਨੂੰ ਕਰਨਾਕ ਪਹੁੰਚਣ ਲਈ ਤਸਰਪ ਚੂ (Tsarp chu) ਅਤੇ ਜ਼ਰਾ ਦਰਿਆ ਦੇ ਰਸਤੇ ਹੀ ਪਹੁੰਚਣਾ ਪਿਆ ਹੋਵੇਗਾ, ਕਿਉਂਕਿ ਇਤਿਹਾਸ ਇਸ ਉੱਤੇ ਚੁੱਪ ਹੈ । ਹੋਰ ਕੋਈ ਰਸਤਾ ਇਸ ਤੋਂ ਸੁਖਾਲਾ ਹੋ ਨਹੀਂ ਸੀ ਸਕਦਾ ।

ਅਧਿਆਇ 6

# ਲਦਾਖ ਦੀ ਦੂਸਰੀ ਮੁਹਿੰਮ

**ਦੂਸਰੀ ਮੁਹਿੰਮ ਦੇ ਕਾਰਨ :** (ੳ) ਸੰਨ 1834 ਦੀ ਲਦਾਖ ਦੀ ਪਹਿਲੀ ਜਿੱਤ ਤੋਂ ਬਾਅਦ ਜਰਨੈਲ ਜ਼ੋਰਾਵਰ ਸਿੰਘ ਨੇ ਉਸ ਦੇਸ਼ ਦੀ ਸਰਕਾਰ ਵਿਚ ਕੋਈ ਬਦਲੀ ਨਾ ਲਿਆਂਦੀ ਅਤੇ ਨਾ ਹੀ ਰਾਜੇ ਦੀਆਂ ਤਾਕਤਾਂ ਨੂੰ ਕਿਸੇ ਤਰ੍ਹਾਂ ਵੀ ਘਟਾਇਆ। ਰਾਜੇ ਦੀ ਪਦਵੀ ਦੀ ਇੱਜ਼ਤ ਕਾਇਮ ਰਖਣ ਲਈ ਜਰਨੈਲ ਜ਼ੋਰਾਵਰ ਸਿੰਘ ਨੇ ਕਾਫ਼ੀ ਖੁੱਲ੍ਹ ਦਿਲੀ ਵਿਖਾਈ। ਪਹਿਲਾਂ ਤਾਂ ਸਿੱਖ ਫ਼ੌਜ ਲੇਹ ਨਿਯੁਕਤ ਕਰ ਦਿੱਤੀ ਗਈ ਸੀ ਪਰ ਬਾਅਦ ਵਿਚ ਸੰਧੀ ਹੋਣ ਉੱਤੇ ਲੇਹ ਵਿਚ ਕੋਈ ਵੀ ਫ਼ੌਜ ਦਾ ਸਿਪਾਹੀ ਨਾ ਰਹਿਣ ਦਿੱਤਾ। ਲੇਹ ਵਾਲਿਆਂ ਨੇ ਇਸ ਨੂੰ ਸਿੱਖ ਰਾਜੇ ਦੀ ਕਮਜ਼ੋਰੀ ਸਮਝਿਆ ਤੇ ਲੇਹ ਦੀ ਰਾਣੀ ਗਿਆਲਮੋ ਅਤੇ ਉਸ ਦੇ ਦਰਬਾਰ ਦੇ ਵਜ਼ੀਰਾਂ ਨੇ ਸਿੱਖ ਹਕੂਮਤ ਦੇ ਖ਼ਿਲਾਫ਼ ਬਗ਼ਾਵਤ ਦਾ ਝੰਡਾ ਬੁਲੰਦ ਕਰ ਦਿੱਤਾ। ਰਾਣੀ ਅਤੇ ਉਸ ਦਾ ਪੁੱਤਰ ਜੋ ਲੇਹ ਦੀ ਗੱਦੀ ਦਾ ਵਾਰਸ ਸੀ, ਇਸ ਬਗ਼ਾਵਤ ਦੇ ਆਗੂ ਸਨ। ਉਨ੍ਹਾਂ ਦੀ ਇਸ ਬਗ਼ਾਵਤ ਵਿਚ ਲਦਾਖ ਦੇ ਲਾਮਿਆਂ ਨੇ ਵੀ ਸਹਾਇਤਾ ਕੀਤੀ। ਲਦਾਖ ਵਾਸੀ ਹਮੇਸ਼ਾਂ ਹੀ ਆਪਣੀ ਆਜ਼ਾਦੀ ਦੇ ਅਲਮ ਬਰਦਾਰ ਰਹੇ ਹਨ। ਕਿਸੇ ਦੀ ਵੀ ਗ਼ੁਲਾਮੀ ਉਹ ਖ਼ੁਸ਼ੀ ਨਾਲ ਕਬੂਲ ਨਹੀਂ ਸਨ ਕਰ ਸਕਦੇ। ਰਾਜਾ ਗੁਲਾਬ ਸਿੰਘ ਦੇ ਕੁਝ ਹਾਮੀਆਂ ਦਾ ਕਥਨ ਹੈ ਕਿ ਲਦਾਖ ਦੇ ਰਾਜੇ ਨੇ ਕਸ਼ਮੀਰ ਦੇ ਸਿੱਖ ਗਵਰਨਰ ਮੀਆਂ ਸਿੰਘ ਦੀ ਚੁਕ ਵਿਚ ਆ ਕੇ ਲੇਹ ਅਤੇ ਕਿਸ਼ਤਵਾੜ ਦੇ ਦਰਮਿਆਨ ਸੁਰੂ ਦੀ ਵਾਦੀ ਦੇ ਨਵੇਂ ਖੁੱਲ੍ਹੇ ਰਸਤੇ ਬਿਓਪਾਰ ਦਾ ਸਿਲਸਿਲਾ ਜੰਮੂ ਨਾਲ ਬੰਦ ਕਰ ਦਿੱਤਾ। ਉਨ੍ਹਾਂ ਦੇ ਕਥਨ ਅਨੁਸਾਰ ਮੀਆਂ ਸਿੰਘ ਦੀ ਇਹ ਚਾਲ ਸੀ ਕਿ ਉਹ ਸਾਰੇ ਹੀ ਲਦਾਖ ਨਾਲ ਬਿਓਪਾਰ ਲੇਹ ਤੋਂ ਕਸ਼ਮੀਰ ਵਿਚ ਸਿੱਧਾ ਪ੍ਰਚਲਿਤ ਕਰੇ। ਉਨ੍ਹਾਂ ਦੀ ਤਜਾਰਤ ਜਰਨੈਲ ਜ਼ੋਰਾਵਰ ਸਿੰਘ ਦੇ ਲੇਹ ਜਿੱਤਣ ਪਿਛੋਂ ਕਿਸ਼ਤਵਾੜ ਰਾਹੀਂ ਜੰਮੂ ਨਾਲ ਹੋਣੀ ਸ਼ੁਰੂ ਹੋ ਗਈ ਸੀ। ਇਹ ਗੱਲ ਮੰਨਣ ਵਿਚ ਨਹੀਂ ਆ ਸਕਦੀ ਕਿਉਂਕਿ ਬੋਟਕੋਲ ਦਾ ਰਸਤਾ ਕਿਸ਼ਤਵਾੜ ਤੇ ਸੁਰੂ ਦੇ ਦਰਮਿਆਨ ਬਹੁਤ ਮੁਸ਼ਕਿਲ ਹੈ ਅਤੇ ਸਾਰਾ ਸਾਲ ਬਰਫ਼ ਨਾਲ ਜੰਮਿਆ ਰਹਿੰਦਾ ਹੈ। ਜੋਜ਼ੀਲਾ ਦੇ ਰਾਹੀਂ ਕਸ਼ਮੀਰ ਨਾਲ ਲਦਾਖ ਦਾ ਸਿੱਧਾ ਰਸਤਾ ਨਾ ਸਿਰਫ਼ ਘੱਟ ਉਚਾਈ ਉੱਤੋਂ ਦੀ ਲੰਘਦਾ ਹੈ ਸਗੋਂ ਜੋਜ਼ੀਲਾ ਦੱਰਾ ਸਾਲ ਵਿਚ ਛੇ ਮਹੀਨੇ ਬਰਫ਼ ਤੋਂ ਖ਼ਾਲੀ ਹੁੰਦਾ ਹੈ ਅਤੇ ਉਸ ਵਿਚ ਘੋੜੇ ਟੱਟੂ ਦੀ ਆਵਾਜਾਈ ਖੁੱਲ੍ਹੀ ਰਹਿੰਦੀ ਹੈ। ਲਦਾਖੀ ਬਾਗ਼ੀ ਆਗੂਆਂ ਨੇ ਲਦਾਖੀ ਫ਼ੌਜ ਦੇ ਸੈਨਾਪਤੀ ਕਾਹਲੋਂ ਪੰਖਪਾ ਨੂੰ ਚੁੱਕ ਦਿੱਤੀ ਕਿ ਉਹ ਲੜਾਈ ਦੇ ਤਾਵਾਨ ਦੀਆਂ ਬਕਾਇਆ ਦੋ ਕਿਸ਼ਤਾਂ ਜੋ ਸਿੱਖਾਂ ਨੂੰ ਸੰਧੀ ਕਾਰਣ ਦੇਣੀਆਂ ਸਨ, ਨਾ ਦੇਵੇ। ਬਾਗ਼ੀਆਂ ਨੇ ਆਪਣੇ ਖੁੱਸੇ ਹੋਏ ਇਲਾਕੇ ਦੁਬਾਰਾ ਸਿੱਖਾਂ

ਪਾਸੋਂ ਜਿੱਤਣ ਲਈ ਇਕ ਬਹੁਤ ਵੱਡੀ ਫ਼ੌਜ ਇਕੱਠੀ ਕੀਤੀ। ਮੁਨਸ਼ੀ ਦਇਆ ਰਾਮ ਅਤੇ ਲਦਾਖ ਵਿਚ ਰਹਿੰਦੇ ਸਿੱਖ ਫ਼ੌਜ ਦੇ ਹੋਰ ਹਮਾਇਤੀਆਂ ਨੂੰ ਕਿਲ੍ਹੇ ਵਿਚ ਬੰਦ ਕਰ ਦਿੱਤਾ ਗਿਆ। ਬਾਰਖਾ ਕਾਹਲੋਂ, ਜਿਨ੍ਹਾਂ ਤੇ ਸਿੱਖਾਂ ਦੇ ਸਹਾਇਕ ਹੋਣ ਦਾ ਸ਼ੱਕ ਸੀ, ਦੀ ਸਾਰੀ ਜਾਇਦਾਦ ਜ਼ਬਤ ਕਰ ਲਈ ਗਈ।

ਮੁਨਸ਼ੀ ਦਇਆ ਰਾਮ ਨੇ ਕਿਸੇ ਤਰੀਕੇ ਨਾਲ ਘਟਨਾਵਾਂ ਬਾਰੇ ਜਰਨੈਲ ਜ਼ੋਰਾਵਰ ਸਿੰਘ ਨੂੰ ਜ਼ੰਸਕਾਰ ਵਿਚ ਸੂਚਨਾ ਭੇਜ ਦਿੱਤੀ ਜੋ ਛੇਤੀ ਹੀ ਜ਼ੰਸਕਾਰ ਤੋਂ ਲੇਹ ਵਲ ਬਗਾਵਤ ਕੁਚਲਣ ਅਤੇ ਕੁਕਰਮੀਆਂ ਨੂੰ ਦੰਡ ਦੇਣ ਲਈ ਚਲ ਪਿਆ।

## ਜ਼ੋਰਾਵਰ ਸਿੰਘ ਦੀ ਯੋਜਨਾ

**ਲਦਾਖੀਆਂ ਦਾ ਵਿਸ਼ਵਾਸ** : ਲਦਾਖੀਆਂ ਨੂੰ ਆਸ ਸੀ ਕਿ ਜਰਨੈਲ ਜ਼ੋਰਾਵਰ ਸਿੰਘ ਲੇਹ ਵਲ ਕਾਰਗਿਲ-ਲੇਹ ਦੀ ਵੱਡੀ ਪ੍ਰਚਲਿਤ ਸੜਕ ਨੂੰ ਵਰਤੋਂ ਵਿਚ ਲਿਆ ਕੇ ਮੁਲਬੇਕ ਲਾਮਾ ਯਾਰੂ (Lama Yaru) ਰਾਹੀਂ ਲੇਹ ਉੱਤੇ ਚੜ੍ਹਾਈ ਕਰੇਗਾ।

ਲਦਾਖੀ ਫ਼ੌਜਾਂ ਨੇ ਖਾਲਸੀ ਤੋਂ ਸਿੰਧ ਨਦੀ ਪਾਰ ਕਰਕੇ ਲਾਮਾ ਯਾਰੂ ਦੇ ਖਿੱਤੇ ਵਿਚ ਫੋਟੂਲਾ ਦੱਰੇ ਦੇ ਦੋਵੇਂ ਪਾਸੀਂ ਮਜ਼ਬੂਤ ਰਖਸ਼ਕ ਥਾਵਾਂ ਸੰਭਾਲ ਲਈਆਂ ਅਤੇ ਉਨ੍ਹਾਂ ਦੀ ਬਹੁਤ ਹੀ ਪੱਕੀ ਮੋਰਚਾਬੰਦੀ ਕਰ ਲਈ ਤਾਂ ਕਿ ਉਹ ਜਰਨੈਲ ਜ਼ੋਰਾਵਰ ਸਿੰਘ ਨਾਲ ਇਸ ਕਠਿਨ ਰਸਤੇ ਤੇ ਕਾਮਯਾਬੀ ਨਾਲ ਲੜ ਕੇ ਉਸ ਨੂੰ ਹਾਰ ਦੇ ਸਕਣ। ਉਨ੍ਹਾਂ ਨੇ ਦੁਸ਼ਮਣ ਦੀਆਂ ਸਕੀਮਾਂ ਨੂੰ ਜਾਣਨ ਦਾ ਕੋਈ ਯਤਨ ਨਾ ਕੀਤਾ ਅਤੇ ਨਾ ਉਸ ਦੇ ਅੱਗੇ ਵਧਣ ਦੀ ਦਿਸ਼ਾ, ਤਾਕਤ ਅਤੇ ਸਮੇਂ ਦਾ ਹੀ ਕੋਈ ਪਤਾ ਲਗਾਇਆ। ਉਨ੍ਹਾਂ ਨੇ ਕੇਵਲ ਕਿਆਫ਼ੇ ਤੇ ਹੀ ਆਪਣੀਆਂ ਫ਼ੌਜਾਂ ਨੂੰ ਰਖਸ਼ਕ ਸਥਾਨਾਂ ਤੇ ਬਿਠਾ ਕੇ ਮੋਰਚਾਬੰਦੀ ਕਰ ਲਈ।

**ਤਜਵੀਜ਼** : ਜਰਨੈਲ ਜ਼ੋਰਾਵਰ ਸਿੰਘ ਨੇ ਦੁਬਾਰਾ ਲੇਹ ਨੂੰ ਫਤਹਿ ਕਰਨ ਲਈ ਲਾਮਾ ਯਾਰੂ ਦੇ ਪ੍ਰਚਲਿਤ ਰਸਤੇ ਦੀ ਅਯੋਗਤਾ ਨੂੰ ਅਨੁਭਵ ਕਰ ਲਿਆ। ਉਸ ਨੇ ਮਹਿਤਾ ਬਸਤੀ ਰਾਮ ਦੀ ਅਗਵਾਈ ਥੱਲੇ ਇਕ ਮਜ਼ਬੂਤ ਦਸਤਾ ਲਾਮਾ ਯਾਰੂ ਅਤੇ ਫੋਟੂਲਾ ਦੇ ਬਰਖ਼ਿਲਾਫ਼ ਭੇਜਣ ਦਾ ਫ਼ੈਸਲਾ ਕੀਤਾ। ਉਸ ਦਾ ਖ਼ਿਆਲ ਸੀ ਕਿ ਇਹ ਦਸਤਾ ਲਦਾਖੀ ਸਿਪਾਹੀਆਂ ਦੇ ਮੋਰਚਿਆਂ ਦੇ ਸਾਹਮਣੇ ਜਾ ਕੇ ਇਕ ਤਾਂ ਦੁਸ਼ਮਣ ਨੂੰ ਆਪਣੀ ਫ਼ੌਜੀ ਤਾਕਤ ਦੀ ਪ੍ਰਦਰਸ਼ਨੀ ਦੇਵੇਗਾ, ਦੂਸਰਾ ਦੁਸ਼ਮਣ ਨੂੰ ਆਪਣੀ ਫ਼ੌਜ ਦਿਖਾ ਕੇ ਧੋਖਾ ਦੇਵੇਗਾ ਕਿ ਲਦਾਖ ਉੱਤੇ ਹਮਲਾ ਕਰਨ ਵਾਲਾ ਇਹੋ ਹੀ ਕੇਵਲ ਦਸਤਾ ਹੈ। ਇਸ ਤਰ੍ਹਾਂ ਸਗੋਂ ਦੁਸ਼ਮਣ ਧੋਖੇ ਵਿਚ ਆ ਕੇ ਨਾ ਸਿਰਫ਼ ਲਾਮਾ ਯਾਰੂ ਦੇ ਮੋਰਚੇ ਤੇ ਡਟਿਆ ਰਹੇਗਾ ਅਤੇ ਲੇਹ ਵਲ ਜਾਣ ਵਾਲੇ ਬਾਕੀ ਰਸਤਿਆਂ ਦੀ ਰਖਸ਼ਾ ਦਾ ਖਿਆਲ ਹੀ ਛੱਡ ਦੇਵੇਗਾ। ਉਹ ਹੋਰ ਸਥਾਨਾਂ ਨੂੰ ਕਮਜ਼ੋਰ ਕਰਕੇ ਵੀ ਆਪਣੀ ਰੀਜ਼ਰਵ ਫ਼ੌਜ ਲਾਮਾ ਯਾਰੂ ਦੇ ਮੋਰਚੇ ਦੇ ਪਿਛੇ ਹੀ ਲੈ ਆਵੇਗਾ। ਇਸ ਦਸਤੇ ਦੇ ਅਡਵਾਂਸ ਦਾ ਰਸਤਾ ਰਿੰਗਡਮ ਤੋਂ ਲਾਮਾ ਯਾਰੂ ਵਾਲਾ ਨਿਯੁਕਤ ਕੀਤਾ ਗਿਆ। ਇਹ ਰਸਤਾ ਬਹੁਤ ਲੰਮਾ ਅਤੇ ਮੁਸ਼ਕਿਲ ਸੀ। ਦੁਸ਼ਮਣ ਕਦਾਚਿਤ ਵੀ ਇਹ ਖ਼ਿਆਲ ਨਹੀਂ ਸੀ ਕਰ ਸਕਦਾ ਕਿ ਜ਼ੋਰਾਵਰ ਸਿੰਘ ਇਤਨੀ ਸਰਦੀ ਦੇ ਸਮੇਂ ਲੇਹ ਫਤਹਿ ਕਰਨ ਲਈ ਇਹ ਅਤਿਅੰਤ ਹੀ ਮੁਸ਼ਕਿਲ ਅਤੇ ਖ਼ਤਰਨਾਕ ਰਸਤਾ ਅਪਣਾਵੇਗਾ। ਇਹ ਰਸਤਾ ਲਾਮਾ ਯਾਰੂ ਦੇ ਇਕ ਪਾਸਿਓਂ ਦੀ ਹੋ ਕੇ ਲਾਮਾ

ਯਾਰੂ ਦੇ ਉੱਤਰ ਵਲ ਦੁਸ਼ਮਣ ਦੀ ਛਾਉਣੀ ਦੇ ਪਿਛੇ ਜਾ ਨਿਕਲਦਾ ਸੀ। ਉਸ ਨੇ ਆਪਣੀਆਂ ਫ਼ੌਜਾਂ ਦੀ ਤਾਕਤ ਦੇ ਦਿਖਾਵੇ ਦੀ ਪ੍ਰਦਰਸ਼ਨੀ ਕਰਕੇ ਦੁਸ਼ਮਣ ਨੂੰ ਧੋਖਾ ਦੇਣ ਲਈ ਭੇਜਣ ਦਾ ਫ਼ੈਸਲਾ ਕੀਤਾ। ਖ਼ੁਦ ਆਪ ਉਸ ਨੇ ਬਾਕੀ ਦੀ ਸਾਰੀ ਫ਼ੌਜ ਲੈ ਕੇ ਇਕ ਬਹੁਤ ਲੰਬੇ ਚੱਕਰ ਵਾਲੇ ਰਸਤੇ ਰਾਹੀਂ ਪਦਮ ਦੱਰਾ ਚੰਡੇਲਾ Chandela (16700 ਫੁੱਟ), ਮੋਰਿੰਗ ਲਾ Moring La (18,000 ਫੁੱਟ), ਕਰਨਾਕ ਟਾਗਲਾਂਗ ਲਾ Taglang La (17,449 ਫੁੱਟ) ਅਤੇ ਚੁਸ਼ੋਟ ਰਾਹੀਂ ਹੁੰਦੇ ਹੋਏ ਲੇਹ ਪਹੁੰਚਣ ਦਾ ਫ਼ੈਸਲਾ ਕੀਤਾ। ਇਹ ਯੋਜਨਾ ਇਕ ਬਹੁਤ ਉੱਚੇ ਤੇ ਸੁਚੱਜੇ ਜਰਨੈਲ ਦੇ ਦਿਮਾਗ਼ ਦੀ ਕਾਢ ਸੀ। ਇਸ ਯੋਜਨਾ ਦੀ ਬੁਨਿਆਦੀ ਸਫਲਤਾ ਇਸ ਗੱਲ ਉੱਤੇ ਨਿਰਭਰ ਸੀ ਕਿ ਦੁਸ਼ਮਣ ਨੂੰ ਹਮਲੇ ਦੇ ਅਸਲੀ ਰਸਤੇ ਦੀ ਬਾਬਤ ਬਿਲਕੁਲ ਹੀ ਧੋਖੇ ਵਿਚ ਰਖਿਆ ਜਾਵੇ ਤੇ ਉਸ ਉੱਤੇ ਇਹ ਪ੍ਰਭਾਵ ਪੈ ਜਾਵੇ ਕਿ ਅਸਲੀ ਹਮਲਾ ਵੱਡੀ ਫ਼ੌਜ ਨਾਲ ਲੇਹ ਉੱਤੇ ਨਹੀਂ ਬਲਕਿ ਲਾਮਾ ਯਾਰੂ ਉੱਤੇ ਹੀ ਹੋ ਰਿਹਾ ਸੀ। ਲਾਮਾ ਯਾਰੂ ਵਾਲੇ ਸਿੱਖ ਫ਼ੌਜ ਦੇ ਦਸਤੇ ਦੀ ਪ੍ਰਦਰਸ਼ਨੀ ਨਾਲ ਅਸਲੀ ਫ਼ੌਜ ਲੇਹ ਵਿਚ ਬਿਨਾਂ ਕਿਸੇ ਲੜਾਈ ਦੇ ਸਫ਼ਲਤਾ ਨਾਲ ਪਹੁੰਚ ਕੇ ਇਉਂ ਦੁਸ਼ਮਣ ਨੂੰ ਭਾਰੀ ਚੋਟਾਂ ਮਾਰ ਕੇ ਉਸ ਦੀ ਫ਼ੌਜੀ ਤਾਕਤ ਨੂੰ ਬਿਲਕੁਲ ਹੀ ਤਬਾਹ ਤੇ ਖ਼ਤਮ ਕਰ ਸਕਦੀ ਸੀ।

**ਜ਼ੋਰਾਵਰ ਸਿੰਘ ਦੀ ਫ਼ੌਜ ਦਾ ਰਸਤਾ :** ਜਿਸ ਰਸਤੇ ਰਾਹੀਂ ਵਿਸ਼ੇਸ਼ ਫ਼ੌਜ ਨੇ ਲੇਹ ਨੂੰ ਜਾਣਾ ਸੀ, ਉਹ 230 ਮੀਲ ਲੰਬਾ ਸੀ। ਇਸ ਰਸਤੇ ਵਿਚ ਸਮੁੰਦਰ ਤੋਂ ਬਹੁਤ ਉੱਚਾਈ ਵਾਲੇ ਦੱਰੇ ਦਿਸ ਆਉਂਦੇ ਸਨ, ਜਿਸ ਤਰ੍ਹਾਂ ਕਿ ਚੰਡਾਲਾ (16,900 ਫੁੱਟ), ਸ਼ੀਂਗਰੀ ਲਾ (14,000 ਫੁੱਟ), ਮੋਰਿੰਗ ਲਾ (18,000 ਫੁੱਟ) ਅਤੇ ਟਾਗਲਾਂਗ ਲਾ (17,449 ਫੁੱਟ) ਆਦਿ। ਕਈ ਥਾਵਾਂ ਤੇ ਮੀਲਾਂ ਬਧੀ ਚੰਗਾ ਰਸਤਾ ਲੱਭਣਾ ਭੀ ਅਸੰਭਵ ਸੀ ਕਿਉਂਕਿ ਪੁਰਾਣਾ ਰਸਤਾ ਪਾਣੀ ਦੇ ਹੜ੍ਹ ਨਾਲ ਰੁੜ੍ਹ ਚੁਕਾ ਸੀ ਅਤੇ ਹਕੂਮਤ ਦੀ ਅਣਗਿਹਲੀ ਨਾਲ ਕਿਸੇ ਨੇ ਇਸ ਢਠੇ ਹੋਏ ਰਸਤੇ ਦੀ ਮੁਰੰਮਤ ਵੀ ਨਹੀਂ ਸੀ ਕੀਤੀ। ਉਸ ਨੇ ਦੁਸ਼ਮਣ ਨੂੰ ਧੋਖਾ ਦੇ ਕੇ ਬੇਵਕੂਫ ਬਨਾਉਣ ਵਾਸਤੇ ਇਹ ਰਸਤਾ ਚੁਣਿਆ ਸੀ ਅਤੇ ਇਹ ਰਸਤਾ ਉਸ ਦੇਸ਼ ਰਾਹੀਂ ਲੇਹ ਵਿਚ ਦਾਖ਼ਲ ਹੁੰਦਾ ਸੀ ਜਿਸ ਉੱਤੋਂ ਦੀ ਦੁਸ਼ਮਣ ਨੂੰ ਜ਼ੋਰਾਵਰ ਸਿੰਘ ਦੇ ਬਹੁਤ ਵੱਡੀ ਫ਼ੌਜ ਨਾਲ ਲੈ ਕੇ ਵਰਤੋਂ ਕਰਨ ਦੀ ਕੋਈ ਆਸ ਭੀ ਨਹੀਂ ਸੀ ਹੋ ਸਕਦੀ। ਇਸ ਰਸਤੇ ਦੀ ਪੂਰਣ ਤੌਰ ਤੇ ਰੱਖਿਆ ਕਰਨ ਦਾ ਲਦਾਖੀਆਂ ਵੱਲੋਂ ਕੋਈ ਪ੍ਰਬੰਧ ਨਹੀਂ ਸੀ। ਜ਼ੋਰਾਵਰ ਸਿੰਘ ਨੇ ਸੰਨ 1834 ਵਿਚ ਉਸ ਵੇਲੇ ਪਦਮ ਤੋਂ ਅਡਵਾਂਸ ਸ਼ੁਰੂ ਕੀਤਾ ਜਦੋਂ ਕਿ ਲਦਾਖ ਬਰਫ਼ ਨਾਲ ਢਕਿਆ ਹੋਇਆ ਸੀ। ਉਪਰੋਕਤ ਸਾਰੇ ਰਸਤੇ ਬੰਦ ਹੋ ਗਏ ਸਨ। ਪਰ ਸਾਨੂੰ ਇਕ ਗੱਲ ਕਦੇ ਨਹੀਂ ਭੁੱਲਣੀ ਚਾਹੀਦੀ ਕਿ ਭਾਵੇਂ ਇਹ ਰਸਤਾ ਕਿਤਨਾ ਹੀ ਕਠਿਨ ਸੀ ਪਰ ਫਿਰ ਭੀ ਸਰਦੀਆਂ ਦੇ ਮੌਸਮ ਵਿਚ ਜ਼ੰਸਕਾਰ ਅਤੇ ਲੇਹ ਦੇ ਦਰਮਿਆਨ ਇਹ ਬਾਕੀ ਸਾਰੇ ਰਸਤਿਆਂ ਨਾਲੋਂ ਸੌਖਾ ਸੀ। ਅਤੇ ਸਰਦੀਆਂ ਦੇ ਮੌਸਮ ਵਿਚ ਜ਼ੰਸਕਾਰ ਤੋਂ ਲੇਹ ਪਹੁੰਚਣ ਲਈ ਹੋਰ ਕੋਈ ਰਸਤਾ ਇਸ ਨਾਲੋਂ ਚੰਗਾ ਭੀ ਨਹੀਂ ਸੀ।

**ਦੁਸ਼ਮਣ ਨੂੰ ਧੋਖਾ ਦੇਣ ਦੀ ਯੋਜਨਾ :** ਦੁਸ਼ਮਣ ਨੂੰ ਧੋਖਾ ਦੇਣ ਵਾਲਾ ਦਸਤਾ

ਮਹਿਤਾ ਬਸਤੀ ਰਾਮ ਦੀ ਅਗਵਾਈ ਥੱਲੇ ਰਖਿਆ ਗਿਆ। ਉਸ ਨੂੰ ਇਹ ਹੁਕਮ ਦਿੱਤਾ ਗਿਆ ਕਿ ਉਹ ਕਾਂਗੀ (Kangi) ਦੀ ਦਿਸ਼ਾ ਰਾਹੀਂ ਲਾਮਾ ਯਾਰੂ ਪਹੁੰਚੇ ਅਤੇ ਦੋ ਬਟਾਲੀਅਨਾਂ ਨਾਲ ਦੁਸ਼ਮਣ ਦੀ ਫ਼ੌਜ ਦੇ ਪਿਛਲੇ ਹਿੱਸੇ ਤੇ ਆਪਣੇ ਦਸਤੇ ਨਾਲ ਹਮਲੇ ਦੀ ਪ੍ਰਦਰਸ਼ਨੀ ਕਰੇ। ਇਸ ਫ਼ੌਜ ਦੇ ਦਸਤੇ ਦਾ ਵਿਸ਼ੇਸ਼ ਕੰਮ ਇਹ ਸੀ ਕਿ ਉਹ ਦੁਸ਼ਮਣ ਦਾ ਧਿਆਨ ਜਿੰਨੇ ਸਮੇਂ ਤਕ ਲਾਮਾ ਯਾਰੂ ਦੀ ਰਖਸ਼ਾ ਵੱਲ ਲਾ ਸਕਦਾ ਹੋਵੇ, ਲਾਈ ਰਖੇ। ਅਤੇ ਦੁਸ਼ਮਣ ਧੋਖੇ ਵਿਚ ਆਪਣੇ ਇਨ੍ਹਾਂ ਮੋਰਚਿਆਂ ਉੱਤੇ ਡਟਿਆ ਰਹੇ ਤੇ ਇਉਂ ਆਪਣੀ ਸਾਰੀ ਫ਼ੌਜ ਲੇਹ ਤੋਂ ਵੀ ਇਥੇ ਹੀ ਲੈ ਆਵੇ ਤਾਂ ਕਿ ਜ਼ੋਰਾਵਰ ਸਿੰਘ ਦਾ ਕੰਮ ਅਸਾਨ ਹੋ ਜਾਵੇ। ਮਹਿਤਾ ਬਸਤੀ ਰਾਮ ਨੇ ਇਸ ਪ੍ਰਦਰਸ਼ਨੀ ਨਾਲ ਲਦਾਖੀਆਂ ਨੂੰ ਵਿਸ਼ਵਾਸ ਦਵਾ ਦਿੱਤਾ ਕਿ ਲਾਮਾ ਯਾਰੂ ਤੇ ਹੀ ਜ਼ੋਰਾਵਰ ਸਿੰਘ ਦਾ ਵਿਸ਼ੇਸ਼ ਹਮਲਾ ਹੋ ਰਿਹਾ ਸੀ ਅਤੇ ਉਹ ਆਪ ਖ਼ੁਦ ਆਪਣੀ ਅਗਵਾਈ ਥੱਲੇ ਵਾਨਲਾ, ਹਿੰਜੂ ਅਤੇ ਨਿੰਮੂ ਦੇ ਰਸਤੇ ਤਿੰਨ ਹੋਰ ਬਟਾਲੀਅਨਾਂ ਲੈ ਕੇ ਦੁਸ਼ਮਣ ਦੇ ਮੋਰਚਿਆਂ ਦੇ ਬਹੁਤ ਪਿਛੇ ਪੂਰਬ ਵੱਲ ਲੇਹ ਦੇ ਤੇ ਲਾਮਾ ਯਾਰੂ ਦੇ ਦਰਮਿਆਨ ਨਿੰਮੂ ਜਾ ਨਿਕਲੇ। ਨਿੰਮੂ ਲੇਹ ਤੋਂ ਕੇਵਲ 17 ਮੀਲ ਪੱਛਮ ਵੱਲ ਹੈ ਅਤੇ ਉਥੋਂ ਲੇਹ ਤਕ ਕੋਈ ਭੀ ਰੁਕਾਵਟ ਨਹੀਂ ਹੈ। ਇਸ ਦਸਤੇ ਦੀ ਸਫਲਤਾ ਦੇ ਨਾਲ ਹੀ ਦੁਸ਼ਮਣ ਦੀ ਸਾਰੀ ਫ਼ੌਜ ਲਾਮਾ ਯਾਰੂ ਵਿਚ ਹੀ ਘਿਰ ਜਾਣੀ ਸੀ ਅਤੇ ਜਰਨੈਲ ਜ਼ੋਰਾਵਰ ਸਿੰਘ ਨੂੰ ਲੇਹ ਦਾ ਕਬਜ਼ਾ ਬਗ਼ੈਰ ਲੜਾਈ ਲੜਨ ਦੇ ਹੀ ਪ੍ਰਾਪਤ ਹੋ ਜਾਣਾ ਸੀ। ਨਿੰਮੂ ਵਾਲੇ ਇਸ ਰਸਤੇ ਰਾਹੀਂ ਲੇਹ ਰਿੰਗਡਮ ਤੋਂ ਕੇਵਲ 95 ਮੀਲ ਦੀ ਦੂਰੀ ਤੇ ਸੀ ਅਤੇ ਉਸ ਨੂੰ ਰਸਤੇ ਵਿਚ ਕੇਵਲ ਇਕ ਦੱਰਾ ਕੰਗਰੀ ਲਾ (17,165 ਫੁੱਟ) ਹੀ ਪਾਰ ਕਰਨਾ ਪੈਂਦਾ ਸੀ। ਬਾਕੀ ਸਾਰਾ ਰਸਤਾ ਬਹੁਤ ਚੰਗਾ ਸੀ। ਇਸ ਫ਼ੌਜੀ ਦਸਤੇ ਨਾਲ ਪੰਜ ਵੱਡੀਆਂ ਤੋਪਾਂ ਦੂਰ ਤਕ ਮਾਰ ਕਰਨ ਵਾਲੀਆਂ ਦਿੱਤੀਆਂ ਗਈਆਂ ਸਨ। ਤੋਪਖਾਨੇ ਦਾ ਦੂਸਰਾ ਰਹਿੰਦਾ ਭਾਗ ਜਰਨੈਲ ਜ਼ੋਰਾਵਰ ਸਿੰਘ ਦੀ ਅਗਵਾਈ ਥੱਲੇ ਵਿਸ਼ੇਸ਼ ਫ਼ੌਜ ਦੇ ਨਾਲ ਲੰਮੇ ਰਸਤੇ ਰਾਹੀਂ ਲੇਹ ਨੂੰ ਜਾਣਾ ਸੀ।

**ਵਿਸ਼ੇਸ਼ ਫ਼ੌਜੀ ਦਸਤੇ ਦਾ ਲੇਹ ਵੱਲ ਕੂਚ :** ਵਿਸ਼ੇਸ਼ ਫ਼ੌਜੀ ਦਸਤੇ ਨੂੰ ਸਹੀ ਰਸਤਾ ਲੱਭਣ ਵਾਸਤੇ ਅਤੇ ਰਸਤੇ ਦੀਆਂ ਔਕੜਾਂ ਤੇ ਕਠਿਨਾਈਆਂ ਹੋਣ ਕਰਕੇ, ਇਕ ਸਥਾਨਿਕ ਰਾਹ ਦੱਸਣ ਵਾਲੇ ਮੀਨਾਮ ਸ਼ਾਟੋ (Minam Shato) ਨੂੰ ਫ਼ੌਜ ਵਿਚ ਦੂਤ ਦੇ ਤੌਰ ਤੇ ਭਰਤੀ ਕੀਤਾ ਗਿਆ। ਇਸ ਰਾਹ ਦੱਸਣ ਵਾਲੇ ਨੂੰ ਉਸ ਦੀਆਂ ਸੇਵਾਵਾਂ ਹਾਸਿਲ ਕਰਨ ਵਾਸਤੇ ਇਕ ਮੁਢਲੇ ਤੋਹਫੇ ਵਜੋਂ ਜਰਨੈਲ ਜ਼ੋਰਾਵਰ ਸਿੰਘ ਨੇ 500 ਰੁਪਏ ਦੇ ਮੁੱਲ ਦੇ ਸੋਨੇ ਦੇ ਕੜੇ ਦਿੱਤੇ। ਨਾਲ ਹੀ ਉਸ ਨੂੰ ਤਨਖਾਹ ਦੇ ਵਜੋਂ ਦੋ ਰੁਪਏ ਰੋਜ਼ਾਨਾ ਨੀਅਤ ਕੀਤੇ ਗਏ। ਉਸ ਨਾਲ ਇਹ ਵੀ ਇਕਰਾਰ ਕੀਤਾ ਕਿ ਉਸ ਦੇ ਮੰਤਵ ਦੀ ਪੂਰਨ ਸਫਲਤਾ ਪਿਛੋਂ, ਜੰਸਕਾਰ ਦੇ ਜ਼ਿਲ੍ਹੇ ਵਿਚ ਕੁਝ ਪਿੰਡਾਂ ਦਾ ਉਸ ਨੂੰ ਜਗੀਰਦਾਰ ਬਣਾ ਦਿੱਤਾ ਜਾਵੇਗਾ।

**ਬੰਦੋਬਸਤ :** ਹਰ ਇਕ ਟੱਟੂ ਜਿਹੜਾ ਕਿ ਮੁਹਿੰਮ ਵਿਚ ਜਾਣ ਲਈ ਨਿਯੁਕਤ ਕੀਤਾ ਗਿਆ ਉਸ ਉੱਤੇ ਫ਼ੌਜੀ ਵਜ਼ਨ ਤੋਂ ਇਲਾਵਾ 12 ਸੇਰ ਕਣਕ ਦਾ ਆਟਾ ਅਤੇ ਇਕ ਜੌਆਂ ਦਾ ਬੋਰਾ ਲੱਦਿਆ ਗਿਆ। ਇਸ ਫ਼ੌਜੀ ਦਸਤੇ ਨੇ ਪਦਮ ਤੇ ਲੇਹ ਦੇ ਵਿਚਕਾਰ

ਬਹੁਤ ਤੇਜ਼ੀ ਨਾਲ ਕੂਚ ਕੀਤਾ। ਉਸ ਨੇ ਕਠਿਨਾਈਆਂ ਦੇ ਬਾਵਜੂਦ ਰਾਤ ਦਿਨ ਇਕ ਕਰਕੇ ਲੰਬੇ ਪੜਾਓ ਕੀਤੇ। ਮਹਿਤਾ ਬਸਤੀ ਰਾਮ ਦੇ ਕਥਨ ਅਨੁਸਾਰ ਇਹ ਤੇਜ਼ ਕੂਚ ਇਕ ਦਿਨ ਵਿਚ ਪੰਜਾਹ ਮੀਲ ਫਾਸਲਾ ਤੈਹ ਕਰ ਜਾਂਦਾ ਸੀ। ਇਹ ਫਾਸਲਾ ਕਰਤਾ ਦੇ ਖਿਆਲ ਵਿਚ ਬਹੁਤ ਵਧਾ ਚੜ੍ਹਾ ਕੇ ਦੱਸਿਆ ਗਿਆ ਜਾਪਦਾ ਹੈ ਕਿਉਂਕਿ ਇਕ ਇਹੋ ਜਿਹੇ ਸਖ਼ਤ ਅਤੇ ਮੁਸ਼ਕਿਲ ਰਸਤੇ ਉੱਤੇ, ਅਤੇ ਖ਼ਾਸ ਕਰਕੇ ਨਵੰਬਰ ਦੇ ਮਹੀਨੇ ਦੀ ਠੰਢ ਵਿਚ ਜਦੋਂ ਦੱਰੇ ਬਰਫ਼ ਨਾਲ ਢਕੇ ਹੋਏ ਹੁੰਦੇ ਹਨ, ਇਕੱਲੇ ਮਨੁੱਖ ਵਾਸਤੇ ਵੀ 30 ਮੀਲ ਤੋਂ ਜ਼ਿਆਦਾ ਸਫ਼ਰ ਕਰਨਾ ਅਸੰਭਵ ਹੈ। ਇਹ ਤਾਂ ਇਨੀ ਵੱਡੀ ਗਿਣਤੀ ਦੀ ਫ਼ੌਜ ਸੀ ਅਤੇ ਨਾਲੇ ਇਸ ਪਾਸ ਇਤਨਾ ਭਾਰੀ ਸਮਾਨ, ਖਚਰਾਂ, ਘੋੜੇ ਤੇ ਤੋਪਾਂ ਵੀ ਸਨ। ਕਰਤਾ ਦੇ ਖਿਆਲ ਵਿਚ ਰੋਜ਼ਾਨਾ ਪੜਾਓ 15 ਤੋਂ 20 ਮੀਲ ਤਕ ਹੀ ਹੋਣਾ ਹੈ। ਇਸ ਸਫ਼ਰ ਉੱਤੇ ਕੋਈ 20 ਤੋਂ 25 ਦਿਨ ਲੱਗੇ ਹੋਣਗੇ।

## ਹਮਲੇ ਦਾ ਤਰੀਕਾ

**ਧੋਖਾ ਦੇਣ ਵਾਲਾ ਫ਼ੌਜੀ ਦਸਤਾ :** ਮਹਿਤਾ ਬਸਤੀ ਰਾਮ ਦੇ ਧੋਖਾ ਦੇਣ ਵਾਲੇ ਦਸਤੇ ਨੇ ਲਦਾਖੀਆਂ ਨੂੰ ਲਾਮਾ ਯਾਰੂ ਦੇ ਸਥਾਨਿਕ ਮੋਰਚਿਆਂ ਅਤੇ ਉਨ੍ਹਾਂ ਦੀਆਂ ਮਹੱਤਵਪੂਰਣ ਰਖਸ਼ਕ ਥਾਵਾਂ ਤੇ ਹੀ ਲਾਈ ਰਖਿਆ ਅਤੇ ਉਹ ਬੜੀ ਹਿੰਮਤ ਤੇ ਮਜ਼ਬੂਤੀ ਨਾਲ ਉੱਥੇ ਹੀ ਡਟੇ ਰਹੇ। ਲਦਾਖੀ ਪੂਰਨ ਰੂਪ ਵਿਚ ਧੋਖੇ ਦੇ ਜਾਲ ਵਿਚ ਫਸ ਗਏ ਸਨ। ਅਤੇ ਉਹ ਇਹ ਯਕੀਨ ਕਰਨ ਤੇ ਸੋਚਣ ਵਿਚ ਕੁਰਾਹੇ ਪੈ ਗਏ ਸਨ ਕਿ ਧੋਖਾ ਦੇਣ ਵਾਲਾ ਦਸਤਾ ਹੀ ਸਿੱਖਾਂ ਦੀ ਵਿਸ਼ੇਸ਼ ਤੇ ਅਸਲੀ ਫ਼ੌਜ ਸੀ। ਉਨ੍ਹਾਂ ਨੇ ਇਸ ਗੱਲ ਉੱਤੇ ਬਹੁਤ ਖ਼ੁਸ਼ੀਆਂ ਮਨਾਈਆ ਕਿ ਸਿੱਖਾਂ ਦੇ ਖਿਲਾਫ਼ ਉਨ੍ਹਾਂ ਦੀਆਂ ਰਖਸ਼ਕ ਚਾਲਾਂ ਸਫਲ ਹੋ ਗਈਆਂ ਸਨ। ਉਨ੍ਹਾਂ ਨੂੰ ਪੱਕਾ ਵਿਸ਼ਵਾਸ ਹੋ ਗਿਆ ਸੀ ਕਿ ਉਨ੍ਹਾਂ ਨੇ ਲਾਮਾ ਯਾਰੂ ਦੇ ਅਸਥਾਨ ਤੇ ਸਿੱਖਾਂ ਦੇ ਧਾਵੇ ਨੂੰ ਸਫਲਤਾ ਨਾਲ ਅਤੇ ਅੰਤਿਮ ਦੌਰ ਤੇ ਰੋਕ ਲਿਆ ਸੀ। ਉਨ੍ਹਾਂ ਨੇ ਆਪਣੀਆਂ ਸਭ ਰਖਸ਼ਕ ਥਾਵਾਂ ਨੂੰ ਹੋਰ ਵੀ ਪੱਕਾ ਕਰ ਲਿਆ। ਉਨ੍ਹਾਂ ਨੇ ਜ਼ੰਸਕਾਰ ਵਿਚ ਕਿਸੇ ਖ਼ਾਸ ਥਾਂ ਤੇ ਗਸ਼ਤੀ ਦਸਤੇ ਭੇਜ ਕੇ, ਜਾਂ ਕਿਸੇ ਜਾਸੂਸ ਦੇ ਰਾਹੀਂ ਵਿਸ਼ੇਸ਼ ਸਿੱਖਾਂ ਦੀ ਫ਼ੌਜੀ ਹਰਕਤਾਂ ਦੀ ਬਾਬਤ ਸੂਚਨਾ ਪ੍ਰਾਪਤ ਕਰਨ ਲਈ ਕੋਈ ਜਤਨ ਜਾਂ ਸਾਧਨ ਨਾ ਕੀਤਾ। ਇਸ ਲਈ ਉਹ ਸਿੱਖਾਂ ਦੀ ਹਮਲਾ ਕਰਨ ਵਾਲੀ ਵਿਸ਼ੇਸ਼ ਫ਼ੌਜ ਤੋਂ ਜਿਹੜੀ ਲੇਹ ਵੱਲ ਵਧ ਰਹੀ ਸੀ, ਬਿਲਕੁਲ ਹੀ ਅਨਜਾਣ ਰਹੇ। ਇਸ ਤਰ੍ਹਾਂ ਉਹ ਆਪਣਾ ਮਕਸਦ ਪੂਰਾ ਕਰਨ ਵਿਚ ਬਿਲਕੁਲ ਹੀ ਅਸਫਲ ਹੋ ਗਏ।

**ਵਿਸ਼ੇਸ਼ ਫ਼ੌਜੀ ਦਸਤੇ :** ਕਨਿੰਘਮ ਦੇ ਕਥਨ ਅਨੁਸਾਰ ਵਿਸ਼ੇਸ਼ ਫ਼ੌਜ ਦਰਿਆ ਸਿੰਧ ਉੱਤੇ ਚਿਮਰੇ ਦੇ ਦੂਸਰੇ ਪਾਸੇ ਦਸ ਦਿਨ ਵਿਚ ਜ਼ੰਸਕਾਰ ਦੇ ਰਾਹੀਂ ਤਸਪੂਰ ਪਿੰਡ ਪਹੁੰਚ ਗਈ। ਛੋ ਗਫਰੂਲ (Chho Gafrul) ਲੇਹ ਦਾ ਸ਼ਹਿਜ਼ਾਦਾ ਉਥੇ ਰਹਿੰਦਾ ਸੀ। ਜਰਨੈਲ ਜ਼ੋਰਾਵਰ ਸਿੰਘ ਨੇ ਉਸ ਪਿੰਡ ਨੂੰ ਘੇਰਾ ਪਾਉਣ ਵਾਸਤੇ ਅਤੇ ਉਸ ਨੂੰ ਫੜਨ ਲਈ 500 ਘੋੜ ਸਵਾਰਾਂ ਦਾ ਜੱਥਾ ਭੇਜਿਆ। ਇਸ ਤੋਂ ਪਹਿਲਾਂ ਕਿ ਉਹ ਜੱਥਾ ਪਿੰਡ ਨੂੰ ਘੇਰਾ ਪਾਉਂਦਾ ਸ਼ਹਿਜ਼ਾਦਾ ਆਪਣਾ ਘਰ ਛੱਡ ਕੇ ਲੇਹ ਨੂੰ ਦੌੜ ਚੁੱਕਾ ਸੀ। ਗੱਦੀ ਦਾ ਵਾਰਸ ਸ਼ਹਿਜ਼ਾਦਾ ਅਤੇ ਉਸ ਦੀ ਮਾਂ ਲੇਹ ਦੀ ਗਿਆਲਪੋ

ਜਿਹੜੀ ਵਿਸ਼ੇਸ਼ ਤੌਰ ਤੇ ਇਸ ਬਗਾਵਤ ਕਰਾਉਣ ਦੀ ਜ਼ਿੰਮੇਵਾਰ ਸੀ, ਸ਼ਹਿਜ਼ਾਦੇ ਦੀ ਸਭ ਤੋਂ ਛੋਟੀ ਪਤਨੀ ਨੂੰ ਲੈ ਕੇ ਨੁਬਰਾਵਾਦੀ, ਟਾਂਗਟਸੇ ਅਤੇ ਚੌਸ਼ੂਲ (Tangtse and Chushul) ਦੇ ਲੰਬੇ ਰਸਤੇ ਰਾਹੀਂ ਹਾਨਲੇ ਨੂੰ ਦੌੜ ਗਈ। ਉਥੋਂ ਇਹ ਸਪਿਤੀ ਦੇ ਰਸਤੇ ਸ਼ਿਮਲੇ ਪਹੁੰਚ ਗਈ।

ਸ਼ਿਮਲੇ ਦੇ ਸਥਾਨ ਤੇ ਗਿਆਲਪੋ ਅਤੇ ਗੱਦੀ ਦੇ ਵਾਰਿਸ ਸ਼ਹਿਜ਼ਾਦੇ ਨੇ ਸਿੱਖਾਂ ਦੇ ਲਦਾਖ ਉੱਤੇ ਹਮਲੇ ਦੀ ਬਾਬਤ, ਭਾਰਤ ਦੇ ਅੰਗਰੇਜ਼ ਗਵਰਨਰ ਜਨਰਲ ਨਾਲ ਇਕ ਲੰਬੀ ਚੌੜੀ ਗੱਲਬਾਤ ਕੀਤੀ। ਉਨ੍ਹਾਂ ਨੇ ਸਿੱਖ ਹਕੂਮਤ ਨੂੰ ਲਦਾਖ ਵਿਚੋਂ ਖ਼ਤਮ ਕਰਨ ਵਾਸਤੇ ਅੰਗਰੇਜ਼ਾਂ ਦੀ ਸਹਾਇਤਾ ਮੰਗੀ। ਪਰ ਗਵਰਨਰ ਜਨਰਲ ਨੇ ਕੋਈ ਫੌਰੀ ਸਹਾਇਤਾ ਦੇਣ ਤੋਂ ਇਨਕਾਰ ਕਰ ਦਿੱਤਾ। ਉਸ ਨੇ ਸ਼ਹਿਜ਼ਾਦੇ ਨੂੰ ਦੱਸਿਆ ਕਿ ਅੰਗਰੇਜ਼ ਸਰਕਾਰ ਦੇ ਮਹਾਰਾਜਾ ਰਣਜੀਤ ਸਿੰਘ ਨਾਲ ਉਸ ਵੇਲੇ ਦੋਸਤਾਨਾ ਸੰਬੰਧ ਸਨ। ਅਤੇ ਇਸ ਵੇਲੇ ਉਹ ਉਸ ਦੇ ਖਿਲਾਫ ਕੋਈ ਕਦਮ ਨਹੀਂ ਚੁੱਕ ਸਕਦੇ। ਪਰੰਤੂ ਕੁਝ ਦੇਰ ਮਗਰੋਂ ਜਦੋਂ ਲਦਾਖ ਉਨ੍ਹਾਂ ਦੇ ਆਪਣੇ ਅਧੀਨ ਹੋ ਜਾਵੇਗਾ, ਤਾਂ ਉਹ ਉਸ ਨੂੰ ਤਖ਼ਤ ਉੱਤੇ ਦੋਬਾਰਾ ਬਿਠਾ ਦੇਣਗੇ। ਉਨ੍ਹਾਂ ਨੂੰ ਅੰਗਰੇਜ਼ ਸਰਕਾਰ ਦੇ ਪਰਾਹੁਣਿਆਂ ਦੇ ਤੌਰ ਤੇ ਸ਼ਿਮਲੇ ਵਿਚ ਹੀ ਠਹਿਰਨ ਲਈ ਕਿਹਾ ਗਿਆ। ਸ਼ਹਿਜ਼ਾਦੇ ਨੇ ਇਹ ਸਲਾਹ ਮੰਨ ਲਈ ਅਤੇ ਉਹ ਸ਼ਿਮਲੇ ਰਹਿਣ ਲੱਗ ਪਿਆ। ਅੰਤ ਨੂੰ ਇਹ ਸ਼ਹਿਜ਼ਾਦਾ ਸ਼ਿਮਲੇ ਵਿਚ ਹੀ ਮਰ ਗਿਆ ਅਤੇ ਥੋੜ੍ਹੇ ਚਿਰ ਬਾਅਦ ਇਸ ਦੀ ਮਾਂ ਵੀ ਉਥੇ ਹੀ ਚਲਾਣਾ ਕਰ ਗਈ। ਬਾਅਦ ਵਿਚ ਸ਼ਹਿਜ਼ਾਦੇ ਦੀ ਪਤਨੀ ਵਾਪਸ ਲਦਾਖ ਆ ਗਈ ਅਤੇ ਮਾਬੂ (Mabu) ਦੇ ਸਥਾਨ ਤੇ ਇਕੱਲੀ ਨੇ ਹੀ ਆਪਣੇ ਪਤੀ ਦੀ ਅੱਧੀ ਜਾਗੀਰ ਲੇਹ ਦਰਬਾਰ ਕੋਲੋਂ ਲੈ ਲਈ। ਅੱਧੀ ਜਗੀਰ ਪਹਿਲਾਂ ਤੋਂ ਹੀ ਸ਼ਹਿਜ਼ਾਦੇ ਦੀ ਵੱਡੀ ਪਤਨੀ ਨੂੰ ਦਿੱਤੀ ਜਾ ਚੁੱਕੀ ਸੀ। ਬਾਅਦ ਵਿਚ ਉਸ ਨੇ ਦੁਬਾਰਾ ਸ਼ਾਦੀ ਕਰ ਲਈ ਅਤੇ ਆਪਣੇ ਭਰਾ ਪੁਸ਼ਕੂਮ ਦੇ ਰਾਜਾ ਮੁਹੰਮਦ ਅਲੀ ਪਾਸ ਚਲੀ ਗਈ।

**ਲੇਹ ਤੇ ਜ਼ੋਰਾਵਰ ਸਿੰਘ ਦਾ ਕਬਜ਼ਾ :** ਅੱਧ ਨਵੰਬਰ ਵਿਚ ਸਿੱਖ ਫੌਜ ਦਾ ਲੇਹ ਦੁਆਲੇ ਘੇਰਾ ਪਾਇਆ ਵੇਖ ਕੇ, ਲਦਾਖੀ ਹੱਕੇ ਬੱਕੇ ਰਹਿ ਗਏ। ਗਿਆਲਪੋ ਹੇਮਸ ਦੇ ਗੋਂਪਾ ਵਿਚ ਸ਼ੇਬਲਾ ਦੀਆਂ ਸਾਲਾਨਾ ਮਜ਼ਹਬੀ ਰਸਮਾਂ ਵਿਚ ਹਿੱਸਾ ਲੈ ਰਿਹਾ ਸੀ। ਜਦੋਂ ਉਸ ਨੂੰ ਜ਼ੋਰਾਵਰ ਸਿੰਘ ਦਾ ਲੇਹ ਦੇ ਸਥਾਨ ਤੇ ਪਹੁੰਚਣ ਦਾ ਪਤਾ ਲੱਗਾ ਤਾਂ ਉਸ ਦੇ ਅਤੇ ਸਭ ਲਦਾਖੀਆਂ ਦੇ ਹੋਸ਼ ਹਵਾਸ ਉੱਡ ਗਏ।

ਉਸ ਨੇ ਰਸਮਾਂ ਤੇ ਜਸ਼ਨ ਮਨਾਉਣੇ ਬੰਦ ਕਰ ਦਿੱਤੇ ਅਤੇ ਆਪਣੇ ਨਾਲ ਕੁਝ ਅਫ਼ਸਰ ਅਤੇ ਕੁਝ ਸਥਾਨਿਕ ਪ੍ਰਭਾਵਸ਼ਾਲੀ ਵਿਅਕਤੀ ਲੈ ਕੇ ਚੁਸ਼ਾਟ (Chushot) ਦੇ ਸਥਾਨ ਤੇ ਜਰਨੈਲ ਨੂੰ 'ਜੀਅ ਆਇਆਂ' ਕਹਿਣ ਵਾਸਤੇ ਅੱਗੇ ਹੋ ਕੇ ਮਿਲਣ ਲਈ ਪਹੁੰਚ ਗਿਆ। ਸਿੱਖਾਂ ਦੇ ਸਾਹਮਣੇ ਸਾਰੀ ਫ਼ੌਜ ਨੂੰ ਹਥਿਆਰ ਸੁੱਟ ਦੇਣ ਲਈ ਅਤੇ ਲੜਾਈ ਬੰਦ ਕਰਨ ਦਾ ਹੁਕਮ ਦਿੱਤਾ।

ਜਰਨੈਲ ਨੂੰ ਮਿਲ ਕੇ, ਗਿਆਲਪੋ ਨੇ ਜੋ ਘਟਨਾਵਾਂ ਭੂਤ ਵਿਚ ਵਾਪਰੀਆਂ ਸਨ, ਉਨ੍ਹਾਂ ਤੇ ਪਛਤਾਵਾ ਪ੍ਰਗਟ ਕੀਤਾ ਅਤੇ ਅੱਗੇ ਤੋਂ ਸੌਂਹ ਖਾ ਕੇ ਪ੍ਰਣ ਕੀਤਾ ਕਿ ਇਹੋ

ਜਿਹੀ ਦੁਰਘਟਨਾ ਦੁਬਾਰਾ ਕਦੇ ਨਹੀਂ ਹੋਵੇਗੀ। ਉਸ ਨੇ ਜ਼ੋਰਾਵਰ ਸਿੰਘ ਪਾਸ ਇਕ ਹੋਰ ਮੌਕਾ ਲੈਣ ਵਾਸਤੇ ਪ੍ਰਾਰਥਨਾ ਕੀਤੀ। ਜਰਨੈਲ ਨੇ ਪਿਛਲੇ ਸਾਲ ਦੀ ਉਸ ਦੀ ਹਾਰ ਅਤੇ ਉਸ ਦੇ ਪਿਛੋਂ ਉਸ ਨਾਲ ਕੀਤੇ ਗਏ ਬਹੁਤ ਹੀ ਚੰਗੇ ਵਰਤਾਓ ਦੀ ਯਾਦ ਕਰਵਾਈ ਅਤੇ ਉਸ ਦੇ ਵਿਸ਼ਵਾਸ-ਘਾਤ ਦੀ ਬਾਬਤ ਭੀ ਚਿਤਾਵਨੀ ਦਿਵਾਈ। "ਤੁਹਾਡੇ ਦੇਸ਼ ਤੇ ਅਸਾਂ ਕਬਜ਼ਾ ਨਹੀਂ ਸੀ ਕੀਤਾ। ਤੁਹਾਡੀ ਆਜ਼ਾਦੀ ਕਾਇਮ ਰਖੀ ਗਈ ਸੀ। ਤੁਹਾਡੀ ਸ਼ਾਨ ਬਹਾਲ ਰਖੀ ਗਈ ਸੀ। ਤੁਹਾਡੇ ਨਾਲ ਰਾਜਿਆਂ ਵਾਲਾ ਬਾ-ਇੱਜ਼ਤ ਵਰਤਾਓ ਕੀਤਾ ਗਿਆ ਸੀ। ਤੁਹਾਨੂੰ ਇਸ ਤਰ੍ਹਾਂ ਦਾ ਵਿਸ਼ਵਾਸ ਘਾਤਿਕ ਵਰਤਾਓ ਨਹੀਂ ਸੀ ਕਰਨਾ ਚਾਹੀਦਾ ਜਿਵੇਂ ਕਿ ਤੁਸਾਂ ਕੀਤਾ ਹੈ। ਭਾਵੇਂ ਅਸੀਂ 10,000 ਜਵਾਨਾਂ ਦੀ ਫ਼ੌਜ ਨਾਲ ਚੜ੍ਹਾਈ ਕਰਕੇ ਅਤੇ ਕੁਰਬਾਨੀਆਂ ਕਰਕੇ ਤੁਹਾਡੇ ਦੇਸ਼ ਉੱਤੇ ਜਿੱਤ ਪ੍ਰਾਪਤ ਕੀਤੀ ਸੀ ਫ਼ਿਰ ਵੀ ਅਸੀਂ ਤੁਹਾਡੇ ਕਿਸੇ ਵੀ ਸਥਾਨ ਵਿਚ ਆਪਣਾ ਕੋਈ ਫ਼ੌਜੀ ਦਸਤਾ ਜਾਂ ਕੋਈ ਆਦਮੀ ਵੀ ਪਿਛੇ ਨਹੀਂ ਛੱਡ ਕੇ ਗਏ ਸੀ। ਸਗੋਂ ਸਾਰੇ ਰਾਜ ਦਾ ਤੁਹਾਨੂੰ ਹੁਕਮਰਾਨ ਬਣਾ ਕੇ ਗਏ ਸਾਂ।"

ਗਿਆਲਪੋ ਨੇ ਆਪਣੇ ਕੀਤੇ ਕੰਮ ਤੇ ਅਫ਼ਸੋਸ ਪ੍ਰਗਟ ਕੀਤਾ ਅਤੇ ਆਪਣੇ ਮੰਤਰੀ ਅਤੇ ਦੇਸ਼ ਦੇ ਵਿਅਕਤੀਆਂ ਦੇ ਚਰਿਤਰ ਉੱਤੇ ਸ਼ਰਮ ਮਹਿਸੂਸ ਕੀਤੀ। ਦੂਸਰੇ ਦਿਨ ਗਿਆਲਪੋ ਨਾਲ ਸਿੱਖ ਫ਼ੌਜ ਲੇਹ ਵਿਚ ਪਹੁੰਚੀ। ਜਰਨੈਲ ਨੇ ਇਕ ਦਮ ਆਪਣੇ ਬਕਾਇਆ ਤਾਵਾਨ ਦੀ ਉਗਰਾਹੀ ਵਾਸਤੇ ਮੰਗ ਕੀਤੀ, ਜਿਹੜਾ ਕਿ ਰਾਜੇ ਨੇ ਪਹਿਲੀ ਲੇਹ ਦੀ ਮੁਹਿਮ ਸਮੇਂ ਸੰਧੀ ਰਾਹੀਂ ਮੰਨਿਆ ਸੀ। ਗਿਆਲਪੋ ਕੋਲ ਏਨੇ ਪੈਸੇ ਨਹੀਂ ਸਨ। ਇਸ ਲਈ ਉਸ ਨੇ ਨਕਦ ਰਕਮ ਦੇਣ ਦੀ ਬਜਾਏ ਆਪਣੇ ਮਹੱਲ ਦੀਆਂ ਸਭ ਕੀਮਤੀ ਵਸਤੂਆਂ ਸਿੱਖਾਂ ਨੂੰ ਦੇਣ ਵਾਸਤੇ ਪੇਸ਼ ਕੀਤੀਆਂ ਜਿਨ੍ਹਾਂ ਵਿਚ ਸੋਨਾ, ਚਾਂਦੀ, ਕੀਮਤੀ ਭਾਂਡੇ ਅਤੇ ਮਹੱਲ ਦਾ ਸਭ ਸਾਮਾਨ ਆਦਿ ਸਨ। ਜਰਨੈਲ ਨੇ ਇਹ ਸਭ ਵਸਤੂਆਂ ਅਤੇ ਉਸ ਦੇ ਮਹੱਲ ਦੀਆਂ ਇਸਤਰੀਆਂ ਦੇ ਜ਼ੇਵਰ ਤਾਵਾਨ ਵਜੋਂ ਸਵੀਕਾਰ ਕਰ ਲਏ, ਕਿਉਂਜੋ ਗਿਆਲਪੋ ਪਾਸੋਂ ਇਸ ਤੋਂ ਵੱਧ ਰਕਮ ਦੀ ਆਸ ਨਹੀਂ ਸੀ ਰਖੀ ਜਾ ਸਕਦੀ। ਕੁਝ ਇਤਿਹਾਸਕਾਰ ਜਰਨੈਲ ਜ਼ੋਰਾਵਰ ਸਿੰਘ ਉੱਤੇ ਲੜਾਈ ਦੇ ਖਰਚ ਦਾ ਕੁਝ ਹਿੱਸਾ ਵਸੂਲਣ ਵਾਸਤੇ ਸ਼ਾਹੀ ਗੋਂਪੇ ਦੀਆਂ ਸੋਨੇ ਦੀਆਂ ਮੂਰਤੀਆਂ ਅਤੇ ਪ੍ਰਾਰਥਨਾ ਕਰਨ ਵਾਲੇ ਸੋਨੇ ਚਾਂਦੀ ਦੇ ਭਾਂਡਿਆਂ ਨੂੰ ਲੁੱਟਣ ਦਾ ਦੋਸ਼ ਵੀ ਲਾਉਂਦੇ ਹਨ। ਪਰ ਕਰਤਾ ਨੂੰ ਸ਼ਾਹੀ ਪਰਿਵਾਰ ਦੀ ਸੰਤਾਨ ਦੇ ਕਿਸੇ ਮੈਂਬਰ ਨੇ ਵੀ ਇਸ ਕਿਸਮ ਦੀ ਦੁਰਘਟਨਾ ਦਾ ਕੋਈ ਜ਼ਿਕਰ ਨਹੀਂ ਕੀਤਾ। ਜੇਕਰ ਉਨ੍ਹਾਂ ਸਮਿਆਂ ਦੀ ਸਭਿਅਤਾ ਤੇ ਵਾਤਾਵਰਣ ਉੱਤੇ ਨਿਗਾਹ ਮਾਰੀ ਜਾਵੇ ਤਾਂ ਇਹ ਮੰਨਣ ਵਿਚ ਵੀ ਆ ਸਕਦਾ ਹੈ ਕਿ ਜ਼ੋਰਾਵਰ ਸਿੰਘ ਨੇ ਬੋਧੀ ਮੰਦਰ ਲੁੱਟ ਲਏ ਹੋਣ ਪਰ ਉਹ ਖ਼ੁਦ ਨੇਕ ਅਤੇ ਧਰਮੀ ਇਨਸਾਨ ਸੀ। ਇਸ ਲਈ ਕਰਤਾ ਸਮਝਦਾ ਹੈ ਕਿ ਇਹ ਦੂਸ਼ਣ ਵਿਦੇਸ਼ੀ ਲਿਖਾਰੀਆਂ ਨੇ ਜਰਨੈਲ ਨੂੰ ਸਿਰਫ਼ ਬਦਨਾਮ ਕਰਨ ਲਈ ਲਾਏ ਹਨ।

**ਲੇਹ ਸਰਕਾਰ ਦਾ ਨਵਾਂ ਪੁਨਰ-ਗਠਨ :** ਜਰਨੈਲ ਜ਼ੋਰਾਵਰ ਸਿੰਘ ਨੇ ਲੇਹ ਦੇ ਗਿਆਲਪੋ ਟੰਡਪ ਨਾਮਗੀਅਲ ਉੱਤੇ ਅੱਗੋਂ ਵਿਸ਼ਵਾਸ ਕਰਨ ਤੋਂ ਇਨਕਾਰ ਕਰ ਦਿੱਤਾ

ਅਤੇ ਉਸ ਨੂੰ ਗੱਦੀ ਤੋਂ ਲਾਹ ਦਿੱਤਾ। ਉਸ ਨੂੰ ਸਾਟੱਕ ਦੇ ਸਥਾਨ ਤੇ ਰਹਿਣ ਵਾਸਤੇ ਇਕ ਮਹੱਲ ਅਤੇ ਕੁਝ ਜਾਗੀਰ ਦੇ ਦਿੱਤੀ ਗਈ। ਇਹ ਗੱਲ ਸੰਨ 1834 ਦੀ ਹੈ। ਗੱਦੀ ਦਾ ਅਸਲੀ ਵਾਰਸ ਸ਼ਾਹੀ ਖ਼ਾਨਦਾਨ ਵਿਚ ਹੁਣ ਕੋਈ ਨਹੀਂ ਸੀ ਰਹਿ ਗਿਆ। ਛੇ ਗਵਰੂਲ, ਜਿਹੜਾ ਕਿ ਲੇਹ ਦੇ ਤਖ਼ਤ ਦਾ ਅਸਲੀ ਵਾਰਸ ਸੀ, ਉਹ ਪਹਿਲੋਂ ਹੀ ਦੇਸ਼ ਚੋਂ ਦੌੜ ਗਿਆ ਹੋਇਆ ਸੀ ਅਤੇ ਉਸ ਦਾ ਪੁੱਤਰ ਕੇਵਲ ਕੁਝ ਦਿਨਾਂ ਦਾ ਹੀ ਛੋਟਾ ਬਾਲ ਸੀ। ਇਸ ਲਈ ਸ਼ਾਹੀ ਪਰਿਵਾਰ ਵਿਚ ਕੋਈ ਵੀ ਅਜਿਹਾ ਪੁਰਸ਼ ਨਹੀਂ ਸੀ, ਜਿਸ ਨੂੰ ਕਿ ਗਿਆਲਪੋ ਦੇ ਤੌਰ ਤੇ ਤਖ਼ਤ ਤੇ ਬਿਠਾਇਆ ਜਾਵੇ। ਇਸ ਲਈ ਜਰਨੈਲ ਜ਼ੋਰਾਵਰ ਸਿੰਘ ਦੀ ਚੋਣ ਮੋਰੱਪ ਸਟਾਂਜ਼ਨ ਤੇ ਜਾ ਪਈ ਜਿਹੜਾ ਕਿ ਟੰਡੁਪ ਨਮਗੀਅਲ ਦਾ ਬਹੁਤ ਨੇੜੇ ਦਾ ਰਿਸ਼ਤੇਦਾਰ ਸੀ। ਉਸ ਨੇ ਸਿੱਖਾਂ ਦੇ ਖ਼ਿਲਾਫ਼ ਪਹਿਲੀ ਮੁਹਿਮ ਵਿਚ ਲਦਾਖੀ ਫ਼ੌਜ ਦੀ ਅਗਵਾਈ ਕੀਤੀ ਸੀ ਅਤੇ ਲੰਕਾਸਾਰ ਦੀ ਲੜਾਈ ਵਿਚ ਸਿੱਖਾਂ ਨੇ ਉਸ ਨੂੰ ਕੈਦੀ ਬਣਾ ਲਿਆ ਸੀ। ਉਸ ਦਿਨ ਤੋਂ ਜਰਨੈਲ ਨੂੰ ਉਸ ਨੇ ਆਪਣੀਆਂ ਬਹੁਤ ਲਾਭਦਾਇਕ ਸੇਵਾਵਾਂ ਦਿੱਤੀਆਂ। ਇਸ ਕਰਕੇ ਉਸ ਉੱਤੇ ਟੰਡੁਪ ਨਮਗੀਅਲ ਗਿਆਲਪੋ ਅਤੇ ਲਦਾਖੀ ਜਨਤਾ ਬੜੀ ਗੁੱਸੇ ਸੀ। ਉਹ ਸਿੱਖਾਂ ਦਾ ਵਫ਼ਾਦਾਰ ਜ਼ਰੂਰ ਸੀ, ਪਰ ਇਸ ਦੀ ਦੇਸ਼ ਨਾਲ ਗ਼ਦਾਰੀ ਦੀ ਕਰਤੂਤ ਨੂੰ ਵੇਖ ਕੇ ਲਦਾਖੀ ਉਸ ਨੂੰ ਦੇਸ਼-ਧਰੋਹੀ ਕਰਕੇ ਜਾਣਦੇ ਸਨ।

ਮੋਰੱਪ ਸਟਾਂਜ਼ਨ ਨੂੰ ਸਮੇਂ ਅਨੁਸਾਰ ਇਕ ਨਵੇਂ ਗਿਆਲਪੋ ਦੇ ਤੌਰ ਤੇ ਸ਼ਕਤੀ ਦੇ ਦਿੱਤੀ ਗਈ। ਸੰਵੰਗ, ਸਟੋਬਡਨ, ਬਾਜ਼ਗੋ ਦੇ ਕਾਹਲੋਂ ਨੂੰ ਉਸ ਦਾ ਮੁੱਖ-ਮੰਤਰੀ ਬਣਾ ਦਿੱਤਾ ਗਿਆ। ਨਵੇਂ ਗਿਆਲਪੋ ਨੇ 18,000 ਦਾ ਵਾਰਸ਼ਿਕ ਲਗਾਨ ਸਿੱਖ ਦਰਬਾਰ ਨੂੰ ਭੇਟ ਕਰਨਾ ਮੰਨ ਲਿਆ। ਜ਼ੋਰਾਵਰ ਸਿੰਘ ਦੇ ਹੁਕਮ ਨਾਲ ਇਕ ਕਿਲ੍ਹਾ ਲੇਹ ਤੋਂ ਡੇਢ ਮੀਲ ਪੱਛਮ ਵੱਲ ਬਣਾਇਆ ਗਿਆ। ਇਹ ਕਿਲ੍ਹਾ ਅੱਜ ਤਕ ਵੀ ਚੰਗੀ ਹਾਲਤ ਵਿਚ ਹੈ। ਇਸ ਕਿਲ੍ਹੇ ਵਿਚ ਥਾਣੇਦਾਰ ਦਲੇਲ ਸਿੰਘ ਅਧੀਨ 300 ਸਿੱਖ ਸਿਪਾਹੀ ਕਾਨੂੰਨ ਸਥਾਪਿਤ ਰਖਣ ਵਾਸਤੇ ਨਿਯੁਕਤ ਕੀਤੇ ਗਏ। ਜਰਨੈਲ ਨੇ ਆਪਣੇ ਨਾਲ ਸਰੀਰ ਬੰਧਕ ਦੇ ਤੌਰ ਤੇ ਮੋਰੱਪ ਸਟਾਂਜ਼ਨ ਦਾ ਪੁੱਤਰ ਅਤੇ ਦੂਸਰੇ ਕੁਝ ਮਸ਼ਹੂਰ ਵਿਅਕਤੀਆਂ ਨੂੰ ਲੈ ਲਿਆ ਅਤੇ ਕਾਰਗਿਲ ਤੇ ਸੂਰੂ ਵਾਦੀ ਦੇ ਰਸਤੇ ਜੰਮੂ ਵਾਪਿਸ ਚਲ ਪਿਆ।

**ਪਾਦਾਰ ਦੀ ਦੁਬਾਰਾ ਜਿੱਤ :** ਜੰਮੂ ਨੂੰ ਚਲਣ ਤੋਂ ਪਹਿਲਾਂ ਜਰਨੈਲ ਨੇ ਲਖਪਤ ਅਤੇ ਮਹਿਤਾ ਬਸਤੀ ਰਾਮ ਨੂੰ ਪਾਦਾਰ ਉੱਤੇ ਧਾਵਾ ਕਰਨ ਦਾ ਹੁਕਮ ਦਿੱਤਾ ਜਿਥੇ ਕਿ ਜ਼ਿਲ੍ਹੇ ਦੇ ਮੁਖੀ ਬੁੱਧੀ ਸਿੰਘ ਨੇ ਰਾਜਾ ਗੁਲਾਬ ਸਿੰਘ ਦੇ ਵਿਰੁੱਧ ਬਗ਼ਾਵਤ ਕਰ ਦਿੱਤੀ ਸੀ। ਇਨ੍ਹਾਂ ਫ਼ੌਜੀ ਦਸਤਿਆਂ ਨੇ ਨਿੰਮੂ ਤੋਂ ਜ਼ੇਸਕਾਰ ਦਰਿਆ ਦੇ ਨਾਲ ਨਾਲ ਜਾਣ ਵਾਲੇ ਰਸਤੇ ਉੱਤੇ ਕੂਚ ਸ਼ੁਰੂ ਕਰ ਦਿੱਤਾ। ਇਨ੍ਹਾਂ ਦਸਤਿਆਂ ਦੀ ਗਿਣਤੀ ਕੋਈ 1,500 ਸੀ।

ਪਾਦਾਰ ਦੇ ਸਥਾਨ ਤੇ ਦੁਸ਼ਮਣ ਲੜਾਈ ਵਿਚ ਹਾਰ ਗਿਆ। ਤਕਰੀਬਨ ਦੋਹਾਂ ਪਾਸਿਆਂ ਦੇ 15 ਕੁ ਜਵਾਨ ਲੜਾਈ ਵਿਚ ਮਾਰੇ ਗਏ। ਦੁਸ਼ਮਣ ਨੇ ਸ਼ਾਂਤੀ ਦੀ ਸੰਧੀ ਵਾਸਤੇ ਬੇਨਤੀ ਕੀਤੀ। ਪਾਦਾਰ ਦਾ ਜ਼ਿਲ੍ਹਾ ਜੰਮੂ ਦੇ ਸੂਬੇ ਵਿਚ ਮਿਲਾ ਕੇ ਬੁੱਧੀ ਸਿੰਘ ਨੂੰ ਗੱਦੀ ਤੋਂ ਲਾਹ ਦਿੱਤਾ ਗਿਆ।

ਸਿੱਖ ਫ਼ੌਜ ਨੇ ਲੋਕਾਂ ਉੱਤੇ ਹਕੂਮਤ ਦਾ ਪ੍ਰਭਾਵ ਪਾਉਣ ਲਈ ਸਾਰੇ ਜ਼ਿਲ੍ਹੇ ਵਿਚ ਦੀ ਕੂਚ ਕੀਤਾ ਅਤੇ ਸਿੱਖ ਫ਼ੌਜ ਪਾਦਾਰ ਵਿਚ ਸੱਤ ਦਿਨ ਵਾਸਤੇ ਠਹਿਰੀ ਰਹੀ। ਇਕ 20 ਜਵਾਨਾਂ ਦਾ ਦਸਤਾ ਸ਼ਾਂਤੀ ਰਖਣ ਵਾਸਤੇ ਅਤੇ ਕਾਨੂੰਨ ਲਾਗੂ ਕਰਨ ਲਈ ਝਨਾਬ ਦੇ ਸੱਜੇ ਕੰਢੇ ਤੇ ਚਤਰਗੜ੍ਹ ਦੇ ਕਿਲ੍ਹੇ ਵਿਚ ਛੱਡ ਦਿੱਤਾ ਗਿਆ ਅਤੇ ਬਾਕੀ ਫ਼ੌਜ ਪਾਦਾਰ ਤੋਂ ਸਿੱਧੀ ਜੰਮੂ ਵਾਪਸ ਚਲੀ ਗਈ।

**ਪੁਰੀਗ ਵਿਚ ਬਗ਼ਾਵਤ :** ਜਦੋਂ ਅਕਤੂਬਰ 1834 ਵਿਚ ਲਦਾਖ ਵਿਚ ਛੇੜਖਾਨੀ ਵਧ ਰਹੀ ਸੀ, ਬਾਗੀਆਂ ਨੇ ਇਹ ਖ਼ਬਰ ਫੈਲਾ ਦਿੱਤੀ ਕਿ ਲਦਾਖੀਆਂ ਦੀ ਸਹਾਇਤਾ ਵਾਸਤੇ ਲਹਾਸਾ ਤੋਂ ਇਕ ਵੱਡੀ ਫ਼ੌਜ ਛੇਤੀ ਹੀ ਲਦਾਖ ਪਹੁੰਚ ਰਹੀ ਸੀ। ਇਸ ਝੂਠੀ ਆਸ ਦੇ ਅਸਰ ਥੱਲੇ ਆ ਕੇ ਪੁਰੀਗ ਦੇ ਵੱਖ ਵੱਖ ਰਾਜਿਆ ਨ ਪੁਰੀਗ ਵਿਚ ਥੋੜ੍ਹੀ ਜਿਹੀ ਸਿੱਖ ਫੌਜ ਜਿਹੜੀ ਉਥੇ ਨਿਯੁਕਤ ਸੀ, ਦੇ ਖ਼ਿਲਾਫ਼ ਬਗ਼ਾਵਤ ਕਰ ਦਿੱਤੀ। ਬਾਗੀਆ ਨੇ ਕਿਲ੍ਹੇ ਦੀ ਦੇਖ ਭਾਲ ਵਾਸਤੇ ਲੱਗੇ ਬਾਹਰਲੀਆਂ ਚੌਕੀਆ ਤੇ ਕੁਝ ਸਿੱਖ ਸਿਪਾਹੀਆ ਨੂੰ ਮਾਰ ਦਿੱਤਾ। ਜਰਨੈਲ ਨੂੰ ਇਹ ਸੂਚਨਾ ਅਪਰੈਲ 1835 ਵਿਚ ਲੇਹ ਤੋਂ ਵਾਪਸ ਆਉਂਦਿਆਂ ਰਸਤੇ ਵਿਚ ਲਾਮਾ ਯਾਰੂ ਦੇ ਸਥਾਨ ਤੇ ਮਿਲੀ।

ਉਹ ਛੇਤੀ ਨਾਲ ਪੁਸ਼ਕੁਮ ਪਹੁੰਚਿਆ ਅਤੇ ਉਸ ਨੇ ਇਲਾਕੇ ਦੇ ਸਾਰੇ ਰਾਜਿਆਂ ਦੀ ਜਾਗੀਰ ਜ਼ਬਤ ਕਰਨ ਦਾ ਹੁਕਮ ਦੇ ਦਿੱਤਾ। ਇਸ ਤਰ੍ਹਾਂ ਟਾਕਚਾ ਦਾ ਰਾਜਾ ਰਹੀਮ ਖ਼ਾਂ, ਵਾਖਾ ਦਾ ਰਾਜਾ ਆਜ਼ਮ ਖ਼ਾਂ, ਪੁਸ਼ਕੁਮ ਦਾ ਰਾਜਾ ਮੁਹੰਮਦ ਅਲੀ ਖ਼ਾਂ, ਸੋਤ ਦਾ ਰਾਜਾ ਸਲਾਮ ਖ਼ਾਂ, ਟਿੰਬਸ ਦਾ ਰਾਜਾ ਸਕੰਦਰ, ਸਭ ਗੱਦੀ ਉਤੋਂ ਲਾਹ ਦਿੱਤੇ ਗਏ ਅਤੇ ਇਨ੍ਹਾਂ ਦੇ ਸਾਰੇ ਅਧਿਕਾਰ ਅਤੇ ਇਲਾਕੇ ਉਨ੍ਹਾਂ ਪਾਸੋਂ ਖੋਹ ਲਏ ਗਏ। ਇਹ ਸਾਰੇ ਇਲਾਕੇ ਨਵੇਂ ਸਿਰਿਓਂ ਪੁਸ਼ਕੁਮ ਦੇ ਰਾਜ ਦੇ ਭਰਾ ਰਾਹਨੀ ਖ਼ਾਂ ਦੇ ਰਾਜ ਪ੍ਰਬੰਧ ਥੱਲੇ ਸੌਂਪ ਦਿੱਤੇ ਗਏ। ਉਸ ਨੂੰ ਕਾਹਲੋਂ ਦਾ ਖ਼ਿਤਾਬ ਦੇ ਦਿੱਤਾ ਗਿਆ। ਫੋਟੂਲਾ, ਦਰਾਸ ਅਤੇ ਸੂਰੂ ਦੇ ਵਿਚਕਾਰਲੇ ਸਾਰੇ ਇਲਾਕੇ ਉਸ ਨੂੰ ਜਾਗੀਰ ਦੇ ਤੌਰ ਤੇ ਦੇ ਦਿੱਤੇ ਗਏ। ਇਹ ਸਭ ਪ੍ਰਬੰਧ ਕਰਨ ਤੋਂ ਬਾਅਦ ਜਰਨੈਲ ਕਾਰਤੱਸੇ ਅਤੇ ਰਿੰਗਡੋਮ ਦੇ ਰਸਤੇ ਜੰਮੂ ਵੱਲ ਨੂੰ ਚਲ ਪਿਆ। ਪਦਮ ਤੋਂ ਉਮਾ ਬਾਸੀ ਲਾ ਨੂੰ ਪਾਰ ਕਰਕੇ ਉਹ ਪਾਦਾਰ ਵਿਚ ਦਾਖ਼ਲ ਹੋ ਗਿਆ। ਪਾਦਾਰ ਦੀ ਬਗਾਵਤ ਉਸ ਵੇਲੇ ਤਕ ਵਜ਼ੀਰ ਲਖਪਤ ਨੇ ਦਬਾ ਦਿੱਤੀ ਹੋਈ ਸੀ ਅਤੇ ਉਥੇ ਹੁਣ ਸ਼ਾਂਤੀ ਸੀ। ਪਾਦਾਰ ਵਿਚ ਕੁਝ ਚਿਰ ਆਰਾਮ ਕਰਨ ਤੋਂ ਬਾਅਦ ਉਸ ਨੇ ਜੰਮੂ ਵੱਲ ਚਾਲੇ ਪਾ ਦਿੱਤੇ। ਉਹ ਅਕਤੂਬਰ 1835 ਵਿਚ ਜੰਸਕਾਰ ਪਹੁੰਚ ਗਿਆ। ਜੰਮੂ ਵਾਪਸ ਮੁੜਨ ਤੇ ਉਸ ਦਾ ਰਾਜਾ ਗੁਲਾਬ ਸਿੰਘ ਵੱਲੋਂ ਸ਼ਾਹੀ ਸੁਆਗਤ ਕੀਤਾ ਗਿਆ ਤੇ ਜੰਮੂ ਦਾ ਪ੍ਰਧਾਨ ਮੰਤਰੀ ਉਸ ਨੂੰ ਅਗਲਵਾੜੀ ਲੈਣ ਵਾਸਤੇ ਆਇਆ। ਬਾਅਦ ਵਿਚ ਰਾਜਾ ਗੁਲਾਬ ਸਿੰਘ ਨੇ ਉਸ ਨੂੰ ਆਪਣੇ ਮਹੱਲ ਵਿਚ ਸੱਦਿਆ ਅਤੇ ਸਾਰੇ ਸ਼ਾਹੀ ਕਰਮਚਾਰੀਆਂ ਨੇ ਉਸ ਨੂੰ ਸ਼ਾਹੀ ਪ੍ਰਣਾਮ ਦੇ ਅਸੂਲ ਦੇ ਮੁਤਾਬਕ "ਜੈ ਦੇਵਾ" ਨਾਲ ਸੁਆਗਤ ਕਰਕੇ ਮਾਨ ਬਖ਼ਸ਼ਿਆ।

ਮਹਾਰਾਜਾ ਰਣਜੀਤ ਸਿੰਘ ਨੂੰ ਲਦਾਖ ਦੇ ਅਸਲੀ ਬਾਦਸ਼ਾਹ ਨੂੰ ਗੱਦੀਓਂ ਲਾਹ ਦੇਣਾ ਪਸੰਦ ਨਾ ਆਇਆ ਅਤੇ ਨਾ ਹੀ ਉਸ ਨੂੰ ਲਦਾਖ ਦਾ ਰਾਜ ਮੋਰੂਪ ਸਟਾਂਜ਼ਨ ਨੂੰ

ਸੌਂਪੇ ਜਾਣ ਉੱਤੇ ਖ਼ੁਸ਼ੀ ਹੋਵੇਗੀ। ਉਸ ਦੇ ਖ਼ਿਆਲ ਵਿਚ ਮੋਰੂਪ ਸਟਾਂਜ਼ਨ ਦਾ ਤਖ਼ਤ ਉੱਤੇ ਬੈਠਣ ਦਾ ਕੋਈ ਕਾਨੂੰਨੀ ਅਧਿਕਾਰ ਨਹੀਂ ਸੀ ਬਣਦਾ। ਪਰੰਤੂ ਵਜ਼ੀਰ ਨੇ ਬੇਨਤੀ ਕੀਤੀ ਕਿ ਮੋਰੂਪ ਸਟਾਂਜ਼ਨ ਲੇਹ ਦੇ ਸ਼ਾਹੀ ਪਰਿਵਾਰ ਨਾਲ ਸੰਬੰਧ ਰਖਦਾ ਹੈ ਪਰ ਜਿਸ ਤਰ੍ਹਾਂ ਮਹਾਰਾਜਾ ਰਣਜੀਤ ਸਿੰਘ ਦੀ ਇੱਛਾ ਹੋਵੇ ਉਸ ਦੇ ਮੁਤਾਬਿਕ ਉਹ ਆਪਣੇ ਦੁਬਾਰਾ ਲੇਹ ਜਾਣ ਤੇ ਉਸ ਨੂੰ ਗੱਦੀ ਤੋਂ ਲਾਹ ਦੇਵੇਗਾ, ਅਤੇ ਅਸਲੀ ਹੱਕਦਾਰ ਨੂੰ ਦੁਬਾਰਾ ਗੱਦੀ ਉੱਤੇ ਬਿਠਾ ਦੇਵੇਗਾ। ਦਸੰਬਰ 1835 ਵਿਚ ਮਹਾਰਾਜਾ ਰਣਜੀਤ ਸਿੰਘ ਨੇ ਉਸ ਨੂੰ ਲਾਹੌਰ ਦਰਬਾਰ ਵਿਚ ਸੱਦਿਆ। ਜਰਨੈਲ ਜ਼ੋਰਾਵਰ ਸਿੰਘ ਨੇ ਰਾਜਾ ਗੁਲਾਬ ਸਿੰਘ ਦੀ, ਅਤੇ ਆਪਣੀ ਤਰਫੋਂ ਮਹਾਰਾਜਾ ਰਣਜੀਤ ਸਿੰਘ ਨੂੰ ਲਦਾਖੀ ਲੜਾਈ ਦੇ ਬਹੁਤ ਸਾਰੇ ਜ਼ੇਵਰਾਤ, ਤੋਹਫ਼ੇ ਅਤੇ ਨਿਸ਼ਾਨੀਆਂ ਭੇਂਟ ਕੀਤੀਆਂ। ਮਹਾਰਾਜਾ ਰਣਜੀਤ ਸਿੰਘ ਨੇ ਉਸ ਦੀਆਂ ਪ੍ਰਸ਼ੰਸਾ ਯੋਗ ਸੇਵਾਵਾਂ ਵਾਸਤੇ ਉਸ ਨੂੰ ਇਕ ਸਰੋਪਾ ਤੇ ਇਕ ਸੋਨੇ ਦੀ ਤਲਵਾਰ ਇਨਾਮ ਵਜੋਂ ਦਿੱਤੀ। ਮਹਾਰਾਜਾ ਰਣਜੀਤ ਸਿੰਘ ਨੇ ਜਿਹੜਾ ਕਿ ਬਾਹਰਲੇ ਦੇਸ਼ਾਂ ਬਾਬਤ ਸੂਚਨਾ ਪ੍ਰਾਪਤ ਕਰਨ ਦਾ ਬੜਾ ਚਾਹਵਾਨ ਸੀ, ਉਸ ਨੂੰ ਆਪਣੇ ਕੋਲ ਸੱਤ ਦਿਨ ਵਾਸਤੇ ਰਖਿਆ ਅਤੇ ਉਸ ਦੇ ਬਹਾਦਰੀ ਦੇ ਕਾਰਨਾਮੇ ਸੁਣੇ। ਮਹਾਰਾਜਾ ਰਣਜੀਤ ਸਿੰਘ ਨੇ ਉਸ ਨੂੰ ਬਹੁਤ ਸਾਰੇ ਤੋਹਫ਼ੇ ਦੇ ਕੇ ਵਾਪਸ ਜੰਮੂ ਜਾਣ ਦੀ ਆਗਿਆ ਦੇ ਦਿੱਤੀ। ਜ਼ੋਰਾਵਰ ਸਿੰਘ ਪੰਜ ਸਾਲ ਵਾਸਤੇ ਜੰਮੂ ਠਹਿਰਿਆ ਅਤੇ ਰਿਆਸੀ, ਕਿਸ਼ਤਵਾੜ ਤੇ ਪਾਦਾਰ ਦਾ ਰਾਜ ਪ੍ਰਬੰਧ ਸੁਧਾਰਨ ਲਈ ਕੋਸ਼ਿਸ਼ ਕਰਦਾ ਰਿਹਾ ਕਿਉਂ ਜੋ ਉਹ ਉਨ੍ਹਾਂ ਖਿੱਤਿਆਂ ਦਾ ਗਵਰਨਰ ਸੀ।

ਅਧਿਆਇ 7

# ਲਦਾਖ ਦੀ ਤੀਸਰੀ ਮੁਹਿੰਮ

"ਕੱਚੇ ਭਾਂਡੇ ਉੱਤੇ ਪੱਥਰ ਦੀ ਚੋਟ ਵਾਂਗੂ ਇਕ ਜ਼ਬਰਦਸਤ ਰਾਜਾ ਕਮਜ਼ੋਰ ਰਾਜੇ ਉੱਤੇ ਫੈਸਲਾਕੁਨ ਜਿੱਤ ਪ੍ਰਾਪਤ ਕਰਦਾ ਹੈ।" ਕੁਟੱਲਿਆ

**ਮੁਹਿੰਮ ਦੇ ਕਾਰਣ :** ਲਦਾਖ ਦੇ ਨਵੇਂ ਗਿਆਲਪੋ ਮੋਰੱਪ ਸਟਾਂਜ਼ਨ ਨੇ ਦੋ ਤਿੰਨ ਸਾਲਾਂ ਵਾਸਤੇ ਬੜੀ ਸਿਆਣਪ ਅਤੇ ਯੋਗਤਾ ਨਾਲ ਰਾਜ ਕੀਤਾ ਪਰੰਤੂ ਪਿੱਛੋਂ ਐਸ਼ ਤੇ ਆਰਾਮ ਵਿਚ ਲੀਨ ਹੋ ਗਿਆ। ਉਸ ਨੇ ਪ੍ਰਸਕ੍ਰਮ ਦੀ ਇਕ ਨਵੀਂ ਇਸਤਰੀ ਨਾਲ ਵਿਆਹ ਕਰ ਲਿਆ ਅਤੇ ਲੇਹ ਵਿਚ ਉਸ ਲਈ ਇਕ ਨਵਾਂ ਮਹੱਲ ਬਣਵਾਇਆ। ਉਹ ਇਸ ਨਵੀਂ ਰਾਣੀ ਦੇ ਪਿਆਰ ਵਿਚ ਹੀ ਮਸਤ ਰਹਿਣ ਲੱਗ ਪਿਆ। ਸਾਰਾ ਰਾਜ ਪ੍ਰਬੰਧ ਮੰਤਰੀਆਂ ਦੇ ਹੱਥਾਂ ਵਿਚ ਚਲਾ ਗਿਆ, ਜਿਸ ਨਾਲ ਲਦਾਖ ਵਿਚ ਬਹੁਤ ਬਦਅਮਨੀ ਫੈਲ ਗਈ। ਜ਼ੋਰਾਵਰ ਸਿੰਘ ਨੇ ਪਹਿਲੇ ਹੀ ਮਹਾਰਾਜਾ ਰਣਜੀਤ ਸਿੰਘ ਨਾਲ ਪ੍ਰਣ ਕੀਤਾ ਹੋਇਆ ਸੀ ਕਿ ਕੋਈ ਮੌਕਾ ਆਉਣ ਤੇ ਉਹ ਮੋਰੱਪ ਸਟਾਂਜ਼ਨ ਨੂੰ ਗੱਦੀ ਤੋਂ ਲਾਹ ਦੇਵੇਗਾ। ਇਸ ਲਈ ਇਸ ਬਹਾਨੇ ਨਾਲ ਉਸ ਨੇ ਮੋਰੱਪ ਸਟਾਂਜ਼ਨ ਨੂੰ ਗੱਦੀ ਤੋਂ ਉਤਾਰਨ ਦਾ ਫੈਸਲਾ ਕਰ ਲਿਆ ਅਤੇ ਲਦਾਖ ਉੱਤੇ ਹਮਲੇ ਲਈ ਮੁਹਿੰਮ ਦੀ ਤਿਆਰੀ ਦਾ ਹੁਕਮ ਦੇ ਦਿੱਤਾ।

**ਬਾਲਤਿਸਤਾਨ ਵਿਚ ਸ੍ਰੀਨਗਰ ਦੇ ਰਾਜ ਪ੍ਰਮੁੱਖ ਦੀ ਸਾਜ਼ਸ਼ :** ਸ੍ਰੀਨਗਰ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਸਿੱਖ ਗਵਰਨਰ ਅਤੇ ਦੂਸਰੇ ਪ੍ਰਸਿੱਧ ਸਿੱਖਾਂ ਨੇ ਇਹ ਮਹਿਸੂਸ ਕਰਨਾ ਸ਼ੁਰੂ ਕਰ ਦਿੱਤਾ ਕਿ ਮੌਕਾ ਮਿਲਣ ਤੇ ਰਾਜਾ ਗੁਲਾਬ ਸਿੰਘ ਦਰਬਾਰ ਦੀ ਪਿੱਠ ਵਿਚ ਜ਼ਰੂਰ ਛੁਰਾ ਖੋਭ ਦੇਵੇਗਾ ਅਤੇ ਸਿੱਖ ਰਾਜ ਦੀ ਕਬਰ ਪੁਟੇਗਾ ਤੇ ਆਪਣੇ ਵਾਸਤੇ ਹਿਮਾਲੀਆ ਦੇ ਖਿੱਤਿਆਂ ਅਤੇ ਜੰਮੂ ਕਸ਼ਮੀਰ ਵਿਚ ਆਜ਼ਾਦ ਰਾਜ ਕਾਇਮ ਕਰ ਲਵੇਗਾ। ਕਸ਼ਮੀਰ ਦਾ ਸਿੱਖ ਸੂਬੇਦਾਰ ਕਰਨਲ ਮੀਆਂ ਸਿੰਘ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਡੋਗਰਿਆਂ ਦੇ ਦਿਨ-ਬਦਿਨ ਵਧਦੇ ਪ੍ਰਭਾਵ ਨੂੰ ਦੇਖ ਕੇ ਬਹੁਤ ਈਰਖਾ ਤੇ ਅਫ਼ਸੋਸ ਕਰਦਾ ਸੀ ਅਤੇ ਸਿੱਖ ਰਾਜ ਦੀ ਇਸ ਡੋਗਰਾ ਨਿਵਾਜ਼ ਗ਼ਲਤ ਪਾਲਸੀ ਤੇ ਅਫ਼ਸੋਸ ਭੀ ਕਰਦਾ ਸੀ।

ਉਸ ਨੇ ਲਦਾਖ ਦੇ ਰਾਜੇ ਦੇ ਖਿਲਾਫ਼ ਲਦਾਖੀਆਂ ਵਿਚ ਵਧ ਰਹੀ ਬੇਸਬਰੀ ਅਤੇ ਬਦ-ਅਮਨੀ ਤੋਂ ਲਾਭ ਉਠਾਇਆ। ਲੋਕ ਤਾਂ ਪਹਿਲਾਂ ਹੀ ਰਾਜੇ ਨੂੰ ਦੇਸ਼-ਧਰੋਹੀ ਸਮਝਦੇ ਸਨ ਅਤੇ ਇਹ ਕਹਿੰਦੇ ਸਨ ਕਿ ਇਹ ਡੋਗਰਿਆਂ ਦੇ ਹੱਥਾਂ ਵਿਚ ਖੇਡਦਾ ਹੈ। ਉਸ ਨੇ ਲਦਾਖ ਅਤੇ ਬਾਲਤਿਸਤਾਨ ਵਿਚ ਡੋਗਰਿਆਂ ਦੀ ਇਜ਼ਤ ਅਤੇ ਪ੍ਰਭਾਵ ਘਟਾਉਣ ਵਾਸਤੇ

ਹਿਮਾਲੀਆ ਦੇ ਖਿੱਤਿਆਂ ਵਿਚ ਉਨ੍ਹਾਂ ਦੇ ਖਿਲਾਫ਼ ਬਗਾਵਤ ਨੂੰ ਭੜਕਾਉਣਾ ਸ਼ੁਰੂ ਕਰ ਦਿੱਤਾ। ਉਸ ਨੇ ਡੋਗਰਿਆਂ ਦੇ ਖਿਲਾਫ਼ ਕ੍ਰਾਂਤੀ ਲਿਆਉਣ ਵਾਸਤੇ ਆਪਣੇ ਕੁਝ ਦੂਤ ਤੇ ਜਾਸੂਸ ਭੀ ਕਾਰਗਿਲ ਭੇਜੇ। ਸਿੱਖ ਗਵਰਨਰ ਨੇ ਪੁਸ਼ਕੁਮ ਦੇ ਰਾਜੇ ਕਾਹਲੋਂ ਰਹੀਮ ਖ਼ਾਂ ਨੂੰ ਸਹਾਇਤਾ ਦਾ ਪ੍ਰਣ ਦਿੱਤਾ ਜਿਸ ਨਾਲ ਉਹ ਜੰਮੂ ਹੁਕਮਰਾਨਾਂ ਦੇ ਖਿਲਾਫ਼ ਕ੍ਰਾਂਤੀ ਲਿਆਉਣ ਵਾਸਤੇ ਮੰਨ ਗਿਆ। ਇਸ ਕਹਾਣੀ ਦੀ ਪ੍ਰਸ਼ਟੀ ਸਥਾਨਕ ਲੋਕ ਨਹੀਂ ਕਰਦੇ। ਇਹ ਕਹਾਣੀ ਕਿਥੋਂ ਤਕ ਸੱਚ ਹੈ, ਕਿਹਾ ਨਹੀਂ ਜਾ ਸਕਦਾ। ਇਸ ਵਿਚ ਸ਼ਕ ਨਹੀਂ ਕਿ ਗੁਲਾਬ ਸਿੰਘ ਸਿੱਖ ਰਾਜ ਦੇ ਚੰਗੇ ਵਫ਼ਾਦਾਰ ਕਰਮਚਾਰੀਆਂ ਨਾਲ ਅੰਦਰੂਨੀ ਤੌਰ ਤੇ ਦੁਸ਼ਮਣੀ ਰਖਦਾ ਸੀ ਤੇ ਇਹ ਕਹਾਣੀ ਉਸ ਨੇ ਕਸ਼ਮੀਰ ਦੇ ਗਵਰਨਰ ਨੂੰ ਬਦਨਾਮ ਕਰਵਾ ਕੇ ਬਦਲਾਉਣ ਲਈ ਚਲਾਈ ਹੋਵੇਗੀ। ਉਹ ਹਮੇਸ਼ਾ ਹੀ ਬੜਾ ਚਾਹਵਾਨ ਸੀ ਕਿ ਕਸ਼ਮੀਰ ਵਿਚ ਕੋਈ ਉਸ ਦੀ ਆਪਣੀ ਮਰਜ਼ੀ ਦਾ ਗਵਰਨਰ ਹੋਵੇ। ਕਰਤਾ ਦਾ ਆਪਣਾ ਖਿਆਲ ਹੈ ਕਿ ਲਦਾਖੀ ਖ਼ੁਦ ਹੀ ਅਣਖੀਲੇ ਦੇਸ਼ ਭਗਤ ਸਨ, ਅਤੇ ਉਹ ਆਪਣੇ ਰਾਜੇ ਦੀ ਹਕੂਮਤ ਤੇ ਸੰਤੁਸ਼ਟ ਸਨ। ਉਹ ਸਿੱਖਾਂ ਦੇ ਜਾਂ ਕਿਸੇ ਹੋਰ ਦੇ ਗੁਲਾਮ ਨਹੀਂ ਸਨ ਰਹਿਣਾ ਚਾਹੁੰਦੇ। ਇਸ ਲਈ ਉਨ੍ਹਾਂ ਨੇ ਮੁਲਕ ਆਜ਼ਾਦ ਕਰਵਾਉਣ ਲਈ ਬਦੇਸ਼ੀ ਹਕੂਮਤ ਦੇ ਖਿਲਾਫ਼ ਬਗਾਵਤ ਕੀਤੀ।

ਕਿਹਾ ਜਾਂਦਾ ਹੈ ਕਿ ਮੀਆਂ ਸਿੰਘ ਦੇ ਦੂਤ ਲੇਹ ਦੇ ਸਥਾਨ ਤੇ ਮੋਰੁਪ ਸਟਾਂਜ਼ਨ ਅਤੇ ਉਸ ਦੇ ਮੰਤਰੀਆਂ ਦਾ ਪੱਖ ਜਿੱਤਣ ਵਿਚ ਸਫਲ ਹੋ ਗਏ। ਉਨ੍ਹਾਂ ਨੂੰ ਲਹਾਸਾ ਅਤੇ ਸੁਕਾਰਦੂ ਤੋਂ ਵਿਦੇਸ਼ੀ ਫ਼ੌਜੀ ਸਹਾਇਤਾ ਦਾ ਪ੍ਰਬੰਧ ਕਰਨ ਲਈ ਵੀ ਉਕਸਾਇਆ ਗਿਆ। ਇਹ ਯੋਜਨਾ ਬਣਾਈ ਗਈ ਕਿ ਸਾਰੇ ਹਿਮਾਲੀਆ ਦੇ ਇਲਾਕੇ ਜਿਹੜੇ ਜ਼ੋਰਾਵਰ ਸਿੰਘ ਨੇ ਜਿੱਤੇ ਸਨ ਇਕ ਵਾਰ ਹੀ ਗੁਲਾਬ ਸਿੰਘ ਦੀ ਹਕੂਮਤ ਦੇ ਖਿਲਾਫ਼ ਬਗਾਵਤ ਕਰ ਦੇਣ। ਇਸ ਹਾਲਾਤ ਵਿਚ ਜੇ ਜ਼ੋਰਾਵਰ ਸਿੰਘ ਬਗਾਵਤ ਨੂੰ ਦਬਾਉਣ ਲਈ ਕੋਈ ਜੰਮੂ ਤੋਂ ਮੁਹਿੰਮ ਭੇਜੇ ਤਾਂ ਸਥਾਨਕ ਫੌਜਾਂ ਦੀ ਮਦਦ, ਕਸ਼ਮੀਰ, ਤਿੱਬਤ ਅਤੇ ਬਾਲਤਿਸਤਾਨ ਦੀਆਂ ਫ਼ੌਜਾਂ ਰਲ ਕੇ ਕਰਨ ਅਤੇ ਜ਼ੋਰਾਵਰ ਸਿੰਘ ਨੂੰ ਲੜਾਈ ਵਿਚ ਹਾਰ ਦਿੱਤੀ ਜਾਵੇ। ਇਸ ਤਰ੍ਹਾਂ ਜੰਮੂ ਦਰਬਾਰ ਦਾ ਰਾਜ ਇਥੋਂ ਹਮੇਸ਼ਾਂ ਲਈ ਖ਼ਤਮ ਕਰ ਦਿੱਤਾ ਜਾਵੇ।

**ਕ੍ਰਾਂਤੀ :** ਕ੍ਰਾਂਤੀ ਪਹਿਲਾਂ ਪੁਰੀਗ ਵਿਚ ਆਰੰਭ ਹੋਈ। ਨਿਧਾਨ ਸਿੰਘ ਥਾਣੇਦਾਰ ਅਤੇ ਉਸ ਦੀ ਕਿਲ੍ਹੇ ਵਿਚ ਫੌਜ ਦੀ ਛੋਟੀ ਜਿਹੀ ਟੋਲੀ ਨੂੰ ਕਾਰਗਿਲ ਦੇ ਇਲਾਕੇ ਵਿਚ ਕਿਰਕਤ ਦੇ ਨੇੜੇ ਬਾਗੀਆਂ ਨੇ ਕਤਲ ਕਰ ਦਿੱਤਾ। ਜ਼ਮੀਨ ਦੇ ਮਾਮਲੇ ਅਤੇ ਲਗਾਨ ਦੀ ਅਦਾਇਗੀ ਬਿਲਕੁਲ ਰੋਕ ਦਿੱਤੀ ਗਈ ਅਤੇ ਸਿੱਖ ਫ਼ੌਜ ਦੇ ਡੋਗਰੇ ਅਫ਼ਸਰ ਮਾਰ ਦਿੱਤੇ ਗਏ! ਇਸ ਤਰ੍ਹਾਂ ਲੱਗ ਰਿਹਾ ਸੀ ਜਿਸ ਤਰ੍ਹਾਂ ਰਾਜਾ ਗੁਲਾਬ ਸਿੰਘ ਦਾ ਰਾਜ ਇਸ ਇਲਾਕੇ ਵਿਚੋਂ ਸਦਾ ਲਈ ਖ਼ਤਮ ਕਰ ਦਿੱਤਾ ਜਾਵੇਗਾ। ਉਸ ਦੇ ਸਿਪਾਹੀ ਸਾਰੇ ਦੇਸ਼ ਵਿਚ ਆਪਣੇ ਵੱਖ ਵੱਖ ਕਿਲ੍ਹਿਆਂ ਵਿਚ ਘੇਰ ਲਏ ਗਏ ਅਤੇ ਬਗਾਵਤ ਸਾਰੇ ਹੀ ਲਦਾਖ ਵਿਚ ਭਿਆਨਕ ਅੱਗ ਦੀ ਤਰ੍ਹਾਂ ਭੜਕ ਉਠੀ।

**ਤੀਸਰੀ ਮੁਹਿੰਮ ਦੀਆਂ ਤਿਆਰੀਆਂ :** ਰਾਜਾ ਗੁਲਾਬ ਸਿੰਘ ਅਤੇ ਜਰਨੈਲ ਜ਼ੋਰਾਵਰ ਸਿੰਘ ਨੂੰ ਲਦਾਖ ਵਿਚ ਇਸ ਬਗਾਵਤ ਅਤੇ ਗੁੰਝਲਦਾਰ ਹਾਲਾਤ ਦਾ ਪਤਾ ਲੱਗਾ। ਰਾਜਾ

ਗੁਲਾਬ ਸਿੰਘ ਨਾ ਹੀ ਲਾਹੌਰ ਦੇ ਸਿੱਖ ਦਰਬਾਰ ਦੇ ਖਿਲਾਫ਼ ਅਜੇ ਲੜਨਾ ਚਾਹੁੰਦਾ ਸੀ ਅਤੇ ਨਾ ਹੀ ਉਸ ਦੇ ਵਿਚ ਅਜੇ ਇਤਨੀ ਤਾਕਤ ਹੀ ਸੀ ਅਤੇ ਨਾ ਹੀ ਉਹ ਮਹਾਰਾਜਾ ਰਣਜੀਤ ਸਿੰਘ ਦੇ ਖਿਲਾਫ਼ ਖੜੇ ਹੋਣ ਦੀ ਹਿੰਮਤ ਹੀ ਰਖਦਾ ਸੀ। ਉਸ ਦੇ ਖ਼ਿਆਲ ਵਿਚ ਕਸ਼ਮੀਰ ਦੇ ਸਿੱਖ ਗਵਰਨਰ ਦੀਆਂ ਇਨ੍ਹਾਂ ਸਾਜ਼ਿਸ਼ਾਂ ਅਤੇ ਚਾਲਾਂ ਵਜੋਂ ਲੜਾਈ ਦਾ ਖ਼ਤਰਾ ਦਿਨ ਬਦਿਨ ਵਧਦਾ ਜਾ ਰਿਹਾ ਸੀ। ਰਾਜਾ ਗੁਲਾਬ ਸਿੰਘ ਲਾਹੌਰ ਗਿਆ ਅਤੇ ਆਪਣੇ ਭਾਈ ਸੁਚੇਤ ਸਿੰਘ ਦੇ ਪ੍ਰਭਾਵ ਨਾਲ ਮਹਾਰਾਜਾ ਰਣਜੀਤ ਸਿੰਘ ਨੂੰ ਉਸ ਨੇ ਮਨਾਇਆ ਕਿ ਉਹ ਕਸ਼ਮੀਰ ਦੇ ਗਵਰਨਰ ਨੂੰ ਡੋਗਰਿਆਂ ਦੇ ਖਿਲਾਫ਼ ਕਾਰਵਾਈਆਂ ਰੋਕਣ ਲਈ ਹੁਕਮ ਦੇਵੇ। ਵਿਰੋਧੀ ਧੜੇ ਦੇ ਸਾਰੇ ਪ੍ਰਸਿੱਧ ਸਿੱਖਾਂ ਨੂੰ ਇਹ ਪਤਾ ਸੀ ਕਿ ਸਿੱਖ ਦਰਬਾਰ ਦੇ ਨਾਂ ਤੇ ਸਿੱਖ ਫ਼ੌਜ ਦੀ ਅਤੇ ਖਜ਼ਾਨੇ ਦੀ ਮਦਦ ਨਾਲ ਰਾਜਾ ਗੁਲਾਬ ਸਿੰਘ ਨੇ ਇਹ ਸਾਰਾ ਇਲਾਕਾ ਜਿੱਤ ਕੇ ਸਿੱਖ ਰਾਜ ਦੀਆਂ ਸਰਹੱਦਾਂ ਮੱਧ-ਏਸ਼ੀਆ ਵਿਚ ਦੂਰ ਦੁਰਾਡੇ ਖਿੱਤਿਆਂ ਤਕ ਵਧਾਈਆਂ ਸਨ। ਉਹ ਇਹ ਭੀ ਜਾਣਦੇ ਸਨ ਕਿ ਉਸ ਦੇ ਖਿਲਾਫ਼ ਕਾਰਵਾਈਆਂ ਕਰਨ ਨਾਲ ਕਸ਼ਮੀਰ ਤੇ ਹਿਮਾਲੀਆ ਦੇ ਖਿੱਤਿਆਂ ਵਿਚ ਸਿੱਖਾਂ ਦੇ ਵਕਾਰ ਅਤੇ ਰਾਜ ਨੂੰ ਬਹੁਤ ਵੱਡਾ ਅਤੇ ਖਤਰਨਾਕ ਧੱਕਾ ਲੱਗੇਗਾ। ਮਹਾਰਾਜਾ ਰਣਜੀਤ ਸਿੰਘ ਬੀਮਾਰ ਪਿਆ ਸੀ ਅਤੇ ਦਰਬਾਰ ਦੀ ਅਸਲੀ ਸ਼ਕਤੀ ਇਸ ਵੇਲੇ ਰਾਜਾ ਗੁਲਾਬ ਸਿੰਘ ਦੇ ਦੋਵੇਂ ਭਰਾਵਾਂ ਰਾਜਾ ਧਿਆਨ ਸਿੰਘ ਅਤੇ ਸੁਚੇਤ ਸਿੰਘ ਦੇ ਹੱਥਾਂ ਵਿਚ ਜਾ ਚੁੱਕੀ ਸੀ। ਇਸ ਲਈ ਜਦ ਕਸ਼ਮੀਰ ਦੇ ਸਿੱਖ ਗਵਰਨਰ ਨੂੰ ਲਾਹੌਰ ਦਰਬਾਰ ਵੱਲੋਂ ਚਿਤਾਵਨੀ ਦਿੱਤੀ ਗਈ ਕਿ ਉਹ ਲਦਾਖ ਵਿਚ ਰਾਜਾ ਗੁਲਾਬ ਸਿੰਘ ਦੀਆਂ ਕਾਰਵਾਈਆਂ ਦੇ ਖ਼ਿਲਾਫ਼ ਦਖ਼ਲ ਦੇਣਾ ਬੰਦ ਕਰ ਦੇਵੇ ਤਾਂ ਸਿੱਖ ਸਰਦਾਰਾਂ ਨੇ ਇਸ ਦੀ ਨਾ ਕੋਈ ਟੀਕਾ ਟਿੱਪਣੀ ਕੀਤੀ ਅਤੇ ਨਾ ਹੀ ਦਖ਼ਲ ਦੇਣ ਦੀ ਕੋਸ਼ਿਸ਼ ਕੀਤੀ।

**ਪਾਦਾਰ ਤੇ ਚੜ੍ਹਾਈ :** ਜ਼ੋਰਾਵਰ ਸਿੰਘ ਨੂੰ ਸੰਨ 1839 ਦੇ ਬਸੰਤ ਮੌਸਮ ਵਿਚ 5,000 ਸਿਪਾਹੀਆਂ ਨੂੰ ਲੈ ਕੇ ਲਦਾਖ ਉੱਤੇ ਨਵੀਂ ਚੜ੍ਹਾਈ ਕਰਨ ਲਈ ਰਾਜਾ ਗੁਲਾਬ ਸਿੰਘ ਨੇ ਹੁਕਮ ਦਿੱਤਾ। ਮਹਾਰਾਜਾ ਰਣਜੀਤ ਸਿੰਘ ਨੇ ਇਸ ਮੁਹਿੰਮ ਦੀ ਮਨਜ਼ੂਰੀ ਭੀ ਰਾਜਾ ਗੁਲਾਬ ਸਿੰਘ ਨੂੰ ਦੇ ਦਿੱਤੀ। ਜ਼ੋਰਾਵਰ ਸਿੰਘ ਪਹਿਲਾਂ ਕਿਸ਼ਤਵਾੜ ਪਹੁੰਚਿਆ ਅਤੇ ਫਿਰ ਉਸ ਨੇ ਪਾਦਾਰ ਵੱਲ ਕੂਚ ਕੀਤਾ। ਉਥੇ ਚੰਬੇ ਦੀਆਂ ਫ਼ੌਜਾਂ ਨੇ ਰਾਜਾ ਗੁਲਾਬ ਸਿੰਘ ਦੇ ਖਿਲਾਫ਼ ਬਗਾਵਤ ਕੀਤੀ ਹੋਈ ਸੀ। ਬਾਗੀਆਂ ਨੇ ਆਪਣੀ ਹਕੂਮਤ ਕਾਇਮ ਕਰ ਲਈ ਸੀ ਅਤੇ ਉਥੇ ਨਿਯੁਕਤ ਕੀਤੇ ਹੋਏ ਡੋਗਰਾ ਫ਼ੌਜੀ ਕਤਲ ਕਰ ਦਿੱਤੇ ਗਏ ਸਨ। ਜ਼ੋਰਾਵਰ ਸਿੰਘ ਨੂੰ ਪਾਦਾਰ ਪਹੁੰਚਣ ਲਈ ਦੋ ਮਹੀਨੇ ਲੱਗੇ। ਦਰਿਆ ਵਿਚ ਹੜ੍ਹ ਆਉਣ ਕਰਕੇ ਉਹ ਦੋ ਮਹੀਨੇ ਹੋਰ ਬਗਾਵਤ ਨੂੰ ਦਬਾ ਨਾ ਸਕਿਆ।

ਅੰਤ ਵਿਚ ਚਤਰਗੜ੍ਹ ਦੇ ਕਿਲ੍ਹੇ ਤੇ ਜ਼ੋਰਾਵਰ ਸਿੰਘ ਨੇ ਕਬਜ਼ਾ ਕਰ ਲਿਆ ਅਤੇ ਉਥੇ ਉਸ ਦੇ 15 ਆਦਮੀ ਸ਼ਹੀਦ ਹੋ ਗਏ। ਦੁਸ਼ਮਣ ਦੇ 30 ਆਦਮੀ ਬੰਦੀ ਬਣਾ ਲਏ ਗਏ। ਚੰਬੇ ਦੇ ਬਾਗੀ ਜਰਨੈਲਾਂ ਦੇ ਨੱਕ ਤੇ ਕੰਨ ਕੱਟ ਦਿੱਤੇ ਗਏ ਅਤੇ ਦੋਸ਼ੀਆਂ ਨੂੰ ਭਿਆਨਕ ਸਜ਼ਾਵਾਂ ਦਿੱਤੀਆਂ ਗਈਆਂ। ਇਸ ਘਟਨਾ ਨਾਲ ਸਾਰੇ ਇਲਾਕੇ ਵਿਚ ਡਰ ਪੈਦਾ ਹੋ ਗਿਆ ਅਤੇ ਉਨ੍ਹਾਂ ਨੇ ਅਧੀਨਗੀ ਇਖਤਿਆਰ ਕਰ ਲਈ। ਇਸ ਤਰ੍ਹਾਂ ਚਤਰਗੜ੍ਹ

ਕਸਬੇ ਤੇ ਜ਼ੋਰਾਵਰ ਸਿੰਘ ਦਾ ਦੁਬਾਰਾ ਕਬਜ਼ਾ ਹੋ ਗਿਆ। ਇਸ ਜਿੱਤ ਦੀ ਖ਼ੁਸ਼ੀ ਵਿਚ ਉਸ ਨੇ ਇਸ ਕਸਬੇ ਦਾ ਨਾਂ ਬਦਲ ਕੇ ਗੁਲਾਬਗੜ੍ਹ ਰਖ ਦਿੱਤਾ ਅਤੇ ਕਿਲ੍ਹੇ ਬੰਦੀ ਲਈ ਫ਼ੌਜ ਰਖਣ ਵਾਸਤੇ ਇਕ ਕਿਲ੍ਹਾ ਬਣਵਾਇਆ।

**ਜ਼ੰਸਕਾਰ ਦੀ ਚੜ੍ਹਾਈ :** ਇਸ ਜਿੱਤ ਤੋਂ ਪਿੱਛੋਂ ਜਰਨੈਲ ਪਾਦਾਰ ਤੋਂ ਫਿਰ ਕਿਸ਼ਤਵਾੜ ਵਾਪਸ ਆ ਗਿਆ। ਉਥੋਂ ਫਿਰ ਉਸ ਨੇ ਵਰਵਾਨ, ਬੋਟਕੋਲ ਦੱਰਾ, ਸੂਰੂ ਅਤੇ ਜ਼ੰਸਕਾਰ ਰਾਹੀ ਲਦਾਖ ਵੱਲ ਚੜ੍ਹਾਈ ਕਰ ਦਿੱਤੀ। ਇਸ ਕੂਚ ਵਿਚ, ਸਖਤ ਠੰਢ ਕਾਰਨ ਜ਼ੰਸਕਾਰ ਦੀਆਂ ਪਹਾੜੀਆਂ ਵਿਚ 25 ਆਦਮੀ ਮਰ ਗਏ ਅਤੇ ਦਸਾਂ ਆਦਮੀਆਂ ਦੇ ਹੱਥ ਤੇ ਪੈਰ ਬਰਫ ਵਿਚ ਗਲ ਜਾਣ ਨਾਲ ਮਾਰੇ ਗਏ।

ਜ਼ੰਸਕਾਰ ਵਿਚ ਪਹੁੰਚਣ ਤੇ ਜ਼ੋਰਾਵਰ ਸਿੰਘ ਨੂੰ ਪਤਾ ਲੱਗਾ ਕਿ ਉਥੋਂ ਦੇ ਸਾਰੇ ਲੋਕ ਡਰਦੇ ਮਾਰੇ ਨਸ ਗਏ ਹਨ। ਜਰਨੈਲ ਜ਼ੋਰਾਵਰ ਸਿੰਘ ਉਸ ਇਲਾਕੇ ਵਿਚ ਅਮਨ ਸ਼ਾਂਤੀ ਰਖਣ ਲਈ ਦੋ ਮਹੀਨੇ ਪਦਮ ਵਿਚ ਹੀ ਠਹਿਰਿਆ। ਉਸ ਨੇ ਉਥੋਂ ਦੇ ਲੋਕਾਂ ਨਾਲ ਬਹੁਤ ਪ੍ਰੇਮ ਅਤੇ ਰਹਿਮ ਦਿਲੀ ਤੇ ਹਮਦਰਦੀ ਵਾਲਾ ਸਲੂਕ ਕੀਤਾ ਜਿਸ ਨਾਲ ਉਸ ਨੇ ਲੋਕਾਂ ਦਾ ਵਿਸ਼ਵਾਸ ਦੁਬਾਰਾ ਜਿੱਤ ਲਿਆ। ਉਸ ਨੇ ਪਿਛਲੇ ਲਗਾਨ ਤੇ ਟੈਕਸ ਦੇ ਬਕਾਏ ਸਾਰੇ ਮੁਆਫ ਕਰ ਦਿੱਤੇ।

**ਲੇਹ ਵਿਚ ਸਾਜ਼ਸ਼ ਦਾ ਖਾਤਮਾ :** ਜਿਸ ਵੇਲੇ ਜਰਨੈਲ ਦੇ ਜ਼ੰਸਕਾਰ ਪਹੁੰਚਣ ਦੀ ਖਬਰ ਦਾ ਲੇਹ ਵਿਚ ਪਤਾ ਲੱਗਾ, ਬਾਗ਼ੀਆਂ ਦੀਆਂ ਸਭ ਯੋਜਨਾਵਾ ਮਿੱਟੀ ਵਿਚ ਮਿਲ ਗਈਆਂ ਕਿਉਂਕਿ ਕਸ਼ਮੀਰ, ਲਹਾਸਾ ਅਤੇ ਸੁਕਰਦੂ ਤੋਂ ਕੋਈ ਵੀ ਫ਼ੌਜੀ ਸਹਾਇਤਾ ਨਾ ਮਿਲੀ ਅਤੇ ਨਾ ਹੀ ਉਸ ਦੀ ਕੋਈ ਆਸ ਹੀ ਜਾਪਦੀ ਸੀ।

ਮਹਾਰਾਜਾ ਰਣਜੀਤ ਸਿੰਘ ਦੇ ਹੁਕਮ ਨਾਲ ਕਸ਼ਮੀਰ ਦੇ ਗਵਰਨਰ ਨੇ ਭੀ ਇਸ ਬਗ਼ਾਵਤ ਨੂੰ ਖ਼ਤਮ ਕਰਾਉਣ ਵਿਚ ਬਹੁਤ ਸਹਿਯੋਗ ਦਿੱਤਾ। ਇਹ ਕਰਨ ਨਾਲ ਦੂਤਾਂ ਦੀਆਂ ਸਾਰੀਆਂ ਸਾਜ਼ਸ਼ਾਂ ਵੀ ਬੰਦ ਹੋ ਗਈਆਂ ਅਤੇ ਬਾਕੀ ਸਾਰੇ ਬਾਗ਼ੀਆਂ ਨੇ ਬਗ਼ਾਵਤ ਦਾ ਖਿਆਲ ਛੱਡ ਦਿੱਤਾ ਅਤੇ ਜ਼ੋਰਾਵਰ ਸਿੰਘ ਦੇ ਦੰਡ ਤੋਂ ਆਪਣੀਆਂ ਜਾਨਾਂ ਬਚਾਉਣ ਲਈ ਯੋਜਨਾਵਾਂ ਬਣਾਉਣ ਲੱਗੇ।

**ਲੇਹ ਵੱਲ ਚੜ੍ਹਾਈ :** ਜਰਨੈਲ ਜ਼ੋਰਾਵਰ ਸਿੰਘ ਨੇ ਰਾਏ ਸਿੰਘ ਅਤੇ ਮੀਆਂ ਤੱਤਾ ਨੂੰ 10,000 ਜਵਾਨ ਦੇ ਕੇ ਜ਼ੰਸਕਾਰ ਤੋਂ ਲੇਹ ਵੱਲ ਭੇਜਿਆ। ਉਨ੍ਹਾਂ ਨੂੰ ਟਸਰਾਪਚੂ ਅਤੇ ਜਾਗੂ ਨਦੀਆਂ ਦੀਆਂ ਵਾਦੀਆ ਦੀ ਰਾਹੀਂ ਹੋ ਕੇ ਡਾਬਰਿੰਗ ਜਾਣ ਦਾ ਹੁਕਮ ਦਿੱਤਾ ਗਿਆ। ਡਾਬਰਿੰਗ ਤੋਂ ਉਨ੍ਹਾਂ ਨੂੰ ਟੋਗਲਾਂਗ ਲਾ ਦੇ ਦੱਰੇ ਨੂੰ ਪਾਰ ਕਰਕੇ ਲੇਹ ਦੇ ਦੱਖਣ ਪੂਰਬ ਵੱਲ ਸਿੰਧ ਵਾਦੀ ਵਿਚ ਦਾਖ਼ਲ ਹੋਣ ਦਾ ਹੁਕਮ ਸੀ। ਇਸ ਮੁਹਿਮ ਦੀ ਖ਼ਬਰ ਸੁਣ ਕੇ ਗਿਆਲਪੋ ਮੋਰੋਪ ਸਟਾਂਚਨ ਨੂੰ ਆਪਣੀ ਨਿੱਜੀ ਰਖਿਆ ਦਾ ਫ਼ਿਕਰ ਪੈ ਗਿਆ। ਉਹ ਜ਼ੋਰਾਵਰ ਸਿੰਘ ਨੂੰ ਆਪਣੀ ਵਫ਼ਾਦਾਰੀ ਜ਼ਾਹਿਰ ਕਰਨ ਲਈ ਉਸ ਨੂੰ ਮਿਲਣ ਦਾ ਬਹਾਨਾ ਕਰਕੇ ਜ਼ੰਸਕਾਰ ਨੂੰ ਤੁਰ ਪਿਆ। ਜਰਨੈਲ ਨੂੰ ਉਸ ਦੀ ਇਸ ਚਾਲ ਵਿਚ ਇਹ ਭਾਸਿਆ ਕਿ ਉਹ ਸਪਿਤੀ ਰਾਹੀਂ, ਉਸ ਤੋਂ ਡਰ ਕੇ ਭੱਜ ਜਾਣ ਦਾ ਇਰਾਦਾ ਰਖਦਾ ਸੀ। ਜਰਨੈਲ ਨੂੰ ਉਸ ਦੀ ਅਸਲੀ ਯੋਜਨਾ ਦਾ ਪਤਾ ਲੱਗ ਗਿਆ। ਇਸ ਲਈ ਉਸ ਨੇ ਰਾਏ

ਸਿੰਘ ਤੇ ਮੀਆਂ ਤੱਤਾ ਨੂੰ ਸਪਿਤੀ ਸਰਹੱਦ ਤਕ ਉਸ ਦਾ ਪਿੱਛਾ ਕਰਨ ਲਈ ਲੁੰਗਟਰਮਾ (Lungtarma) ਤੋਂ ਭੇਜਿਆ। ਉਨ੍ਹਾਂ ਨੇ ਗਿਆਲਪੋ ਨੂੰ ਦੋਲਜ਼ (Doliz) ਦੇ ਸਥਾਨ ਤੇ ਲਦਾਖ ਦੀ ਹੱਦ ਪਾਰ ਕਰਦਿਆਂ ਰੋਕ ਕੇ ਪਕੜ ਲਿਆ। ਉਸ ਨਾਲ ਇਕ ਮਾੜੀ ਜੇਹੀ ਲੜਾਈ ਭੀ ਹੋਈ ਪਰ ਉਸ ਨੂੰ ਫੜ ਲਿਆ ਗਿਆ, ਜਿਸ ਵਿਚ ਦੋਵਾਂ ਪਾਸਿਆਂ ਦੇ ਸੱਤ ਆਦਮੀ ਮਾਰੇ ਗਏ ਉਸ ਨੂੰ ਬੰਦੀ ਬਣਾ ਕੇ ਲਦਾਖ ਲੈ ਜਾਇਆ ਗਿਆ।

ਜਰਨੈਲ ਜ਼ੋਰਾਵਰ ਸਿੰਘ ਨੇ ਖੁਦ ਆਪਣੀ ਫੌਜ ਨਾਲ ਜ਼ਾਂਗਲ (Zangla), ਫੋਟਾਕਸਰ (Photaksar), ਹਿੰਜ਼ੂ (Henzu) ਤੋਂ ਨਿੰਮੂ ਹੁੰਦੇ ਹੋਏ ਲੇਹ ਵੱਲ ਕੂਚ ਕੀਤਾ। ਉਹ ਲੇਹ ਵਿਚ ਤੀਸਰੀ ਵਾਰ ਸੰਨ 1840 ਦੀ ਬਸੰਤ ਰੁੱਤ ਵਿਚ ਬਿਨਾ ਕਿਸੇ ਲੜਾਈ ਦੇ ਪਹੁੰਚ ਗਿਆ। ਮੋਰੁਪ ਸਟਾਂਜ਼ਨ ਨੂੰ ਗੱਦੀ ਤੋਂ ਉਤਾਰ ਦਿੱਤਾ ਗਿਆ ਅਤੇ ਉਸ ਦੇ ਲਗਾਨ ਦੀ ਨਾ ਅਦਾਇਗੀ ਵਜੋਂ ਉਸ ਦੀ ਸਾਰੀ ਜਾਇਦਾਦ ਜ਼ਬਤ ਕਰ ਲਈ ਗਈ। ਬਗਾਵਤ ਦੀ ਉਕਸਾਹਟ ਲਈ ਸਭ ਅਫਸਰਾਂ ਨੂੰ ਕਠੋਰ ਦੰਡ ਦਿੱਤੇ ਗਏ।

ਲਦਾਖ ਨੂੰ ਰਸਮੀ ਤੌਰ ਤੇ ਜੰਮੂ ਸੂਬੇ ਦਾ ਭਾਗ ਬਣਾਇਆ ਗਿਆ। ਮੀਆਂ ਮਾਗਨਾ (Magna) 'ਥਾਣੇਦਾਰ' ਨੂੰ ਲੇਹ ਦਾ ਰਾਜ ਪ੍ਰਬੰਧ ਸੰਭਾਲ ਦਿੱਤਾ ਗਿਆ। ਇਕ ਵਫਾਦਾਰ ਲਦਾਖੀ ਸਿਪਾਹੀ ਅਨ ਪਰੋਗਜਾਣ (An Parogj n) ਨੂੰ ਉਸ ਦੀ ਸਹਾਇਤਾ ਕਰਨ ਲਈ ਨੀਯਤ ਕਰ ਦਿੱਤਾ ਗਿਆ। ਟੰਡਪ ਨਮਗੀਅਲ, ਗੱਦੀ ਤੋਂ ਉਤਾਰੇ ਹੋਏ ਪਹਿਲੇ ਬਾਦਸ਼ਾਹ ਨੂੰ ਲਦਾਖ ਦਾ ਬਰਾਏ ਨਾਮ ਬਾਦਸ਼ਾਹ ਦੁਆਰਾ ਬਣਾ ਦਿੱਤਾ ਗਿਆ ਅਤੇ ਉਸ ਦੇ ਸਾਰੇ ਮਹੱਲ ਇਮਾਰਤਾਂ ਤੇ ਹੋਰ ਨਿੱਜੀ ਜਾਇਦਾਦ ਉਸ ਨੂੰ ਵਾਪਸ ਕਰ ਦਿੱਤੀ ਗਈ। ਉਹ ਕੇਵਲ ਨਾ ਮਾਤਰ ਹੀ ਬਾਦਸ਼ਾਹ ਸੀ ਅਤੇ ਉਸ ਕੋਲ ਕੋਈ ਸਿਆਸੀ ਰਾਜ ਪ੍ਰਬੰਧ ਦੀ ਤਾਕਤ ਨਹੀਂ ਸੀ। ਟੰਡਪ ਨਮਗੀਅਲ ਨੇ ਪਹਿਲਾਂ ਨੀਅਤ ਕੀਤਾ ਹੋਇਆ ਲਗਾਨ 23 ਹਜ਼ਾਰ ਰੁਪਿਆ ਜ਼ੋਰਾਵਰ ਸਿੰਘ ਨੂੰ ਦੇਣ ਦਾ ਪ੍ਰਣ ਕੀਤਾ। ਇਸ ਤੋਂ ਬਾਦ ਉਸ ਨੇ ਲਦਾਖ ਵਿਚ ਨਿਯੁਕਤ ਕੀਤਾ ਹੋਇਆ ਸਿੱਖ ਫੌਜਾਂ ਦਾ ਖਰਚਾ ਭਰਨਾ ਮੰਨ ਲਿਆ।

ਅਧਿਆਇ 8

# ਬਾਲਤਿਸਤਾਨ ਦੀ ਜਿੱਤ

ਕੁਟੱਲਿਆ ਅਨੁਸਾਰ :—"ਜੇਤੂ ਨੂੰ ਆਪਣੀ ਤੇ ਆਪਣੇ ਦੁਸ਼ਮਣ ਦੀ ਤਾਕਤ ਤੇ ਕਮਜ਼ੋਰੀ ਦਾ ਪਤਾ ਹੋਣਾ ਚਾਹੀਦਾ ਹੈ। ਤਾਕਤ, ਸਥਾਨ, ਕੂਚ ਦਾ ਸਮਾਂ, ਫ਼ੌਜ ਦੀ ਭਰਤੀ, ਪੈਸੇ ਦੀ ਹਾਨੀ ਤੇ ਲਾਭ ਅਤੇ ਖ਼ਤਰਿਆਂ ਨੂੰ ਪੱਕੀ ਤਰ੍ਹਾਂ ਜਾਨਣ ਪਿੱਛੋਂ ਉਸ ਨੂੰ ਆਪਣੀ ਫ਼ੌਜ ਨਾਲ ਕੂਚ ਕਰਨਾ ਚਾਹੀਦਾ ਹੈ, ਨਹੀਂ ਤਾਂ ਉਸ ਲਈ ਚੁੱਪ ਹੀ ਚੰਗੀ ਹੈ।"

## ਮੁਹਿੰਮ ਦੇ ਕਾਰਣ

**ਲਦਾਖੀਆਂ ਨੂੰ ਅਧੀਨ ਕਰਨਾ :** ਜਰਨੈਲ ਜ਼ੋਰਾਵਰ ਸਿੰਘ ਨੇ ਲਦਾਖੀਆਂ ਦੀ ਬਗ਼ਾਵਤ ਦੇ ਕਾਰਣਾਂ ਅਤੇ ਉਨ੍ਹਾਂ ਦੀ ਦੁਬਾਰਾ ਆਜ਼ਾਦੀ ਹਾਸਲ ਕਰਨ ਦੀ ਕੁਦਰਤੀ ਅਤੇ ਜ਼ੋਰਦਾਰ ਇੱਛਾ ਨੂੰ ਪੂਰੀ ਤਰ੍ਹਾਂ ਅਨੁਭਵ ਕਰ ਲਿਆ। ਇਸੇ ਲਈ ਉਨ੍ਹਾਂ ਦਾ ਵਿਸ਼ਵਾਸ ਹਾਸਲ ਕਰਨ ਲਈ ਉਸ ਨੇ ਜਨਤਾ ਨਾਲ ਬੜਾ ਪਿਆਰ, ਹਮਦਰਦੀ ਅਤੇ ਰਹਿਮ ਦਿਲੀ ਦਾ ਵਰਤਾਓ ਕੀਤਾ। ਉਨ੍ਹਾਂ ਦੇ ਧਾਰਮਿਕ ਸਥਾਨਾਂ ਵਿਚ ਜਾ ਕੇ ਪਬਲਿਕ ਤੌਰ ਤੇ ਪੂਜਾ ਕੀਤੀ ਅਤੇ ਕੀਮਤੀ ਚੜ੍ਹਾਵੇ ਚੜ੍ਹਾ ਕੇ ਲਦਾਖੀ ਲਾਮਿਆਂ ਦਾ ਵੀ ਦਿਲ ਜਿੱਤ ਲਿਆ। ਬੋਧੀ ਜਨਤਾ ਹੁਣ ਉਸ ਨੂੰ ਲਦਾਖ ਦਾ ਹੀ ਬੋਧੀ ਸ਼ਹਿਰੀ ਸਮਝਣ ਲੱਗ ਪਈ। ਇਹ ਉਸ ਦੀ ਉੱਚ-ਨੀਤੀ ਦਾ ਸਦਕਾ ਸੀ। ਪਰ ਲਦਾਖੀ ਆਗੂ ਮੋਰੇਪ ਟਾਸ਼ੀ, ਬਾਂਕਾ ਦਾ ਕਾਹਲੋਂ, ਚੰਗਸਤਬਦਾਨ ਤੇ ਬਾਜ਼ਗੋ ਦਾ ਕਾਹਲੋਂ ਸਿੱਖਾਂ ਦੇ ਖਿਲਾਫ਼ ਸਨ। ਉਹ ਸਿੱਖਾਂ ਨਾਲ ਸੰਨ 1834 ਦੀ ਕੀਤੀ ਹੋਈ ਹਾਨੀ-ਕਾਰਕ ਸੰਧੀ ਕਰਕੇ ਟੰਡਪ ਨਮਗੀਅਲ ਦੇ ਖਿਲਾਫ਼ ਗੰਦਾ ਗੰਦ ਰਹੇ ਸਨ ਅਤੇ ਅੰਦਰੋਂ ਅੰਦਰੀ ਬਗ਼ਾਵਤ ਦੀਆਂ ਤਿਆਰੀਆਂ ਕਰ ਰਹੇ ਸਨ। ਇਨ੍ਹਾਂ ਆਗੂਆਂ ਨੇ ਖਾਲਸਾ ਰਾਜ ਨੂੰ ਲਦਾਖ ਵਿਚੋਂ ਖ਼ਤਮ ਕਰਨ ਲਈ ਸੁਕਾਰਦੂ ਦੇ ਹੁਕਮਰਾਨ ਅਹਿਮਦ ਸ਼ਾਹ ਨਾਲ ਵੀ ਗੱਲ-ਬਾਤ ਕੀਤੀ ਹੋਈ ਸੀ। ਉਹ ਹਿਮਾਲੀਆ ਦੇ ਉੱਤਰੀ ਕਸ਼ਮੀਰ ਤੋਂ ਪਾਰ ਦੇ ਖਿੱਤਿਆਂ ਵਿਚ ਖਾਲਸਾ ਹਕੂਮਤ ਦੇ ਖਿਲਾਫ਼ ਇਕ ਗੱਠ ਜੋੜ ਕਰਨ ਵਾਸਤੇ ਉਸ ਦੀ ਸਹਾਇਤਾ ਪ੍ਰਾਪਤ ਕਰਨ ਲਈ ਜਤਨ ਕਰ ਰਹੇ ਸਨ। ਜ਼ੋਰਾਵਰ ਸਿੰਘ ਇਸ ਖ਼ਤਰਨਾਕ ਸਾਜ਼ਸ਼ ਤੋਂ ਹੁਸ਼ਿਆਰ ਹੋ ਚੁੱਕਾ ਸੀ। ਇਸ ਵਾਸਤੇ ਉਸ ਨੇ ਉਨ੍ਹਾਂ ਦੀਆਂ ਖ਼ਤਰਨਾਕ ਰੁਚੀਆਂ ਅਤੇ ਸ਼ਕਤੀਆਂ ਦਾ ਰੁਖ ਮੋੜਨ ਵਾਸਤੇ ਲਦਾਖੀਆਂ ਦੇ ਲਈ ਕੁਝ ਲਾਭਦਾਇਕ ਅਤੇ ਉਸਾਰੂ ਕੰਮਾਂ ਦੀ ਯੋਜਨਾ ਲਾਗੂ ਕਰਨ ਵਾਸਤੇ ਮਨਸੂਬਾ ਬਣਾਇਆ। ਉਸ ਨੇ ਨਾਲ ਹੀ ਖੁਲ੍ਹੇ ਤੌਰ ਤੇ ਲਦਾਖੀਆਂ ਨੂੰ ਦੱਸ ਦਿੱਤਾ ਕਿ ਉਹ ਹਿੰਦੂ ਹੋਣ ਕਰਕੇ ਉਨ੍ਹਾਂ ਦਾ ਦੋਸਤ ਸੀ ਪਰ ਮੁਸਲਮਾਨ ਹੁਕਮਰਾਨ ਉਨ੍ਹਾਂ ਦੇ ਸਦੀਵੀ ਦੁਸ਼ਮਣ ਸਨ। ਉਹ ਬਾਲਤਿਸਤਾਨ ਦੀ ਮੁਹਿੰਮ ਉਨ੍ਹਾਂ ਦੇ ਭਲੇ ਲਈ ਅਤੇ ਉਨ੍ਹਾਂ

ਦੇ ਦੁਸ਼ਮਣ ਨੂੰ ਬਰਬਾਦ ਕਰਨ ਲਈ ਭੇਜ ਰਿਹਾ ਹੈ। ਉਸ ਨੇ ਉਨ੍ਹਾਂ ਨੂੰ ਦੱਸਿਆ ਕਿ ਉਹ ਬਾਲਟੀਆ ਦੇ ਲਦਾਖ ਉੱਤੇ ਹਮਲਾ ਕਰਨ ਦੀ ਯੋਜਨਾ ਨੂੰ ਸਦਾ ਵਾਸਤੇ ਕੁਚਲ ਦੇਣਾ ਚਾਹੁੰਦਾ ਹੈ। ਇਹ ਅਨਜਾਣ ਅਤੇ ਸਿੱਧੇ ਸਾਧੇ ਲਦਾਖੀ ਲੋਕ ਜਰਨੈਲ ਦੇ ਚਤੁਰ ਪ੍ਰਚਾਰ ਦੀ ਚਾਲ ਵਿਚ ਆ ਗਏ। ਉਹ ਅੱਗੇ ਹੀ ਮਜ਼ਬੂਤ, ਕਟੜ ਅਤੇ ਸ਼ਕਤੀਸ਼ਾਲੀ ਬਾਲਤੀ ਗੁਆਂਢੀਆਂ ਨੂੰ ਨਫ਼ਰਤ ਕਰਦੇ ਸਨ ਜਿਨ੍ਹਾਂ ਨੇ ਕਿ ਭੂਤ ਵਿਚ ਲਦਾਖ ਤੇ ਕਈ ਵਾਰ ਹਮਲਾ ਕੀਤਾ ਸੀ ਤੇ ਲੁੱਟਿਆ ਸੀ। ਉਨ੍ਹਾਂ ਨੂੰ ਯਕੀਨ ਹੋ ਗਿਆ ਕਿ ਜ਼ੋਰਾਵਰ ਸਿੰਘ ਉਨ੍ਹਾਂ ਦੇ ਦੁਸ਼ਮਣ ਨੂੰ ਬਰਬਾਦ ਕਰਨ ਵਾਸਤੇ ਫ਼ੌਜ ਭੇਜ ਰਿਹਾ ਹੈ।

ਉਸ ਨੇ ਤਕਰੀਬਨ 7,000 ਲਦਾਖੀ ਖਿਲਰੀ ਹੋਈ ਫ਼ੌਜ ਦੇ ਸਿਪਾਹੀਆਂ ਨੂੰ ਇਕੱਠਾ ਕੀਤਾ। ਉਨ੍ਹਾਂ ਦੀ ਅਗਵਾਈ ਉਸ ਨੇ ਮਸ਼ਹੂਰ ਲਦਾਖੀ ਕਮਾਂਡਰ ਕਾਹਲੋਂ ਪੰਖੋਪਾ ਨੂੰ ਸੌਂਪ ਦਿੱਤੀ। ਉਸ ਨੇ ਗਿਆਲਪੋ ਟੰਡਪ ਨਮਗੀਅਲ ਨੂੰ ਵੀ ਬੇਨਤੀ ਕੀਤੀ ਕਿ ਉਹ ਆਪਣੀ ਫ਼ੌਜ ਨੂੰ ਕੌਮ ਦੀ ਖ਼ਾਤਰ ਆਪਣੀ ਕੌਮੀ ਫ਼ੌਜ ਦੀ ਸ਼ਕਲ ਸੂਰਤ ਦੇਵੇ। ਜਰਨੈਲ ਇਸ ਲਦਾਖੀ ਫ਼ੌਜ ਦੀ ਵਰਤੋਂ ਬਾਲਤਿਸਤਾਨ ਦੇ ਇਲਾਕੇ ਨੂੰ ਜਿੱਤਣ ਵਾਸਤੇ ਕਰਨਾ ਚਾਹੁੰਦਾ ਸੀ। ਉਹ ਇਸ ਲਦਾਖੀ ਫ਼ੌਜ ਨੂੰ ਲਦਾਖ ਤੋਂ ਬਾਹਰ ਇਸ ਲਈ ਭੀ ਰਖਣਾ ਚਾਹੁੰਦਾ ਸੀ ਤਾਂ ਕਿ ਕਿਤੇ ਇਹ ਫ਼ੌਜ ਉਸ ਦੀ ਬਾਲਤਿਸਤਾਨ ਦੀ ਮੁਹਿੰਮ ਦੇ ਸਮੇਂ ਉਸ ਦੀ ਗ਼ੈਰ-ਹਾਜ਼ਰੀ ਦਾ ਫ਼ਾਇਦਾ ਉਠਾ ਕੇ ਉਸ ਦੇ ਖ਼ਿਲਾਫ਼ ਬਗ਼ਾਵਤ ਨਾ ਫੈਲਾ ਦੇਵੇ। ਇਸ ਲਈ ਉਹ ਆਪਣੀ ਗ਼ੈਰ-ਹਾਜ਼ਰੀ ਵਿਚ ਲਦਾਖੀਆਂ ਨੂੰ ਉਨ੍ਹਾਂ ਦੇ ਦੇਸ਼ ਤੋਂ ਦੂਰ ਰਖਣਾ ਚਾਹੁੰਦਾ ਸੀ ਅਤੇ ਉਹ ਇਸ ਮੰਤਵ ਵਿਚ ਕਾਮਯਾਬ ਹੋ ਗਿਆ। ਲਦਾਖੀਆਂ ਨੇ ਬੜੇ ਉਤਸ਼ਾਹ ਨਾਲ ਉਸ ਦੀ ਅਗਵਾਈ ਥੱਲੇ ਫ਼ੌਜ ਨੂੰ ਤਰਤੀਬ ਤੇ ਸਿਖਲਾਈ ਦਿੱਤੀ।

**ਸੁਕਾਰਦੂ ਵਿਚ ਘਰੇਲੂ ਝਗੜੇ :** ਸੁਕਾਰਦੂ ਦੀ ਮੁਹਿੰਮ ਦਾ ਫ਼ੌਰੀ (Immediate) ਕਾਰਣ ਜਰਨੈਲ ਜ਼ੋਰਾਵਰ ਸਿੰਘ ਦਾ ਮੁਹੰਮਦ ਸ਼ਾਹ ਨੂੰ ਉਸ ਦੇ ਪਿਤਾ ਸੁਕਾਰਦੂ ਦੇ ਰਾਜੇ ਦੇ ਪੰਜੇ ਵਿਚੋਂ ਛੁਡਾਉਣਾ ਸੀ ਅਤੇ ਉਸ ਨੂੰ ਸੁਕਾਰਦੂ ਦੀ ਗੱਦੀ ਤੇ ਬਿਠਾਉਣਾ ਸੀ। ਮੁਹੰਮਦ ਸ਼ਾਹ ਸੰਨ 1833 ਵਿਚ ਜੰਸਕਾਰ ਦੇ ਸਥਾਨ ਤੇ ਜਰਨੈਲ ਨੂੰ ਮਿਲਣ ਆਇਆ ਸੀ। ਉਸ ਨੇ ਉਸ ਵੇਲੇ ਜਰਨੈਲ ਕੋਲ ਆਪਣੇ ਪਿਤਾ ਦੇ ਭੈੜੇ ਵਰਤਾਉ ਅਤੇ ਬੇਇਨਸਾਫ਼ੀ ਦੀ ਸ਼ਕਾਇਤ ਕੀਤੀ ਸੀ। ਮੁਹੰਮਦ ਸ਼ਾਹ ਸੁਕਾਰਦੂ ਦੇ ਰਾਜੇ ਦਾ ਸਭ ਤੋਂ ਵੱਡਾ ਪੁੱਤਰ ਸੀ ਅਤੇ ਉਹ ਸੁਕਾਰਦੂ ਦੇ ਰਾਜ ਦਾ ਕਾਨੂੰਨੀ ਤੌਰ ਤੇ ਵਾਰਸ ਸੀ। ਪਰ ਉਸ ਦੇ ਪਿਤਾ ਨੇ ਆਪਣੀ ਦੂਸਰੀ ਪਤਨੀ ਦੇ ਛੋਟੇ ਲੜਕੇ ਨੂੰ ਇਸ ਦੀ ਥਾਂ ਤਖ਼ਤ ਦਾ ਵਾਰਸ ਨਿਯੁਕਤ ਕਰ ਦਿੱਤਾ ਸੀ। ਇਸ ਵਾਸਤੇ ਸੁਕਾਰਦੂ ਦੀ ਰਿਆਸਤ ਵਿਚ ਕਾਫ਼ੀ ਅੰਦਰੂਨੀ ਕਸ਼ਮਕਸ਼ ਸੀ ਅਤੇ ਲੋਕ ਅਸੰਤੁਸ਼ਟ ਸਨ। ਜਨਤਾ ਭੀ ਸੁਕਾਰਦੂ ਦੇ ਰਾਜੇ ਦੇ ਇਸ ਫ਼ੈਸਲੇ ਤੇ ਖ਼ੁਸ਼ ਨਹੀਂ ਸੀ। ਮੁਹੰਮਦ ਸ਼ਾਹ ਨੇ ਆਪਣੀ ਪਦਵੀ ਪ੍ਰਾਪਤ ਕਰਨ ਲਈ ਜਰਨੈਲ ਤੋਂ ਸਹਾਇਤਾ ਲਈ ਬੇਨਤੀ ਕੀਤੀ। ਜਰਨੈਲ ਉਸ ਵੇਲੇ ਆਪਣਾ ਧਿਆਨ ਕੇਵਲ ਲਦਾਖ ਦੀ ਜਿੱਤ ਤੋਂ ਪਰੇ ਨਹੀਂ ਸੀ ਕਰਨਾ ਚਾਹੁੰਦਾ ਅਤੇ ਉਹ ਬਾਲਤਿਸਤਾਨ ਦੇ ਅੰਦਰੂਨੀ ਮਾਮਲਿਆਂ ਵਿਚ ਦਖ਼ਲ ਦੇ ਕੇ ਆਪਣੀ ਫ਼ੌਜ ਨੂੰ ਖਿਲਾਰਨਾ ਨਹੀਂ ਸੀ ਚਾਹੁੰਦਾ। ਨਾ ਹੀ ਖ਼ਾਲਸਾ ਦਰਬਾਰ ਵੱਲੋਂ ਉਸ ਨੂੰ ਇਸ ਦੀ ਇਜਾਜ਼ਤ ਸੀ। ਉਸ ਨੇ ਮੁਹੰਮਦ ਸ਼ਾਹ ਨੂੰ ਵਿਸ਼ਵਾਸ

ਦਿਵਾਇਆ ਸੀ ਕਿ ਵੇਲਾ ਆਉਣ ਤੇ ਉਸ ਦੀ ਮਦਦ ਕੀਤੀ ਜਾਵੇਗੀ। ਜਰਨੈਲ ਜ਼ੋਰਾਵਰ ਸਿੰਘ ਨੇ ਮੁਹੰਮਦ ਸ਼ਾਹ ਨੂੰ ਮੂਰੂ ਵਿਚ ਹੀ ਠਹਿਰਨ ਦੀ ਸਲਾਹ ਦਿੱਤੀ ਅਤੇ ਉਸ ਦੇ ਉਥੇ ਠਹਿਰਨ ਲਈ ਸਭ ਬੰਦੋਬਸਤ ਕਰ ਦਿੱਤੇ। ਇਥੇ ਉਹ ਲਗਭਗ ਦੋ ਸਾਲ ਤਕ ਠਹਿਰਿਆ। ਇਸ ਦੇ ਮਗਰੋਂ ਉਸ ਨੂੰ ਲੇਹ ਭੇਜ ਦਿੱਤਾ ਗਿਆ ਅਤੇ ਨਾਲ ਹੀ ਹਦਾਇਤ ਕੀਤੀ ਗਈ ਕਿ ਉਹ ਖਾਲਸਾ ਫ਼ੌਜ ਦੇ ਸੁਕਾਰਦੂ ਵਿਚ ਦਾਖਲ ਹੋਣ ਲਈ ਅਨੁਕੂਲ ਸਮੇਂ ਦੀ ਉਡੀਕ ਕਰੇ। ਸੰਨ 1839 ਵਿਚ ਜਦ ਮੋਰੂਪ ਸਟਾਂਜ਼ਨ ਤੇ ਉਸ ਦੇ ਵਜ਼ੀਰ ਰਾਜਾ ਗੁਲਾਬ ਸਿੰਘ ਦੇ ਖ਼ਿਲਾਫ਼ ਬਗ਼ਾਵਤ ਕਰਨ ਦੀ ਯੋਜਨਾ ਬਣਾ ਰਹੇ ਸਨ ਤਾਂ ਉਨ੍ਹਾਂ ਨੇ ਸੁਕਾਰਦੂ ਦੇ ਰਾਜਾ ਅਹਿਮਦਸ਼ਾਹ ਨਾਲ ਦੋਸਤੀ ਬਣਾਉਣ ਲਈ ਉਸ ਨੂੰ ਇਹ ਸੂਚਨਾ ਦਿੱਤੀ ਕਿ ਉਨ੍ਹਾਂ ਨੂੰ ਇਸ ਗੱਲ ਵਿਚ ਕਈ ਇਤਰਾਜ਼ ਨਹੀਂ ਹੋਵੇਗਾ ਜੇ ਕਰ ਲੋਕ ਮੁਹੰਮਦ ਸ਼ਾਹ ਨੂੰ ਜ਼ਬਰਦਸਤੀ ਲੇਹ ਵਿਚੋਂ ਚੁੱਕ ਕੇ ਲੈ ਜਾਣ। ਅਹਿਮਦ ਸ਼ਾਹ ਨੇ ਸੂਚਨਾ ਅਨੁਸਾਰ ਲੇਹ ਵੱਲ ਆਪਣੇ ਆਦਮੀ ਭੇਜ ਦਿੱਤੇ। ਉਨ੍ਹਾਂ ਨੇ ਮੁਹੰਮਦ ਸ਼ਾਹ ਨੂੰ ਪਕੜ ਲਿਆ ਅਤੇ ਬੰਦੀ ਬਣਾ ਕੇ ਸੁਕਾਰਦੂ ਲੈ ਗਏ, ਜਿਥੇ ਉਸ ਨੂੰ ਤਸੀਹੇ ਦਿੱਤੇ ਗਏ ਅਤੇ ਤੰਗ ਕਰਨ ਤੋਂ ਬਾਅਦ ਨਜ਼ਰਬੰਦ ਕਰ ਦਿੱਤਾ ਗਿਆ।

ਜਰਨੈਲ ਜ਼ੋਰਾਵਰ ਸਿੰਘ ਨੂੰ ਇਸ ਉੱਤੇ ਕੀਤੇ ਅਤਿਆਚਾਰ ਦਾ ਵੀ ਪਤਾ ਲੱਗ ਗਿਆ। ਉਸ ਨੇ ਅਹਿਮਦਸ਼ਾਹ ਨੂੰ ਇਕ ਚਿਤਾਵਨੀ ਭੇਜੀ ਕਿ ਮੁਹੰਮਦ ਸ਼ਾਹ ਖਾਲਸਾ ਦਰਬਾਰ ਦਾ ਸ਼ਹਿਰੀ ਸੀ। ਇਸ ਲਈ ਉਸ ਨੂੰ ਲੇਹ ਵਿਚੋਂ ਜ਼ਬਰਦਸਤੀ ਚੁੱਕ ਕੇ ਲੈ ਜਾਣ ਦਾ ਅਹਿਮਦ ਸ਼ਾਹ ਨੂੰ ਕੋਈ ਹੱਕ ਨਹੀਂ ਸੀ। ਉਸ ਨੇ ਮੰਗ ਕੀਤੀ ਕਿ ਉਹ ਮੁਹੰਮਦ ਸ਼ਾਹ ਨੂੰ ਝਟ ਪਟ ਲੇਹ ਵਾਪਸ ਭੇਜ ਦੇਵੇ, ਨਹੀਂ ਤਾਂ ਖਾਲਸਾ ਫ਼ੌਜ ਉਸ ਨੂੰ ਛੁਡਾਉਣ ਲਈ ਸੁਕਾਰਦੂ ਤੇ ਹਮਲਾ ਕਰ ਦੇਵੇਗੀ। ਅਹਿਮਦਸ਼ਾਹ ਨੇ ਇਸ ਚਿਤਾਵਨੀ ਦਾ ਕੋਈ ਉੱਤਰ ਨਾ ਦਿੱਤਾ। ਜ਼ੋਰਾਵਰ ਸਿੰਘ ਲਦਾਖੀ ਸਿਪਾਹੀਆਂ ਨੂੰ ਉਨ੍ਹਾਂ ਦੇ ਮੁਸਲਮਾਨ ਗੁਆਂਢੀਆਂ ਨਾਲ ਲੜਾਉਣਾ ਚਾਹੁੰਦਾ ਸੀ। ਉਸ ਦੇ ਖਿਆਲ ਵਿਚ ਇਸ ਲੜਾਈ ਦੇ ਬਾਅਦ ਬਾਲਟੀਆ ਤੇ ਲਦਾਖੀਆਂ ਵਿਚ ਪੱਕੀ ਦੁਸ਼ਮਣੀ ਪੈ ਜਾਵੇਗੀ ਅਤੇ ਉਹ ਇਕੱਠੇ ਹੋ ਕੇ ਖਾਲਸਾ ਹਕੂਮਤ ਦੇ ਖ਼ਿਲਾਫ਼ ਦੁਬਾਰਾ ਬਗ਼ਾਵਤ ਨਹੀਂ ਕਰ ਸਕਣਗੇ।

**ਮੁਹਿੰਮ ਦੀ ਯੋਜਨਾ :** ਜਰਨੈਲ ਜ਼ੋਰਾਵਰ ਸਿੰਘ ਨੇ ਬਾਲਤਿਸਤਾਨ ਦੇ ਇਲਾਕੇ ਦੀ, ਉੱਥਰ ਜਾਣ ਵਾਲੇ ਸਾਰੇ ਰਸਤਿਆਂ ਦੀ ਕਠਿਨ ਹਾਲਤ ਦੀ ਅਤੇ ਬਾਲਟੀਆਂ ਦੇ ਲੜਾਈ ਲਈ ਜੋਸ਼ ਤੇ ਮਜ਼੍ਹਬੀ ਜਨੂਨ ਦੀ ਬਾਬਤ ਜਾਣਕਾਰੀ ਹਾਸਿਲ ਕਰ ਲਈ ਸੀ। ਉਹ ਸੁਕਾਰਦੂ ਤੇ ਹਮਲਾ ਕਰਨ ਤੋਂ ਪਹਿਲਾਂ ਇਹ ਚਾਹੁੰਦਾ ਸੀ ਕਿ ਸੁਕਾਰਦੂ ਦੀਆਂ ਫ਼ੌਜਾਂ ਉੱਤੇ ਇਕੋ ਸਮੇਂ ਦੋ ਤਰਫਾ ਹਮਲਾ ਕਰਕੇ ਉਨ੍ਹਾਂ ਦੀ ਫ਼ੌਜ ਦਾ ਇਕੱਠ ਤੋੜ ਦਿੱਤਾ ਜਾਵੇ ਅਤੇ ਉਨ੍ਹਾਂ ਦੀ ਫ਼ੌਜ ਨੂੰ ਤਿੱਤਰ-ਬਿੱਤਰ ਕੀਤਾ ਜਾਵੇ। ਸੁਕਾਰਦੂ ਨੂੰ ਇਕ ਰਸਤਾ ਨੁਬਰਾ ਦੀ ਵਾਦੀ ਵਿਚ ਚੋਰ ਬਾਟਲਾ ਦੇ ਦੱਰੇ ਰਾਹੀਂ ਸਿੰਧ ਦਰਿਆ ਦੀ ਵਾਦੀ ਵਿਚੋਂ ਦਾਖਿਲ ਹੁੰਦਾ ਸੀ। ਲੇਹ ਤੋਂ ਖਾਲਸੀ ਤਕ ਦੋਵੇਂ ਰਸਤੇ ਇਕੱਠੇ ਹੀ ਸਿੰਧ ਦਰਿਆ ਦੇ ਨਾਲ ਨਾਲ ਆਉਂਦੇ ਹਨ, ਉਥੋਂ ਆ ਕੇ ਇਕ ਰਸਤਾ ਕਾਰਗਿਲ ਨੂੰ ਦਰਿਆ ਸਿੰਧ ਪਾਰ ਕਰਕੇ ਲਾਮਾਯਾਰੂ ਦੇ ਥਾਣੀ ਚਲਿਆ ਜਾਂਦਾ ਹੈ। ਦੂਸਰਾ ਰਸਤਾ ਸਿੰਧ ਦੇ ਨਾਲ ਨਾਲ ਕੋਈ 30 ਮੀਲ ਪੱਛਮ

ਵੱਲ ਜਾ ਕੇ ਉੱਤਰ ਵੱਲ ਨੂੰ ਹਨੂੰ ਦੀ ਨਦੀ ਦੇ ਨਾਲ ਨਾਲ ਚੋਰ ਬਾਟਲਾ ਥਾਣੀ ਹੋ ਕੇ ਨੁਬਰਾ ਦੀ ਵਾਦੀ ਨੂੰ ਚਲਿਆ ਜਾਂਦਾ ਹੈ।

ਸੁਕਾਰਦੂ ਦਾ ਕਿਲ੍ਹਾ ਇਕ ਬੜੀ ਉੱਚੀ ਪਹਾੜੀ ਉੱਤੇ ਹੈ ਅਤੇ ਦਰਿਆ ਸਿੰਧ ਅਤੇ ਨੁਬਰਾ ਦੇ ਸੰਗਮ ਦੇ ਪੱਛਮ ਵੱਲ ਹੈ। ਇਕ ਤਰਫ ਇਸ ਦੇ ਦਰਿਆ ਸਿੰਧ ਟੱਕਰ ਖਾਂਦਾ ਹੈ ਅਤੇ ਬਾਕੀ ਤਰਫਾਂ ਤੋਂ ਇਸ ਦੀ ਚੜ੍ਹਾਈ ਖੜ੍ਹੀਆਂ ਉੱਚੀਆਂ ਚਟਾਨਾਂ ਉੱਤੋਂ ਦੀ ਹੈ। ਦੂਸਰਾ ਰਸਤਾ ਕਾਰਗਿਲ ਤੋਂ ਸੁਕਾਰਦੂ ਨੂੰ ਸਿੰਗੋ ਦੇ ਨਾਲ ਨਾਲ ਜਾਂਦਾ ਹੈ। ਸੁਕਾਰਦੂ ਤੇ ਹਮਲਾ ਕਰਨ ਤੋਂ ਪਹਿਲਾਂ ਜ਼ੋਰਾਵਰ ਸਿੰਘ ਪੁਰੀਗ ਵਿਚ ਬਗਾਵਤ ਤੇ ਗੜ ਬੜ ਨੂੰ ਵੀ ਦਬਾਉਣਾ ਚਾਹੁੰਦਾ ਸੀ। ਉਸ ਨੇ ਆਪਣੇ ਬਾਲਤਿਸਤਾਨ ਵੱਲ ਆਵਾਜਾਈ ਦੇ ਸਾਰੇ ਰਸਤਿਆਂ ਅਤੇ ਲਦਾਖ ਵਿਚ ਸੂਰੂ ਦੇ ਅੱਡਿਆਂ ਦੀ ਸੁਕਾਰਦੂ ਦੇ ਹਮਲੇ ਸਮੇਂ ਪਿੱਛੋਂ ਤੇ ਪਾਸਿਆਂ ਤੋਂ ਪੂਰੀ ਰੱਖਿਆ ਕਰਨ ਦਾ ਇੰਤਜ਼ਾਮ ਕਰਨਾ ਸੀ। ਕੁਟਲਿਆ ਨੇ ਇਸ ਬਾਰੇ ਇਹ ਸੁਝਾਓ ਦਿੱਤਾ ਹੈ : "ਪਿਛਲੇ ਹਿੱਸੇ ਵਿਚ ਮਾੜੀ ਜਿਹੀ ਗੜਬੜ ਅਤੇ ਅਗਲੇ ਵਿਚ ਭਾਰੀ ਜਿੱਤ ਦੋਹਾਂ ਗੱਲਾਂ ਵਿਚੋਂ ਪਿਛਲੀ ਗੜਬੜ ਜ਼ਿਆਦਾ ਖ਼ਤਰਨਾਕ ਹੈ।"

**ਲੜਾਈ ਦੀ ਤਿਆਰੀ :** ਜਰਨੈਲ ਨੇ ਨਵੰਬਰ 1839 ਦੇ ਅਖੀਰ ਵਿਚ 18,000 ਜਵਾਨਾਂ ਦੀ ਫੌਜ ਲੇਹ ਦੇ ਸਥਾਨ ਤੇ ਇਕੱਠੀ ਕੀਤੀ। ਇਨ੍ਹਾਂ ਵਿਚੋਂ ਖ਼ਾਲਸਾ ਫ਼ੌਜ ਦੀ ਗਿਣਤੀ 5,000 ਸੀ ਅਤੇ ਬਾਕੀ ਨਵੇਂ ਭਰਤੀ ਕੀਤੇ ਗਏ ਬਾਲਟੀ ਤੇ ਲਦਾਖੀ ਸਿਪਾਹੀ ਸਨ। ਉਸ ਨੇ ਸਾਰੀ ਫ਼ੌਜ ਨੂੰ ਸਿੰਧ ਵਾਦੀ ਦੇ ਨਾਲ ਨਾਲ ਹਨੂੰ ਤਕ ਇਕੱਠੇ ਲੈ ਜਾਣ ਦਾ ਫੈਸਲਾ ਕੀਤਾ ਜੋ ਲੇਹ ਤੋਂ 80 ਮੀਲ ਦੇ ਫ਼ਾਸਲੇ ਤੇ ਪੱਛਮ ਵੱਲ ਸੀ। ਉਥੇ ਪਹੁੰਚ ਕੇ ਉਸ ਨੇ ਆਪਣੀ ਫ਼ੌਜ ਨੂੰ ਦੋ ਹਿੱਸਿਆਂ ਵਿਚ ਵੰਡਣ ਦੀ ਯੋਜਨਾ ਬਣਾਈ :—

(ੳ) **ਲਦਾਖੀ ਫ਼ੌਜ :** ਹਨੂੰ ਤੋਂ ਚੋਰ ਬਾਟਲਾ ਦੇ ਰਾਹੀਂ ਨੁਬਰਾ ਵਾਦੀ ਵਿਚੋਂ ਸੁਕਾਰਦੂ ਨੂੰ ਜਾਣਾ ਸੀ।

(ਅ) **ਖ਼ਾਲਸਾ ਫ਼ੌਜ :** ਹਨੂੰ ਤੋਂ ਸਿੰਧ ਨੂੰ ਪਾਰ ਕਰਕੇ ਕਾਰਗਿਲ, ਜੋਕਰ ਪਹਾੜੀ, ਛਛੋਤਾਂਗ, ਮੋਰੋਲ ਤੋਂ ਹੁੰਦਿਆਂ ਹੋਇਆਂ ਇਹ ਦੋਵੇਂ ਫ਼ੌਜਾਂ ਸੁਕਾਰਦੂ ਦੀ ਲੜਾਈ ਲਈ ਗੋਲ ਦੇ ਸਥਾਨ ਤੇ ਇਕੱਠੀਆਂ ਹੋਣੀਆਂ ਸਨ। ਲਦਾਖੀ ਫੌਜ ਨੂੰ ਆਪਣੇ ਭਰੋਸੇਯੋਗ ਕਮਾਂਡਰਾਂ ਮਹੀਨ ਸ਼ਾਹ ਜੀ ਅਤੇ ਮੀਆਂ ਨਿਧਾਨ ਸਿੰਘ ਦੀ ਅਗਵਾਈ ਥੱਲੇ ਰਖਿਆ ਗਿਆ। ਇਸ ਨੇ ਨੁਬਰਾ ਵਾਦੀ ਵਿਚ ਜਾਣ ਲਈ ਹਨੂੰ ਤੋਂ ਲਦਾਖ ਦੀਆਂ ਪਹਾੜੀਆਂ ਪਾਰ ਕਰਕੇ, ਚੋਰ ਬਾਟਲਾ ਦਾ ਦੱਰਾ (15,700 ਫੁੱਟ) ਲੰਘਣਾ ਸੀ। ਇਸ ਦਾ ਮਨੋਰਥ ਪੀਅਨ ਤੇ ਕਬਜ਼ਾ ਕਰਕੇ ਖਪਾਲੂ ਤੇ ਚੜ੍ਹਾਈ ਕਰਨਾ ਸੀ। ਇਸ ਫ਼ੌਜ ਦੀ ਸਹਾਇਤਾ ਕਰਨ ਦਾ ਇਕਰਾਰ ਰਾਜਾ ਦੌਲਤ ਖ਼ਾਨ ਨੇ ਜੋ ਖਪਾਲੂ ਦੇ ਤਖ਼ਤ ਦਾ ਵਾਰਸ ਸੀ ਕੀਤਾ ਹੋਇਆ ਸੀ। ਉਸ ਨੇ ਆਪਣੀਆਂ ਫ਼ੌਜਾਂ ਪਾਨਾ ਮਾਕ ਦੇ ਖਿੱਤੇ ਵਿਚ ਨੁਬਰਾਵਾਦੀ ਅੰਦਰ ਇਕੱਠੀਆਂ ਕੀਤੀਆਂ ਹੋਈਆਂ ਸਨ ਅਤੇ ਉਹ ਲਦਾਖੀ ਫ਼ੌਜ ਦਾ ਇੰਤਜ਼ਾਮ ਕਰ ਰਹੀਆਂ ਸਨ। ਉਸ ਨੇ ਟਰਟੱਕ ਦੀ ਦਿਸ਼ਾ ਵੱਲੋਂ ਪੀਅਨ ਵਿਚ ਦੁਸ਼ਮਣ ਦੀਆਂ ਫ਼ੌਜਾਂ ਦੇ ਪਿੱਛੋਂ ਦੀ ਲਦਾਖੀ ਫ਼ੌਜ ਦੇ ਨਾਲ ਨਾਲ ਹਮਲਾ ਕਰਨਾ ਸੀ ਤਾਂ ਜੋ ਬਾਟਲੀ ਫੌਜਾਂ ਚੋਰ ਬਾਟਲਾ ਦੇ ਦੱਰੇ ਤੋਂ ਘਿਰ ਜਾਣ ਦੇ ਡਰ ਤੋਂ ਪਿੱਛੇ ਹਟ ਜਾਣ।

ਖਪਾਲੂ ਤੇ ਕਬਜ਼ਾ ਕਰਨ ਮਗਰੋਂ ਲਦਾਖੀ ਫ਼ੌਜਾਂ ਨੇ ਕੀਰੀਸ ਦੇ ਨੇੜੇ ਨੁਬਰਾਵਾਦੀ ਦੇ ਸੰਗਮ ਤਕ ਬਚੇ ਖੁਚੇ ਦੁਸ਼ਮਣ ਦਾ ਪਿੱਛਾ ਕਰਕੇ ਉਨ੍ਹਾਂ ਦਾ ਸਫ਼ਾਇਆ ਕਰਨਾ ਸੀ। ਇਸ ਫ਼ੌਜ ਦਾ ਦੂਸਰਾ ਖਾਸ ਮਨੋਰਥ ਮੈਰੋਲ (ਜੋ ਸੁਕਾਰਦੂ ਤੋਂ 30 ਮੀਲ ਦੱਖਣ ਵਿਚ ਸੀ) ਵਿਚ ਲੜ ਰਹੀਆਂ ਬਾਲਟੀ ਫ਼ੌਜਾਂ ਦੀ ਆਵਾਜਾਈ ਦੇ ਸਾਧਨ ਸੁਕਾਰਦੂ ਨਾਲੋਂ ਕੱਟਣੇ ਸਨ ਅਤੇ ਉਨ੍ਹਾਂ ਦੇ ਪਿੱਛੋਂ ਦੀ ਜਾ ਕੇ ਬਾਲਟੀ ਫ਼ੌਜਾਂ ਦੇ ਮੋਰਚੇ ਨੂੰ ਘੇਰਾ ਪਾਉਣਾ ਸੀ। ਅਤੇ ਉਨ੍ਹਾਂ ਨੂੰ ਇਸ ਤਰ੍ਹਾਂ ਨਾਲ ਹੈਰਾਨ ਕਰਕੇ ਛਡੋ-ਪੰਜ ਵਿਚ ਪਾਉਣ ਲਈ ਗੋਲ ਸੈਕਟਰ ਵੱਲ ਆਪਣੀ ਪ੍ਰਦਰਸ਼ਨੀ ਕਰਨਾ ਸੀ। ਇਸ ਤਰ੍ਹਾਂ ਲਦਾਖੀ ਫ਼ੌਜਾਂ ਨੇ ਦੁਸ਼ਮਣ ਦੀ ਬਹੁ-ਗਿਣਤੀ ਦੀ ਫ਼ੌਜ ਨੂੰ ਨੁਬਰਾ ਵਾਦੀ ਅਤੇ ਸੁਕਾਰਦੂ ਵਿਚ ਹੀ ਮੋਰਚੇ ਸੰਭਾਲੀ ਰਖਣ ਲਈ ਮਜਬੂਰ ਕਰਨਾ ਸੀ। ਇਸ ਤਰ੍ਹਾਂ ਨਾਲ ਬਾਲਟੀ ਆਪਣੀ ਫ਼ੌਜ ਦਾ ਛੋਟਾ ਜਿਹਾ ਹਿੱਸਾ ਹੀ ਵਿਸ਼ੇਸ਼ ਖਾਲਸਾ ਫ਼ੌਜ ਦਾ ਮੁਕਾਬਲਾ ਕਰਨ ਲਈ ਮੈਰੋਲ ਦੇ ਖਿੱਤੇ ਵਿਚ ਲਿਜਾ ਸਕਦਾ ਸੀ।

(ੲ) ਖਾਲਸਾ ਫ਼ੌਜ ਨੇ ਹਨੂੰ ਤੋਂ ਲਦਾਖੀ ਫ਼ੌਜ ਨਾਲੋਂ ਵਿਛੜ ਕੇ ਕਾਰਗਿਲ ਵੱਲ ਜਰਨੈਲ ਦੀ ਨਿਜੀ ਅਗਵਾਈ ਥੱਲੇ ਕੂਚ ਕਰਨਾ ਸੀ। ਇਸ ਫ਼ੌਜ ਨੇ ਗਰਕੂਨ (Garkun) ਦੇ ਸਥਾਨ ਤੋਂ ਸਿੰਧ ਨਦੀ ਨੂੰ ਝੂਲਣੇ ਪੁਲ ਰਾਹੀਂ ਪਾਰ ਕਰਨਾ ਸੀ ਅਤੇ ਫਿਰ ਇਸ ਨੇ ਹੈਂਬੋਟਿੰਗ ਲਾ (Hamboting La) ਦੱਰੇ ਰਾਹੀਂ ਕਾਰਗਿਲ ਵਾਦੀ ਵਿਚ ਦਾਖਲ ਹੋਣਾ ਸੀ। ਉਸ ਦਾ ਮਨੋਰਥ ਸੀ ਕਿ ਉਸਦਾ ਕਾਰਗਿਲ, ਦਰਾਸ, ਸੂਰੂ, ਪੁਸ਼ਕੁਮ ਅਤੇ ਸੌਤ ਦੇ ਕਿਲ੍ਹਿਆਂ ਉੱਤੇ ਦੁਬਾਰਾ ਕਬਜ਼ਾ ਹੋ ਜਾਵੇ। ਇਸ ਤਰ੍ਹਾਂ ਸੁਕਾਰਦੂ ਦੀ ਚੜ੍ਹਾਈ ਸਮੇਂ ਉਸ ਨੂੰ ਪਿੱਛੋਂ ਤੇ ਪਾਸਿਓਂ ਤੋਂ ਦੁਸ਼ਮਣ ਦੇ ਕਿਸੇ ਹਮਲੇ ਦਾ ਕੋਈ ਖਤਰਾ ਨਹੀਂ ਸੀ ਰਹਿ ਜਾਂਦਾ।

ਸੂਰੂ ਵਾਦੀ ਵਿਚ ਆਪਣੇ ਵਿਸ਼ੇਸ਼ ਅੱਡਿਆਂ ਤੇ ਬਾਰੂਦ, ਸਿੱਕਾ ਅਤੇ ਰਸਦ ਦਾ ਬੰਦੋਬਸਤ ਅਤੇ ਬਾਕੀ ਠਿਕਾਣਿਆਂ ਨਾਲ ਤਾਲਮੇਲ ਪੈਦਾ ਕਰਨਾ ਸੀ।

(ਸ) ਉਥੋਂ ਦੇ ਸਥਾਨਕ ਜਵਾਨ ਤੇ ਸਿਹਤਮੰਦ ਲੋਕਾਂ ਦੀ ਹਮਦਰਦੀ ਹਾਸਿਲ ਕਰਨ ਲਈ ਉਨ੍ਹਾਂ ਨੂੰ ਰੋਜ਼ੀ ਦੇਣ ਵਜੋਂ ਫ਼ੌਜ ਵਿਚ ਭਰਤੀ ਕਰਨਾ ਸੀ। ਉਸ ਨੇ ਇਨ੍ਹਾਂ ਲੋਕਾਂ ਨੂੰ ਫ਼ੌਜ ਵਿਚ ਭਰਤੀ ਕਰਨ ਦੀ ਵਿਧੀ ਇਸ ਲਈ ਵੀ ਸਹੇੜੀ ਕਿ ਇਹ ਲੋਕ ਉਸ ਦੀ ਸੁਕਾਰਦੂ ਵੱਲ ਚੜ੍ਹਾਈ ਦੇ ਰੁਝੇਵੇਂ ਦਾ ਨਾਜਾਇਜ਼ ਫ਼ਾਇਦਾ ਉਠਾ ਕੇ ਉਸ ਦੇ ਪਿੱਛੋਂ ਦੀ ਉਸ ਲਈ ਕੋਈ ਹੋਰ ਮੁਸੀਬਤ ਨਾ ਖੜ੍ਹੀ ਕਰ ਦੇਣ ਅਤੇ ਬਗਾਵਤ ਨਾ ਫੈਲਾ ਦੇਣ।

**ਬਾਲਤਿਸਤਾਨ ਦੀ ਰਖਸ਼ਾ ਵਾਸਤੇ ਬਾਲਟੀਆਂ ਦੀ ਯੋਜਨਾ**

ਸਥਾਨ : ਸੁਕਾਰਦੂ ਦੇ ਰਾਜਾ ਅਹਿਮਦ ਸ਼ਾਹ ਨੇ ਦੁਸ਼ਮਣ ਦੀ ਸ਼ਕਤੀ, ਉਸ ਦੇ ਹਮਲੇ ਦੀ ਦਿਸ਼ਾ, ਫ਼ੌਜਾਂ ਦੀ ਵੰਡ ਅਤੇ ਉਸ ਦੇ ਮਨੋਰਥਾਂ ਅਤੇ ਸਾਧਨਾਂ ਨੂੰ ਚੰਗੀ ਤਰ੍ਹਾਂ ਬੁੱਝ ਲਿਆ ਸੀ ਜੋ ਦੁਸ਼ਮਣ ਨੇ ਇਨ੍ਹਾਂ ਸਥਾਨਾਂ ਨੂੰ ਸਰ ਕਰਨ ਲਈ ਵਰਤਣੇ ਸਨ। ਉਹ ਇਹ ਸਮਝਦਾ ਸੀ ਕਿ ਦੁਸ਼ਮਣ ਦੇ ਪਹਿਲੇ ਨਿਸ਼ਾਨੇ ਖਪਾਲੂ ਅਤੇ ਮੈਰੋਲ ਸਨ। ਜਿਨ੍ਹਾਂ ਨੂੰ ਰਸਤੇ ਚੋਰ ਬਾਟਲਾ ਦੱਰਾ ਅਤੇ ਮੈਰੋਲ ਵਿਚ ਦੀ ਜਾਂਦੇ ਸਨ। ਨੁਬਰਾਵਾਦੀ ਵਿਚ ਦਾਖਲ ਹੋਣ ਲਈ ਦੁਸ਼ਮਣ ਨੂੰ ਚੋਰ ਬਾਟਲਾ ਦਾ ਬਰਫ਼ਾਨੀ ਉੱਚਾ ਅਤੇ ਤੰਗ ਦੱਰਾ

ਪਾਰ ਕਰਨਾ ਪੈਣਾ ਸੀ ਅਤੇ ਮੈਰੋਲ ਤੇ ਹਮਲਾ ਕਰਨ ਲਈ ਖ਼ਾਲਸਾ ਫ਼ੌਜ ਨੂੰ ਦਰਿਆ ਸਿੰਧ ਨੂੰ ਪਾਰ ਕਰਨਾ ਪੈਣਾ ਸੀ। ਉਸ ਦੇ ਸਿੰਧ ਵਾਦੀ ਅਤੇ ਨੁਬਰਾ ਵਾਦੀ ਵਿਚ ਜ਼ੋਰਾਵਰ ਸਿੰਘ ਦਾ ਅੱਗੇ ਵਧਣਾ ਰੋਕਣ ਲਈ ਚੋਰ ਬਾਟਲਾ ਅਤੇ ਮੈਰੋਲ ਦੇ ਦੋ ਸਥਾਨਾਂ ਦੀ ਮੋਰਚਾ ਬੰਦੀ ਨੂੰ ਮਜਬੂਤ ਕਰਨ ਦਾ ਫੈਸਲਾ ਕੀਤਾ। ਅਹਿਮਦ ਸ਼ਾਹ ਨੂੰ ਆਪਣੀ ਤਾਕਤ ਅਤੇ ਫ਼ੌਜ ਉੱਤੇ ਬਹੁਤ ਵਿਸ਼ਵਾਸ ਅਤੇ ਮਾਣ ਸੀ। ਉਸ ਨੇ ਦੁਸ਼ਮਣ ਦੇ ਖਿਲਾਫ ਬੜੇ ਵਿਸ਼ਵਾਸ ਨਾਲ ਤਿਆਰੀ ਸ਼ੁਰੂ ਕੀਤੀ। ਉਸ ਨੇ ਲਦਾਖ ਦੇ ਬਹੁਤ ਸਾਰੇ ਅਤ੍ਰਿਪਤ ਸਿਪਾਹੀਆਂ ਨੂੰ ਅਤੇ ਬਾਲਤਿਸਤਾਨ ਵਿਚ ਉਸ ਦੇ ਕ਼ਾਬੋਦਾਰ ਸਰਦਾਰਾਂ ਅਤੇ ਜਾਗੀਰਦਾਰਾਂ ਦੀਆਂ ਫ਼ੌਜਾਂ ਨੂੰ ਭੀ ਲੜਾਈ ਵਿਚ ਸਹਾਇਤਾ ਲਈ ਸੱਦਾ ਭੇਜਿਆ। ਅਹਿਮਦ ਸ਼ਾਹ ਨੇ ਮੈਰੋਲ ਅਤੇ ਪੀਅਨ ਦੇ ਸਥਾਨ ਤੇ ਦੁਸ਼ਮਣ ਨਾਲ ਲੜਨ ਲਈ ਨੁਬਰਾ ਅਤੇ ਸਿੰਧ ਵਾਦੀਆਂ ਵਿਚ ਆਪਣੀਆਂ ਸ਼ਕਤੀ-ਸ਼ਾਲੀ ਫ਼ੌਜਾਂ ਰਖਣ ਦਾ ਫੈਸਲਾ ਕੀਤਾ। ਉਸ ਨੇ ਗੋਲ (Gol) ਦੇ ਸਥਾਨ ਤੇ ਆਪਣੇ ਗੱਦੀ ਦੇ ਵਾਰਸ ਸ਼ਹਿਜ਼ਾਦੇ ਦੀ ਅਗਵਾਈ ਥੱਲੇ 3,000 ਜਵਾਨਾਂ ਦੀ ਚਲਦੀ ਫਿਰਦੀ ਵਾਧੂ ਫ਼ੌਜ (Mobile Reserve) ਰਖੀ ਤਾਂਕਿ ਉਸ ਦੇ ਹੁਕਮ ਨਾਲ ਉਹ ਨੁਬਰਾ ਤੇ ਸਿੰਧ ਦੇ ਖਿੱਤਿਆਂ ਵਿਚੋਂ ਕਿਸੇ ਵੀ ਮੋਰਚੇ ਦੀ ਸਹਾਇਤਾ ਕਰਨ ਲਈ ਫੌਰੀ ਤੌਰ ਤੇ ਭੇਜੀ ਜਾ ਸਕੇ।

**ਚੋਰ ਬਾਟਲਾ ਫ਼ੌਜਾਂ :** ਖਪਾਲੂ ਅਤੇ ਕੀਰੀਜ਼ ਦੀ ਇਕੱਠੀ ਫ਼ੌਜ ਦੀ ਗਿਣਤੀ 5,000 ਦੇ ਕਰੀਬ ਸੀ। ਉਨ੍ਹਾਂ ਨੂੰ ਖਪਾਲੂ ਦੇ ਭਰੋਸੇਯੋਗ ਹੁਕਮਰਾਨ ਉਸਤਰੰਗ ਕਰੀਮ ਦੀ ਅਗਵਾਈ ਥੱਲੇ ਰਖਿਆ ਗਿਆ। ਫ਼ੌਜ ਨੂੰ ਹਨੂੰ ਦੀ ਦਿਸ਼ਾ ਤੋਂ ਨੁਬਰਾਵਾਦੀ ਵਿਚ ਦੁਸ਼ਮਣ ਦੇ ਦਾਖ਼ਲੇ ਨੂੰ ਰੋਕਣ ਲਈ, ਚੋਰ ਬਾਟਲਾ ਦੇ ਦੱਰੇ ਤੇ ਕਬਜ਼ਾ ਕਰਕੇ ਮੋਰਚਾਬੰਦੀ ਕਰਨ ਵਾਸਤੇ ਹੁਕਮ ਦਿੱਤਾ ਗਿਆ।

**ਮੈਰੋਲ ਫ਼ੌਜ :** ਰੋਂਡੂ ਅਤੇ ਖਰਮੰਗ ਦੇ ਸਰਦਾਰਾਂ ਤੇ ਜਾਗੀਰਦਾਰਾਂ ਨੂੰ ਮੈਰੋਲ ਦੀ ਤੰਗ ਜਗ੍ਹਾ ਦੇ ਰਖਸ਼ਕ ਸਥਾਨ ਤੇ ਕਬਜ਼ਾ ਰਖਣ ਅਤੇ ਮੋਰਚਾ ਬੰਦੀ ਤਿਆਰ ਕਰਨ ਲਈ ਅਹਿਮਦ ਸ਼ਾਹ ਵੱਲੋਂ ਭੇਜਿਆ ਗਿਆ। ਇਸ ਫ਼ੌਜ ਦਾ ਮਨੋਰਥ ਜਰਨੈਲ ਜ਼ੋਰਾਵਰ ਸਿੰਘ ਨੂੰ ਸਿੰਧ ਪਾਰ ਕਰਨ ਤੋਂ ਰੋਕਣਾ ਸੀ। ਅਤੇ ਜੇ ਉਹ ਦਰਿਆ ਪਾਰ ਕਰ ਜਾਵੇ ਤਾਂ ਉਸ ਦੇ ਸੁਕਾਰਦੂ ਵੱਲ ਅੱਗੇ ਵਧਣ ਨੂੰ ਰੋਕਣਾ ਸੀ। ਸੁਕਾਰਦੂ ਦੀ ਰਖਸ਼ਕ ਫ਼ੌਜ ਦੀ ਸਾਰੀ ਗਿਣਤੀ ਲਗਭਗ 20,000 ਸੀ। ਇਸ ਫੌਜ ਦੀ ਅਗਵਾਈ ਲਈ ਬਰੋਗਪਾ (Brogpa) ਭਰਾ, ਵਜ਼ੀਰ ਗੁਲਾਮ ਹੁਸਨ ਅਤੇ ਵਜ਼ੀਰ ਗੁਲਾਮ ਹੁਸੈਨ ਨਿਯੁਕਤ ਕੀਤੇ ਗਏ।

## ਜ਼ੋਰਾਵਰ ਸਿੰਘ ਦੀ ਮੈਰੋਲ ਅਤੇ ਚੋਰ ਬਾਟਲਾ ਤੇ ਚੜ੍ਹਾਈ

**ਹਨੂੰ ਵੱਲ ਚੜ੍ਹਾਈ :** ਮਿਲਵੀਆਂ ਸਿੱਖ ਅਤੇ ਲਦਾਖੀ ਫ਼ੌਜਾਂ ਨੇ ਸਿੰਧ ਵਾਦੀ ਦੇ ਨਾਲ ਨਾਲ ਕੂਚ ਕੀਤਾ ਅਤੇ ਦਸ ਦਿਨ ਵਿਚ ਨਿੰਮੂ ਅਤੇ ਖਾਲਸੀ ਦੇ ਰਾਹੀਂ ਹੁੰਦੇ ਹੋਏ ਹਨੂੰ ਪਹੁੰਚ ਗਏ। ਇਸ ਫ਼ੌਜ ਵਿਚ 13,000 ਲਦਾਖੀ ਤੇ ਬਾਲਟੀ, ਅਤੇ 4,000 ਖ਼ਾਲਸਾ ਫੌਜ ਦੇ ਸਿਪਾਹੀ ਸਨ। ਖਪਾਲੂ ਦਾ ਬਾਦਸ਼ਾਹ ਉਸ ਸਮੇਂ ਤਕ ਨੁਬਰਾ ਅਤੇ ਸ਼ਾਈਕ ਵਾਦੀ ਨੂੰ ਲੰਘ ਕੇ ਟਰਟੋਕ (Tartok) ਵਿਚ 3,000 ਜਵਾਨਾਂ ਦੀ ਫੌਜ ਨੂੰ

ਜਮ੍ਹਾ ਕਰਨ ਲਈ ਕੂਚ ਕਰ ਚੁੱਕਾ ਸੀ। ਦੌਲਤ ਖ਼ਾਂ ਨੇ ਚੜ੍ਹਾਈ ਉਸ ਸਮੇਂ ਸ਼ੁਰੂ ਕੀਤੀ ਜਦੋਂ ਕਿ ਜ਼ੋਰਾਵਰ ਸਿੰਘ ਦੀਆਂ ਫ਼ੌਜਾਂ ਹਨੂੰ ਦੇ ਸਥਾਨ ਤੇ ਅਤੇ ਦੌਲਤ ਖ਼ਾਂ ਦੀਆਂ ਫੌਜਾਂ ਟਰਟੌਕ ਦੇ ਸਥਾਨ ਤੇ ਨਾਲ ਨਾਲ ਪਹੁੰਚ ਗਈਆਂ ਸਨ।

**ਲਦਾਖੀ ਫ਼ੌਜ** : ਲਦਾਖੀ ਫ਼ੌਜਾਂ ਨੇ ਹਨੂੰ ਵਾਦੀ ਵੱਲ ਕੂਚ ਕੀਤਾ ਅਤੇ ਤਿੰਨ ਦਿਨ ਬਾਅਦ ਚੋਰ ਬਾਟਲਾ ਦੱਰੇ ਦੇ 6 ਮੀਲ ਦੱਖਣ ਵੱਲ ਗੋਮਾ ਹਨੂੰ (Goma Hanu) ਅਤੇ ਹੈਂਗਡੋਂਗਜ਼ਡਮ ਦੇ ਸਥਾਨ ਤੇ ਜਮ੍ਹਾ ਹੋ ਗਈਆਂ। ਇਨ੍ਹਾਂ ਨੇ ਚੋਰ ਬਾਟਲਾ ਦੱਰੇ ਦੇ ਦੋਵੇਂ ਪਾਸੇ ਦੁਸ਼ਮਣ ਦੀਆਂ ਉਨ੍ਹਾਂ ਥਾਵਾਂ ਤੇ ਹਮਲਾ ਕਰਨ ਲਈ ਤਿਆਰੀਆਂ ਕੀਤੀਆਂ ਜਿੱਥੇ ਕਿ ਦੁਸ਼ਮਣ ਮੋਰਚੇ ਮੱਲ ਸਕਦਾ ਸੀ। ਦੌਲਤ ਖ਼ਾਂ ਬਰਫ਼ ਦੇ ਤੋਦਿਆਂ ਉੱਤੋਂ ਦੀ ਕਠਿਨ ਰਸਤਿਆਂ ਨੂੰ ਪਾਰ ਕਰਦਾ ਹੋਇਆ ਟਰਟੌਕ ਦੇ ਸਥਾਨ ਤੇ, ਹੈਂਗਡੋਂਗਜ਼ਡਮ ਤੋਂ ਆਉਣ ਵਾਲੀ ਦੁਸ਼ਮਣ ਦੀ ਗਸ਼ਤੀ ਫ਼ੌਜ ਨਾਲ ਜਾ ਮਿਲਿਆ। ਇਨ੍ਹਾਂ ਗਸ਼ਤੀ ਫ਼ੌਜਾਂ ਨੇ ਬਲਾਰੋਗ (Balarog) ਅਤੇ ਟਰਟੌਕ ਲਗੰਪਾ ਨਦੀਆਂ ਦਾ ਰਸਤਾ ਇਸਤੇਮਾਲ ਕੀਤਾ।

**ਵਿਸ਼ੇਸ਼ ਫ਼ੌਜ** : ਵਿਸ਼ੇਸ਼ ਫ਼ੌਜਾਂ ਸਿੰਧ ਦਰਿਆ ਦੇ ਉੱਤਰੀ ਕੰਢੇ ਦੇ ਨਾਲ ਨਾਲ ਪੱਛਮ ਵੱਲ ਵਧ ਰਹੀਆਂ ਸਨ। ਇਨ੍ਹਾਂ ਨੇ ਲਟਕਦੇ ਝੂਲਦੇ ਪੁਲ ਰਾਹੀਂ ਗੁਰਕੁਨ ਤੋਂ ਦੱਖਣੀ ਕੰਢੇ ਵੱਲ ਦਰਿਆ ਸਿੰਧ ਨੂੰ ਪਾਰ ਕੀਤਾ। ਇਹ ਫ਼ੌਜਾਂ ਦੱਖਣੀ ਕੰਢੇ ਦੇ ਨਾਲ ਨਾਲ ਦੱਖਣ ਵੱਲ ਵਧਦੀਆਂ ਗਈਆਂ ਅਤੇ ਇਕ ਕੁਦਰਤੀ ਪੱਥਰ ਦੇ ਬਣੇ ਹੋਏ ਪੁਲ ਰਾਹੀਂ ਜੋ ਬਟਾਲਿਕ ਦੇ ਲਾਗੇ ਤੰਗ ਦਰਿਆ ਉੱਤੇ ਬਣਿਆ ਹੋਇਆ ਸੀ, ਬਟਾਲਿਕ ਵੱਲ ਨੂੰ ਪਾਰ ਕਰ ਗਈਆਂ। ਫਿਰ ਇਹ ਹੈਬੋਟਿੰਗ ਲਾ ਦੱਰਾ ਅਤੇ ਅਪਾਤੀ ਰਾਹੀਂ ਵਾਕਾਚੂ ਅਤੇ ਸੂਰੂ ਨਦੀ ਤੇ ਪਹੁੰਚ ਕੇ ਕਾਰਗਿਲ ਪਹੁੰਚੀਆਂ। ਜ਼ੋਰਾਵਰ ਸਿੰਘ ਨੇ ਜਾਂਦਿਆਂ ਹੋਇਆਂ ਰਸਤੇ ਵਿਚ ਸੋਤ ਦੇ ਕਿਲ੍ਹਿਆਂ ਤੇ ਦੁਬਾਰਾ ਕਬਜ਼ਾ ਕਰ ਲਿਆ। ਬਾਗ਼ੀ ਰਾਜਿਆਂ ਅਤੇ ਜਗੀਰਦਾਰਾਂ ਨੂੰ ਬੰਦੀ ਬਣਾ ਲਿਆ ਗਿਆ। ਜਰਨੈਲ ਜ਼ੋਰਾਵਰ ਸਿੰਘ ਨੂੰ ਸੋਤ ਵਿਚ ਪੁਸ਼ਕੁਮ ਨੂੰ ਅਧੀਨ ਕਰਨ ਤੇ ਕਾਰਗਿਲ, ਕਿਰਕਤ, ਖਾਕਸਰ ਅਤੇ ਦਰਾਸ ਨੂੰ ਦੁਬਾਰਾ ਜਿੱਤਣ ਲਈ ਦੋ ਹਫਤੇ ਲੱਗੇ। ਖਾਲਸਾ ਫ਼ੌਜ ਦੇ 200 ਸਿਪਾਹੀਆਂ ਨੂੰ ਸੂਰੂ, ਕਾਰਗਿਲ ਅਤੇ ਦਰਾਸ ਦੇ ਕਿਲ੍ਹਿਆਂ ਵਿਚ ਅਮਨ ਤੇ ਸ਼ਾਂਤੀ ਰਖਣ ਲਈ ਨੀਯਤ ਕਰ ਦਿੱਤਾ।

ਸਥਾਨਕ ਸਰਦਾਰਾਂ ਦੀਆਂ ਫ਼ੌਜਾਂ ਤੋੜ ਦਿੱਤੀਆਂ ਗਈਆਂ ਅਤੇ ਸਾਰੇ ਸਥਾਨਕ ਲੋਕਾਂ ਤੋਂ ਹਥਿਆਰ ਲੈ ਲਏ ਗਏ। ਫ਼ੌਜ ਵਿਚੋਂ ਕੱਢੇ ਹੋਏ ਸਿਪਾਹੀਆਂ ਨੂੰ ਦੁਬਾਰਾ ਖ਼ਾਲਸਾ ਫ਼ੌਜ ਵਿਚ ਬਾਲਟੀ ਸਿਪਾਹੀਆਂ ਦੀ ਤਰ੍ਹਾਂ ਭਰਤੀ ਕਰ ਲਿਆ ਗਿਆ। ਉਨ੍ਹਾਂ ਵਿਚ ਚੰਗੀ ਸਿਹਤ ਵਾਲੇ ਬਹੁਤ ਸਾਰੇ ਆਦਮੀਆਂ ਨੂੰ ਭਾਰ ਰਾਸ਼ਨ ਅਤੇ ਫੌਜ ਦਾ ਗੋਲੀ ਸਿੱਕਾ ਉਠਾਉਣ ਲਈ ਅਤੇ ਹੋਰ ਕੁਲੀਆਂ ਦੇ ਕੰਮਾਂ ਵਾਸਤੇ ਰਖਿਆ ਗਿਆ। ਜਰਨੈਲ ਨੇ ਸੋਤ ਦੇ ਲਾਗੋਂ ਦੀ ਜੰਕਰ ਦੀਆਂ ਪਹਾੜੀਆਂ ਨੂੰ ਪਾਰ ਕੀਤਾ ਅਤੇ 15 ਮੀਲ ਦਾ ਸਫ਼ਰ ਉਸ ਨੇ ਰਾਤ ਸਮੇਂ ਕੀਤਾ ਅਤੇ ਉਸ ਦੀ ਫ਼ੌਜ ਨੇ ਇਸ ਰਸਤੇ ਰਾਹੀਂ ਬਰਫ਼ ਨਾਲ ਢੱਕੇ ਹੋਏ 14,500 ਫੁੱਟ ਦੇ ਦੱਰੇ ਨੂੰ ਵੀ ਪਾਰ ਕੀਤਾ। ਦੂਸਰੀ ਸ਼ਾਮ ਉਸ ਦੀ ਫੌਜ ਦਾ ਵੱਡਾ ਹਿੱਸਾ ਫ਼ਛੋਤਾਂਗ ਦੇ ਸਥਾਨ ਉੱਤੇ ਇਕੱਠਾ ਹੋ ਗਿਆ। ਇਨ੍ਹਾਂ

ਪਹਾੜੀਆਂ ਨੂੰ ਉਸ ਨੇ ਜਨਵਰੀ 1840 ਦੇ ਪਹਿਲੇ ਹਫਤੇ ਵਿਚ ਪਾਰ ਕੀਤਾ। ਛਛੋਤਾਂਗ ਸਿੰਗੋ ਅਤੇ ਸਿੰਧ ਦਰਿਆ ਦੇ ਸੰਗਮ ਦੇ ਲਾਗੇ ਹੀ ਦੱਖਣ ਪੂਰਬ ਵੱਲ ਇਕ ਛੋਟਾ ਜਿਹਾ ਬਾਲਟੀ ਪਿੰਡ ਹੈ, ਇਹ ਦਰਿਆ ਸਿੰਧ ਦੇ ਦੱਖਣੀ ਕਿਨਾਰੇ ਉੱਤੇ ਹੈ।

ਜੇਕਰ ਪਹਾੜ ਆਮ ਤੌਰ ਤੇ ਜਨਵਰੀ ਦੇ ਮਹੀਨੇ ਵਿਚ ਸੰਘਣੀ ਬਰਫ਼ ਨਾਲ ਢੱਕਿਆ ਰਹਿੰਦਾ ਹੈ। ਇਨ੍ਹਾਂ ਪਹਾੜੀਆਂ ਦੀਆਂ ਚੋਟੀਆਂ ਤੋਂ ਤਾਪਮਾਨ ਰਾਤ ਸਮੇਂ ਲਗਭਗ ਮਾਈਨਸ 30 ਡਿਗਰੀ ਫਾਰਨਹੀਟ ਤਕ ਚਲਾ ਜਾਂਦਾ ਹੈ ਅਤੇ ਦਿਨ ਵੇਲੇ ਤਾਪਮਾਨ ਮਾਈਨਸ ਦਸ ਡਿਗਰੀ ਦੇ ਲਗਭਗ ਰਹਿੰਦਾ ਹੈ। ਨਿਜੀ ਤਜਰਬੇ ਦੇ ਤੌਰ ਤੇ ਮੈਂ ਅਨੁਭਵ ਕਰਦਾ ਹਾਂ ਕਿ ਇਨ੍ਹਾਂ ਪਹਾੜੀਆਂ ਨੂੰ ਬਰਫ਼ ਅਤੇ ਠੰਡ ਦੀਆਂ ਇਨ੍ਹਾਂ ਹਾਲਤਾਂ ਵਿਚ ਰਾਤ ਵੇਲੇ ਪਾਰ ਕਰਨਾ ਅਸੰਭਵ ਹੈ। ਮੈਂ ਇਹ ਅਨੁਮਾਨ ਲਾਉਂਦਾ ਹਾਂ ਕਿ ਉਸ ਸਾਲ ਬਰਫ਼ ਜਾਂ ਤੇ ਦੇਰ ਨਾਲ ਪਈ ਹੋਵੇਗੀ ਜਾ ਬਹੁਤ ਥੋੜ੍ਹੀ ਪਈ ਹੋਵੇਗੀ। ਪਰ ਰਾਤ ਦਾ ਤਾਪਮਾਨ 0 ਡਿਗਰੀ ਫਾਰਨਹੀਟ ਤੋਂ ਉਸ ਸਾਲ ਸ਼ਾਇਦ ਥੱਲੇ ਨਹੀਂ ਡਿਗਿਆ ਹੋਵੇਗਾ। ਸਥਾਨਕ ਲੋਕਾਂ ਦੇ ਕਹਿਣ ਅਨੁਸਾਰ ਏਹੋ ਜਿਹੀਆਂ ਹੈਰਾਨ ਕੁਨ ਗਰਮ ਸਰਦੀਆਂ ਕਾਰਗਿਲ ਦੇ ਨੇੜੇ ਪਿਛਲੇ 50 ਸਾਲਾਂ ਵਿਚ ਤਿੰਨ ਵਾਰੀ ਪਈਆਂ ਹਨ।

## ਮੋਰੋਲ ਦਾ ਯੁੱਧ

### ਲੜਾਈ ਦੇ ਢੰਗ

**ਬਾਲਟੀ :** ਬਾਲਟੀ ਫੌਜਾਂ ਦੀ ਗਿਣਤੀ ਲਗਭਗ 20,000 ਸੀ ਅਤੇ ਮੋਰੋਲ ਤੋਂ ਤਿੰਨ ਮੀਲ ਦੱਖਣ ਪੂਰਬ ਦੇ ਖੁਲ੍ਹੇ ਮੈਦਾਨ ਵਿਚ ਇਸ ਫੌਜ ਦੇ ਕੈਂਪ ਲੱਗੇ ਹੋਏ ਸਨ। ਇਹ ਫੌਜ ਸਿੰਧ ਨਦੀ ਦੇ ਉੱਤਰੀ ਕੰਢੇ ਦੇ ਨਾਲ ਨਾਲ ਗੋਮੋਕ (Gomok) ਨਾਲਾ ਤਕ ਕੈਂਪ ਵਿਚ ਰਹਿ ਰਹੀ ਸੀ। ਇਸ ਕੈਂਪ ਦੇ ਸਥਾਨ ਤੋਂ ਸਿੰਧ ਅਤੇ ਸਿੰਗੋ ਨਦੀਆਂ ਦਾ ਸੰਗਮ ਦੱਖਣ ਪੱਛਮ ਵੱਲ ਸੀ। ਸਿੰਧ ਦਰਿਆ ਦੇ ਕੰਢੇ ਦੇ ਨਾਲ ਨਾਲ ਸਿੱਖ ਫੌਜਾਂ ਨੂੰ ਛਛੋਤਾਂਗ ਦੇ ਲਾਗਿਉਂ ਦਰਿਆ ਪਾਰ ਕਰਨ ਤੋਂ ਰੋਕਣ ਲਈ ਬਾਲਟੀ ਫੌਜਾਂ ਨੇ ਨਖਸਕ ਮੋਰਚੇ ਚੁਣੇ ਹੋਏ ਸਨ। ਦਰਿਆ ਉੱਤੇ ਪੁਰਾਣਾ 'ਝੂਲਨਾ ਪੁਲ' ਜੋ ਛਛੋਤਾਂਗ ਦੇ ਸਥਾਨ ਤੇ ਸੀ ਬਾਲਟੀਆਂ ਨੇ ਸਾੜ ਦਿੱਤਾ ਅਤੇ ਛੋਟੀਆਂ ਛੋਟੀਆਂ ਦਰਿਆ ਪਾਰ ਕਰਨ ਵਾਲੀਆਂ ਸਾਰੀਆਂ ਕਿਸ਼ਤੀਆਂ ਵੀ ਬਾਲਟੀ ਸਿਪਾਹੀਆਂ ਨੇ ਦਰਿਆ ਵਿਚ ਡੋਬ ਦਿੱਤੀਆਂ।

**ਬਾਲਟੀ ਫੌਜ ਦੀ ਦਿਸ਼ਾ :** (ੳ) ਵਜ਼ੀਰ ਗੁਲਾਮ ਹਸਨ ਪੱਛਮ ਵਾਲੇ ਪਾਸੇ ਸਿੰਗੋ ਨਦੀ ਅਤੇ ਸਿੰਧ ਦੇ ਸੰਗਮ ਸਾਹਮਣੇ ਨਿਯੁਕਤ ਸੀ। ਉਹ ਵਾਕੇ ਤੇ ਤੰਗ ਰਸਤੇ ਦੀ ਰਖਵਾਲੀ ਕਰ ਰਿਹਾ ਸੀ ਜਿਸ ਵਿਚ ਦੀ ਰਸਤਾ ਸਿੰਧ ਨਦੀ ਦੇ ਉੱਤਰ ਵੱਲ ਦਰਿਆ ਦੇ ਨਾਲ ਨਾਲ ਮੋਰੋਲ ਤੋਂ ਹੁੰਦਾ ਹੋਇਆ ਸੁਕਾਰਦੂ ਨੂੰ ਜਾਂਦਾ ਸੀ।

(ਅ) ਕਰਤਖਸ਼ਾ (Kartakhsha) ਦੇ ਰਾਜੇ ਅਲੀ ਸ਼ੇਰ ਖਾਂ ਦੇ ਥੋਮੋਖੁਨ (Thomokhun) ਪਹਾੜੀ ਦੇ ਮੱਧ ਉੱਤੇ ਮੋਰਚੇ ਸਨ। ਉਹ ਛਛੋਤਾਂਗ ਦੇ ਸਾਹਮਣੇ ਦੇ ਸਾਰੇ ਰਸਤਿਆਂ ਤੇ ਪੂਰਾ ਕਾਬੂ ਪਾ ਰਿਹਾ ਸੀ।

(ੲ) ਵਜ਼ੀਰ ਗੁਲਾਮ ਹੁਸੈਨ ਫਰੰਟ ਦੇ ਪੂਰਬ ਵਾਲੇ ਪਾਸੇ ਨਿਯੁਕਤ ਸੀ। ਉਹ

ਕਿਸੇ ਵੀ ਅਚਾਨਕ ਹਮਲੇ ਤੋਂ ਇਸ ਨੂੰ ਬਚਾ ਰਿਹਾ ਸੀ ਜੋ ਦੁਸ਼ਮਣ ਕਿਸੇ ਵੇਲੇ ਵੀ ਸ਼ਿੰਗੋ ਨਦੀ ਦੇ ਉੱਤਰੀ ਕੰਢੇ ਦੇ ਨਾਲ ਗੁਰਕਨ ਦਿਸ਼ਾ ਤੋਂ ਜਾਂ ਮੋਰੋਲ, ਮੋਮਬਟ ਵੱਲੋਂ ਦੀ ਕਰ ਸਕਦਾ ਸੀ। ਬਾਲਟੀਆਂ ਦੀ ਪੁਜ਼ੀਸ਼ਨ ਕੁਦਰਤੀ ਤੌਰ ਤੇ ਹੀ ਬੜੀ ਮਜਬੂਤ ਸੀ। ਉਨ੍ਹਾਂ ਦੇ ਤੇ ਜ਼ੋਰਾਵਰ ਸਿੰਘ ਦੇ ਦਰਮਿਆਨ ਦਰਿਆ ਸਿੰਧ ਦੀ ਇਕ ਬਹੁਤ ਭਾਰੀ ਰੁਕਾਵਟ ਸੀ। ਦਰਿਆ ਬਹੁਤ ਚੌੜਾ, ਡੂੰਘਾ ਅਤੇ ਤੇਜ਼ ਰਫਤਾਰ ਸੀ। ਦਰਿਆ ਦੇ ਪਾਣੀ ਦਾ ਤਾਪਮਾਨ ਬਹੁਤ ਹੀ ਘੱਟ ਸੀ ਅਤੇ ਉਸ ਨੂੰ ਤਰ ਕੇ ਪਾਰ ਕਰਕੇ ਜੀਉਂਦੇ ਰਹਿਣਾ ਅਸੰਭਵ ਸੀ।

**ਲੜਾਈ ਦਾ ਮੈਦਾਨ :** ਬਾਲਟੀ ਫ਼ੌਜ ਦੇ ਸਾਂਭੇ ਹੋਏ ਮੋਰਚਿਆਂ ਦੇ ਖੇਤਰ ਨੂੰ ਥੰਮੋਖੁਨ ਛਛੋਤਾਂਗ ਕਹਿੰਦੇ ਸਨ। ਉਹ ਸਾਰੇ ਸਥਾਨ ਜਿਥੋਂ ਖ਼ਾਲਸਾ ਫ਼ੌਜ ਦਰਿਆ ਸਿੰਧ ਪਾਰ ਕਰਕੇ ਬਾਲਟੀ ਪੁਜ਼ੀਸ਼ਨ ਤੇ ਹਮਲਾ ਕਰ ਸਕਦੀ ਸੀ ਉਨ੍ਹਾਂ ਨੂੰ ਬਾਲਟੀਆਂ ਨੇ ਚੰਗੀ ਤਰ੍ਹਾਂ ਮੋਰਚੇ ਬੰਦੀ ਕਰਕੇ ਕਾਬੂ ਕੀਤਾ ਹੋਇਆ ਸੀ। ਛਛੋਤਾਂਗ ਤੋਂ ਜੋ ਰਸਤਾ ਮੋਰੋਲ ਰਾਹੀਂ ਉੱਤਰ ਵੱਲ ਸੁਕਾਰਦੂ ਤਕ ਜਾਂਦਾ ਸੀ, ਇਕ ਬਹੁਤ ਤੰਗ ਘਾਟੀ ਵਿਚ ਦੀ ਲੰਘਦਾ ਸੀ, ਜਿਸ ਨੂੰ ਵਾਂਕੋ (Wanko) ਕਹਿੰਦੇ ਸਨ। ਇਸ ਕਰਕੇ ਇਹ ਇਲਾਕਾ ਸੁਕਾਰਦੂ ਦੀ ਰਖਸ਼ਾ ਲਈ ਬੜੀ ਫ਼ੌਜੀ ਮਹਾਨਤਾ ਰਖਦਾ ਸੀ। ਬਾਲਟੀ ਫ਼ੌਜਾਂ ਨੇ ਸਿੰਧ ਨਦੀ ਦੇ ਉੱਤਰੀ ਕੰਢੇ ਤੇ ਬਹੁਤ ਮਜਬੂਤ ਮੋਰਚੇ ਬੰਦੀ ਬਣਾਈ। ਉਨ੍ਹਾਂ ਨੇ ਉਸ ਰਸਤੇ ਨੂੰ ਵੀ ਮੋਰਚੇ ਬਣਾ ਕੇ ਦੁਸ਼ਮਣ ਲਈ ਬੰਦ ਕਰ ਦਿੱਤਾ ਸੀ ਜੋ ਕਿ ਲੜਾਈ ਦੇ ਮੈਦਾਨ ਤੋਂ ਉੱਤਰ ਵੱਲ ਦਰਿਆ ਦੇ ਕੰਢੇ ਦੇ ਨਾਲ ਨਾਲ ਜਾਂਦਾ ਸੀ। ਵਾਂਕੂ ਦਾ ਤੰਗ ਰਸਤਾ ਮੋਰੋਲ ਦੀ ਰਖਸ਼ਾ ਲਈ ਚੰਗੀ ਮਹਾਨਤਾ ਰਖਦਾ ਸੀ।

## ਜਰਨੈਲ ਜ਼ੋਰਾਵਰ ਸਿੰਘ ਲਈ ਔਕੜਾਂ

**ਦਰਿਆ ਦੀ ਰੁਕਾਵਟ :** ਜਰਨੈਲ ਜ਼ੋਰਾਵਰ ਸਿੰਘ ਨੂੰ ਬੜੀਆਂ ਕਠਿਨ ਸਮੱਸਿਆਵਾਂ ਦਾ ਸਾਹਮਣਾ ਕਰਨਾ ਪਿਆ। ਉਸ ਅੱਗੇ ਬੜੇ ਤੇਜ਼, ਚੌੜੇ, ਬਰਫਾਨੀ, ਡੂੰਘੇ ਅਤੇ ਖ਼ਤਰਨਾਕ ਦਰਿਆ ਦੀ ਰੁਕਾਵਟ ਸੀ, ਜਿਸ ਤੇ ਆਸਾਨੀ ਨਾਲ ਪੁਲ ਨਹੀਂ ਸੀ ਬਣਾਇਆ ਜਾ ਸਕਦਾ ਅਤੇ ਜਿਸ ਨੂੰ ਨਾ ਹੀ ਬਗੈਰ ਸਖਤ ਜਾਨੀ ਨੁਕਸਾਨ ਦੇ ਪਾਰ ਹੀ ਕੀਤਾ ਜਾ ਸਕਦਾ ਸੀ, ਕਿਉਂ ਜੋ ਇਸ ਦੇ ਉੱਤਰੀ ਕੰਢੇ ਤੇ ਦੁਸ਼ਮਣ ਦਾ ਬਹੁਤ ਚੰਗੀ ਤਰ੍ਹਾਂ ਮਜਬੂਤ ਕਬਜ਼ਾ ਸੀ। ਦੁਸ਼ਮਣ, ਦਰਿਆ ਦੇ ਦੱਖਣੀ ਕੰਢੇ ਵਿਆਂ ਸਿੱਖਾਂ ਦੇ ਮੋਰਚਿਆ ਉੱਤੇ ਬੰਦੂਕਾਂ ਨਾਲ ਜ਼ਬਰਦਸਤ ਅਤੇ ਪ੍ਰਭਾਵਸ਼ੀਲ ਗੋਲੀਆਂ ਚਲਾ ਰਿਹਾ ਸੀ। ਜਰਨੈਲ ਜ਼ੋਰਾਵਰ ਸਿੰਘ ਦੀ ਫ਼ੌਜ ਦੱਖਣੀ ਕੰਢੇ ਤੇ ਜੋ ਭੀ ਹਰਕਤ ਕਰਦੀ ਉਸ ਉੱਤੇ ਸਖਤ ਗੋਲੀ ਚਲਾਈ ਜਾਂਦੀ ਅਤੇ ਉਸ ਦਾ ਸਖਤ ਜਾਨੀ ਨੁਕਸਾਨ ਕੀਤਾ ਜਾਂਦਾ :

**ਫ਼ੌਜ ਵਿਚ ਮਾਯੂਸੀ :** ਦੂਸਰੀ ਮੁਸ਼ਕਲ ਜ਼ਰੂਰੀ ਵਰਤੋਂ ਦੀਆਂ ਚੀਜ਼ਾਂ ਦਾ ਨਾ ਮਿਲਣਾ ਅਤੇ ਅਤਿ ਸਰਦੀ ਦੀਆਂ ਹਾਲਤਾਂ ਨੇ ਪਾਈ ਹੋਈ ਸੀ। ਅਚਾਨਕ ਹੀ ਕਾਰਗਿਲ ਅਤੇ ਜ਼ੋਜਕਰ ਦੀਆਂ ਪਹਾੜੀਆਂ ਉੱਤੇ ਬਹੁਤ ਜ਼ਿਆਦਾ ਬਰਫ ਪੈਣ ਨਾਲ ਛਛੋਤਾਂਗ ਅਤੇ ਕਾਰਗਿਲ ਵਿਚਾਲੇ ਆਵਾਜਾਈ ਦੇ ਸਾਧਨ ਖ਼ਤਮ ਹੋ ਗਏ। ਵਰਤੋਂ ਦੀਆਂ ਵਸਤੂਆਂ ਖ਼ਤਮ ਹੋਣੀਆਂ ਸ਼ੁਰੂ ਹੋ ਗਈਆਂ। ਤਾਪਮਾਨ ਬਹੁਤ ਹੀ ਘਟ ਗਿਆ ਅਤੇ ਸਰਦੀ ਬਰਦਾਸ਼ਤ ਕਰਨ ਤੋਂ ਬਾਹਰ ਹੋ ਗਈ। ਇਨ੍ਹਾਂ ਹਾਲਤਾਂ ਵਿਚ ਭੁੱਖ ਮਰੀ ਅਤੇ ਅਨਿਆਈ

ਮੌਤ ਸਾਰੀ ਸਿੱਖ ਫ਼ੌਜ ਨੂੰ ਸਾਹਮਣੇ ਦਿੱਸਣ ਲੱਗ ਪਈ। ਖ਼ਾਲਸਾ ਫ਼ੌਜ ਦਿਲ ਛੱਡ ਗਈ ਅਤੇ ਫ਼ੌਜੀ ਦਸਤਿਆਂ ਵਿਚ ਬੇਚੈਨੀ ਫੈਲ ਗਈ। ਉਨ੍ਹਾਂ ਵਿਚ ਆਪਣੇ ਉੱਚ ਅਧਿਕਾਰੀਆਂ ਦਾ ਹੁਕਮ ਮੰਨਣ ਦੀ ਨਾ ਤੇ ਸ਼ਕਤੀ ਹੀ ਸੀ ਤੇ ਨਾ ਹੀ ਮਰਜ਼ੀ। ਇਨ੍ਹਾਂ ਭੈੜੀਆਂ ਹਾਲਤਾਂ ਕਰਕੇ ਫ਼ੌਜ ਦੇ ਪ੍ਰਬੰਧ ਵਿਚ ਬਹੁਤ ਗੜਬੜ ਹੋ ਗਈ ਅਤੇ ਫ਼ੌਜ ਦਾ ਡਿਸਿਪਲਨ ਬਹੁਤ ਨੀਵਾਂ ਹੋ ਗਿਆ ਅਤੇ ਹੌਸਲਾ ਭੀ ਡਿਗ ਪਿਆ। ਸਿੱਖ ਫ਼ੌਜ ਨੂੰ ਜ਼ਬਰਦਸਤੀ 15 ਦਿਨਾਂ ਵਾਸਤੇ ਮੁਸ਼ਕਲਾਂ ਬਰਦਾਸ਼ਤ ਕਰਕੇ ਉਸ ਥਾਂ ਠਹਿਰਨ ਲਈ ਕਿਹਾ ਗਿਆ। ਉਨ੍ਹਾਂ ਨੂੰ ਦਿਨੇ ਭੁੱਖ ਨਾਲ ਅਤੇ ਰਾਤ ਨੂੰ ਬਰਫ਼ ਅਤੇ ਠੰਡ ਨਾਲ ਮਰਨਾ ਪੈਂਦਾ ਸੀ। ਸਿਪਾਹੀਆਂ ਦੀ ਬਹੁ ਗਿਣਤੀ ਨੂੰ ਛਫ਼ੋਤਾਂਗ ਦੇ ਸਥਾਨ ਤੇ ਬਰਫ਼ ਤੋਂ ਬਚਣ ਲਈ ਰਾਤ ਨੂੰ ਅੱਗੇ ਵਧੀਆਂ ਹੋਈਆਂ ਚਟਾਨਾਂ ਦੇ ਥੱਲੇ ਬਣੀਆਂ ਹੋਈਆਂ ਕੁਦਰਤੀ ਗੁਫਾਵਾਂ ਵਿਚ ਪਨਾਹ ਲੈਣੀ ਪੈਂਦੀ। ਉਥੇ ਉਹ ਬੇਬਸੀ ਤੇ ਠੰਡ ਦੇ ਮਾਰੇ ਹੋਏ ਮੌਤ ਦੀ ਉਡੀਕ ਕਰਦੇ ਸਨ। ਫ਼ੌਜਾਂ ਉਥੇ ਆਪਣੀ ਕਿਸਮਤ ਅਤੇ ਅਤਿ ਦੀ ਸਰਦੀ ਨੂੰ ਕੋਸਦੀਆਂ ਸਨ। ਦਰਿਆ ਨੂੰ ਪਾਰ ਕਰਨ ਦੇ ਸਾਧਨ ਨਾ ਲੱਭਣ ਕਰਕੇ ਜਰਨੈਲ ਆਪ ਵੀ ਬੜੀ ਮਾਯੂਸੀ ਵਿਚ ਘਿਰਿਆ ਹੋਇਆ ਸੀ। ਇਸ ਦਰਿਆ ਨੂੰ ਪਾਰ ਕਰਨ ਤੋਂ ਬਗੈਰ ਸਕਾਰਦੂ ਵੱਲ ਅੱਗੇ ਨਹੀਂ ਸੀ ਵਧਿਆ ਜਾ ਸਕਦਾ ਅਤੇ ਇਥੋਂ ਦੀ ਹਾਰ ਦਾ ਅਸਰ ਨੁਬਰਾ ਵਾਦੀ ਵਿਚ ਲਦਾਖੀ ਫ਼ੌਜ ਤੇ ਭੀ ਬਹੁਤ ਬੁਰਾ ਪੈ ਸਕਦਾ ਸੀ। ਉਸ ਦੀ ਫ਼ੌਜ ਨੂੰ ਦੁਸ਼ਮਣ ਦੀਆਂ ਗੋਲੀਆਂ ਦੀ ਬੁਛਾੜ ਸਾਹਮਣੇ ਇਸ ਦਰਿਆ ਨੂੰ ਪਾਰ ਕਰਨਾ ਪੈਣਾ ਸੀ। ਕੋਈ ਵੀ ਪੁਲ ਨਹੀਂ ਸੀ ਬਣਾਇਆ ਜਾ ਸਕਦਾ, ਜਿੰਨਾਂ ਚਿਰ ਤਕ ਦੁਸ਼ਮਣ ਵਾਲੇ ਪਾਸੇ ਦਰਿਆ ਸਿੰਧ ਦੇ ਉੱਤਰੀ ਕੰਢੇ ਤੇ ਪੁਲ ਦਾ ਸਿਰਾ ਨਹੀਂ ਸੀ ਉਸਾਰਿਆ ਜਾਂਦਾ ਅਤੇ ਜਦ ਤਕ ਕੋਈ ਪਾਰ ਵੱਲੋਂ ਜਾਸੂਸ ਮਦਦ ਨਹੀਂ ਸੀ ਕਰਦਾ ਜਾਂ ਆਪਣਾ ਕੋਈ ਸੈਨਿਕ ਦਰਿਆ ਪਾਰ ਨਾ ਜਾਂਦਾ। ਉੱਤਰੀ ਕੰਢੇ ਵੱਲ ਫ਼ੌਜੀਆਂ ਨੂੰ ਦਰਿਆ ਤੋਂ ਪਾਰ ਲਿਜਾਣ ਲਈ ਕੋਈ ਵੀ ਬੇੜੀ ਦੱਖਣੀ ਕਿਨਾਰੇ ਤੇ ਨਹੀਂ ਸੀ। ਕੋਈ ਵੀ ਇਨਸਾਨ ਦਰਿਆ ਸਿੰਧ ਨੂੰ ਬਰਫ਼ੀਲੀਆਂ ਤੇਜ਼ ਲਹਿਰਾਂ ਵਿਚ ਦੀ ਪਾਰ ਨਹੀਂ ਸੀ ਕਰ ਸਕਦਾ। ਉਸ ਦੇ ਦਰਿਆ ਪਾਰ ਕਰਨ ਲਈ ਅਜੀਬ ਤਰੀਕੇ ਅਪਣਾਏ। ਕੁਟੰਲਿਆ ਦੀਆਂ ਦਰਿਆ ਪਾਰ ਕਰਨ ਲਈ ਦੱਸੀਆਂ ਹੋਈਆਂ ਸਿੱਖਿਆਵਾਂ ਇਥੇ ਬੇਫ਼ਾਇਦਾ ਸਾਬਤ ਹੋ ਰਹੀਆਂ ਸਨ, ਜਿਸ ਤਰ੍ਹਾਂ ਕਿ ਪਾਣੀ ਨੂੰ ਹਾਥੀਆਂ ਨਾਲ ਪਾਰ ਕਰਨਾ ਜਾਂ ਪੱਥਰ ਦੇ ਬੁਰਜ ਦੇ ਸਹਾਰੇ ਲਕੜੀ ਦੇ ਤਖ਼ਤੇ ਵਿਛਾ ਕੇ ਕਿਸ਼ਤੀਆਂ ਦਾ ਪੁਲ ਤਿਆਰ ਕਰਨਾ ਅਤੇ ਬਾਂਸ ਦੇ ਬਣੇ ਹੋਏ ਤੁਲ੍ਹੇ ਵਰਤਣੇ ਆਦਿ। ਉਸ ਨੇ ਆਪਣੇ ਜਵਾਨਾਂ ਦਾ ਹੌਂਸਲਾ ਉਨ੍ਹਾਂ ਨੂੰ ਚਟ ਪਟੀਆਂ ਗੱਲਾਂ ਸੁਣਾਉਣ ਅਤੇ ਖ਼ੁਦ ਤਕਲੀਫ਼ਾਂ ਵਿਚ ਉਨ੍ਹਾਂ ਦਾ ਸਾਥ ਦੇ ਕੇ ਵਧਾਉਣਾ ਚਾਹਿਆ ਪਰ ਕੋਈ ਭੀ ਸਾਧਨ ਸਿਰੇ ਨਾ ਚੜ੍ਹਿਆ ਅਤੇ ਉਸ ਦੀ ਫ਼ੌਜ ਵਿਚ ਮਾਯੂਸੀ ਵਧਦੀ ਹੀ ਗਈ।

**ਸਿੰਧ ਨਦੀ ਤੇ ਪੁਲ ਬਣਾਉਣਾ :** ਜਰਨੈਲ ਜ਼ੋਰਾਵਰ ਸਿੰਘ ਨੇ ਸਿੰਧ ਉੱਤੇ ਬਰਫ਼ ਦੇ ਬਣੇ ਹੋਏ ਕੁਦਰਤੀ ਪੁਲ ਰਾਹੀਂ ਦਰਿਆ ਪਾਰ ਕਰਨਾ ਚਾਹਿਆ। ਆਮ ਤੌਰ ਤੇ ਇਹੋ ਜਿਹੇ ਪੁਲ ਇਸ ਇਲਾਕੇ ਵਿਚ ਜਨਵਰੀ ਫ਼ਰਵਰੀ ਮਹੀਨਿਆਂ ਵਿਚ ਸਿੰਧ ਨਦੀ ਤੇ ਮਿਲ ਸਕਦੇ ਸਨ। ਇਹੋ ਜਿਹੇ ਪੁਲ ਕੁਦਰਤੀ ਤੌਰ ਤੇ ਹੀ ਬਣ ਜਾਂਦੇ ਹਨ ਜਦੋਂ ਕਿ ਦਰਿਆ

ਦੀ ਸਤਾਹ ਜੰਮ ਜਾਂਦੀ ਹੈ। ਦੋਵਾਂ ਕਿਨਾਰਿਆਂ ਵਿਚ ਬਰਫ ਦਾ ਪੁਲ ਬਣ ਜਾਂਦਾ ਹੈ, ਪਰੰਤੂ ਇਸ ਸਾਲ ਬਹੁਤ ਜ਼ਿਆਦਾ ਸਰਦੀ ਨਾ ਪਈ। ਇਸ ਲਈ ਦਰਿਆ ਦੋਹਾਂ ਹੀ ਕਿਨਾਰਿਆਂ ਦੇ ਦਰਮਿਆਨੇ ਕਿਸੇ ਵੀ ਜਗ੍ਹਾ ਤੋਂ ਪੂਰਾ ਨਾ ਜੰਮ ਸਕਿਆ।

ਰਾਤ ਦੇ ਹਨੇਰੇ ਵਿਚ ਮਹਿਤਾ ਬਸਤੀ ਰਾਮ ਦੀ ਅਗਵਾਈ ਥੱਲੇ ਇਕ ਗਸ਼ਤੀ ਦਸਤੇ ਨੇ ਦਰਿਆ ਦੀ ਬੜੀ ਡੂੰਘੀ ਪੜਚੋਲ ਕੀਤੀ। ਉਸ ਨੇ ਕੁਝ ਆਪਣੇ ਸਾਥੀਆਂ ਨਾਲ ਤੋਪਖਾਨੇ ਅਤੇ ਫ਼ੌਜ ਦੇ ਬਚਾਓ ਵਾਲੇ ਗੋਲਿਆਂ ਦੀ ਮਾਰ ਥੱਲੇ ਜਿਨ੍ਹਾਂ ਨੇ ਦੁਸ਼ਮਣ ਦੇ ਸਿਰ ਨੀਵੇਂ ਕਰ ਰਖੇ ਸਨ, 10 ਮੀਲ ਦਰਿਆ ਦੇ ਕੰਢੇ ਦੇ ਨਾਲ ਨਾਲ ਜਾ ਕੇ ਆਪਣੇ ਵਾਲੇ ਕੰਢੇ ਦੀ, ਪੂਰੀ ਘੋਖ ਕੀਤੀ। ਇਨ੍ਹਾਂ ਗੋਲਿਆਂ ਨੇ ਦੁਸ਼ਮਣ ਦਾ ਧਿਆਨ ਹੋਰ ਪਾਸੇ ਲਾ ਦਿੱਤਾ। ਬਸਤੀ ਰਾਮ ਨੂੰ ਪਤਾ ਲੱਗਾ ਕਿ ਭਾਵੇਂ ਪਾਣੀ ਨਦੀ ਦੇ ਦੋਹਾਂ ਕੰਢਿਆਂ ਦੇ ਨਾਲ ਨਾਲ ਕਾਫੀ ਅੰਦਰ ਤਕ ਜੰਮਿਆ ਹੋਇਆ ਸੀ ਪਰੰਤੂ ਕੰਢਿਆਂ ਨੂੰ ਮਿਲਾਉਣ ਵਾਸਤੇ ਕੋਈ ਜਗ੍ਹਾ ਵੀ ਐਸੀ ਨਾ ਲੱਭੀ ਜਿਥੇ ਦਰਿਆ ਦੋਵੇਂ ਕਿਨਾਰਿਆਂ ਤਕ ਜੰਮਿਆ ਹੋਇਆ ਹੋਵੇ। ਅੰਤ ਵਿਚ ਇਕ ਜਗ੍ਹਾ ਛਛੋਤਾਂਗ ਤੋਂ ਅੱਧੀ ਮੀਲ ਦਰ੍ਹਦੇ ਵੱਲ ਲੱਭੀ। ਜਿਥੇਂ ਦਰਿਆ ਦਾ ਜੰਮਿਆ ਪਾੜਾ ਸਭ ਤੋਂ ਤੰਗ ਸੀ। ਇਸ ਵਿਚ ਅਨਜੰਮਿਆ ਪਾੜਾ ਨਦੀ ਦੇ ਮੱਧ ਵਿਚ ਲਗ ਭਗ 20 ਫੁੱਟ ਚੌੜਾ ਸੀ। ਸੋ ਫ਼ੌਜਾਂ ਨੂੰ ਦਰਿਆ ਪਾਰ ਕਰਨ ਲਈ ਇਸ ਛੋਟੇ ਪਾੜੇ ਤੋਂ ਬਹੁਤ ਜਲਦੀ ਪੁਲ ਬਣਾਉਣਾ ਲੋੜੀਂਦਾ ਸੀ। ਦਿਸ਼ਾ ਬੜੀ ਖਰਾਬੀ ਤੇ ਭਿਆਨਕ ਦਿਖਾਈ ਦੇਂਦੀ ਸੀ ਪਰ ਜਰਨੈਲ ਦੀ ਚੰਗੀ ਕਿਸਮਤ ਅਜੇ ਜਰਨੈਲ ਦਾ ਸਾਥ ਦੇ ਰਹੀ ਸੀ। ਉਹ ਦੁਸ਼ਮਣ ਦੀ ਫ਼ੌਜ ਵਿਚੋਂ ਕਰਤਖਸ਼ਾ ਦੇ ਰਾਜਾ ਦੀ ਫ਼ੌਜ ਦੇ ਆਗੂ ਅਲੀ ਸ਼ੇਰ ਖ਼ਾਂ ਨੂੰ ਦੂਤਾਂ ਦੀ ਸਹਾਇਤਾ ਨਾਲ ਆਪਣੇ ਵੱਲ ਚੋਰੀ ਚੋਰੀ ਗੰਢਣ ਵਿਚ ਸਫ਼ਲ ਹੋ ਗਿਆ। ਉਹ ਛਛੋਤਾਂਗ ਦੇ ਸਾਹਮਣੇ ਦੁਸ਼ਮਣ ਦੇ ਸਿੰਧ ਨੂੰ ਪਾਰ ਕਰਨ ਵਾਲੇ ਦਸਤਿਆਂ ਦੀ ਰੋਕ ਦਾ ਜ਼ਿਮੇਵਾਰ ਸੀ ਅਤੇ ਇਹ ਅਨ ਜੰਮਿਆ ਪਾੜਾ ਬਿਲਕੁਲ ਇਸ ਦੀਆਂ ਅੱਖਾਂ ਦੇ ਸਾਹਮਣੇ ਸੀ। ਇਹ ਸਭ ਸਾਜ਼ਸ਼ ਪ੍ਰਮਾਤਮਾ ਵੱਲੋਂ ਐਨ ਸਮੇਂ ਸਿਰ ਕਾਮਯਾਬ ਹੋ ਗਈ।

ਜਿਥੇ ਦਰਿਆ ਪਾਰ ਕਰਨ ਦੇ ਬਾਕੀ ਸਾਰੇ ਸਾਧਨ ਅਸਫਲ ਰਹੇ, ਕੁਟੱਲਿਆ ਦਾ ਇਹ ਅਸੂਲ ਸਫਲ ਹੋਇਆ ਕਿ "ਦੁਸ਼ਮਣ ਦੀ ਫ਼ੌਜ ਦੇ ਵੱਡੇ ਅਫ਼ਸਰਾਂ ਵਜ਼ੀਰਾਂ ਅਤੇ ਹੋਰ ਆਗੂਆਂ ਨੂੰ ਜ਼ਮੀਨ ਅਤੇ ਸੋਨਾ ਦੇਣ ਦਾ ਲਾਲਚ ਦੇ ਕੇ ਉਨ੍ਹਾਂ ਦੇ ਆਪਣੇ ਹੀ ਆਦਮੀਆਂ ਦੇ ਖਿਲਾਫ਼ ਲੜਨ ਲਈ ਅਤੇ ਦੁਸ਼ਮਣ ਦੇ ਰਾਜੇ ਤੋਂ ਅੱਡ ਕਰਨ ਲਈ ਉਕਸਾਇਆ ਜਾ ਸਕਦਾ ਹੈ।" ਰਾਜਾ ਅਲੀ ਸ਼ੇਰ ਖ਼ਾਂ ਨੇ ਜਰਨੈਲ ਜ਼ੋਰਾਵਰ ਸਿੰਘ ਦੇ ਕਰਿੰਦਿਆਂ ਨਾਲ ਇਨ੍ਹਾਂ ਗੱਲਾਂ ਦੀ ਗੁਪਤ ਸਾਜ਼ਿਸ਼ ਕੀਤੀ ਕਿ :—

(ੳ) ਰਾਤ ਸਮੇਂ ਸਿੰਧ ਨੂੰ ਪਾਰ ਕਰਨ ਲਈ ਬਰਫ਼ ਦਾ ਪੁਲ ਬਣਾ ਕੇ ਜਰਨੈਲ ਦੀ ਸਹਾਇਤਾ ਕਰੇਗਾ ਅਤੇ ਪਾਰ ਕਰਨ ਦੇ ਸਮੇਂ ਨੂੰ ਤੇ ਜਗ੍ਹਾ ਨੂੰ ਆਪਣੇ ਸਾਥੀਆਂ ਤੋਂ ਬਿਲਕੁਲ ਭੇਦ ਵਿਚ ਰਖੇਗਾ।

(ਅ) ਜਰਨੈਲ ਦੀਆਂ ਫ਼ੌਜਾਂ ਦੇ ਸਿੰਧ ਪਾਰ ਕਰਨ ਵੇਲੇ ਆਪਣੀਆਂ ਫ਼ੌਜਾਂ ਨੂੰ ਲੜਾਈ ਵਿਚ ਹਿੱਸਾ ਨਾ ਲੈਣ ਦੇਵੇਗਾ।

(ੲ) ਜਰਨੈਲ ਨੂੰ ਲੜਾਈ ਦੇ ਰਸਤੇ ਤੋਂ ਵਾਕੂ ਕਰੇ ਫੇ ਦੋਹੀਂ ਪਾਸੀਂ ਦੁਸ਼ਮਣ

ਦੀਆਂ ਚੌਂਕੀਆਂ ਤਕ ਲਿਜਾਣ ਲਈ ਰਾਹ ਦੱਸੇਗਾ। ਰਾਜਾ ਅਲੀ ਸ਼ੇਰ ਖ਼ਾਂ ਸੁਕਾਰਦੂ ਦੇ ਰਾਜੇ ਨਾਲ ਜ਼ਾਤੀ ਦੁਸ਼ਮਣੀ ਰਖਦਾ ਸੀ। ਅਜੇ ਉਹ ਆਪਣੀ ਜ਼ਾਤੀ ਬੇਇਜ਼ਤੀ ਨਹੀਂ ਸੀ ਭੁਲਿਆ ਜੋ ਅਹਿਮਦਸ਼ਾਹ ਨੇ ਕਰਤਖਸ਼ਾ ਦੇ ਹਮਲੇ ਸਮੇਂ ਉਸ ਦੀ ਕੀਤੀ ਸੀ। ਉਸਦੇ ਜਰਨੈਲ ਜ਼ੋਰਾਵਰ ਸਿੰਘ ਨਾਲ ਸੰਨ 1833 ਵਿਚ ਲਦਾਖ ਉੱਤੇ ਪਹਿਲੇ ਹਮਲੇ ਸਮੇਂ ਹੀ ਨਿਜੀ ਸੰਬੰਧ ਬਣ ਗਏ ਸਨ। ਉਹ ਇਹ ਜਾਣਦਾ ਸੀ ਕਿ ਬਾਲਤਿਸਤਾਨ ਦੀ ਸਾਰੀ ਤਾਕਤ ਮਿਲ ਕੇ ਵੀ ਜ਼ੋਰਾਵਰ ਸਿੰਘ ਦਾ ਲੰਮੇ ਸਮੇਂ ਲਈ ਮੁਕਾਬਲਾ ਨਹੀਂ ਕਰ ਸਕਦੀ। ਇਸ ਲਈ ਉਸ ਨੇ ਬਾਲਟੀਆ ਦੇ ਖਿਲਾਫ਼ ਚਲਾਕੀ ਅਤੇ ਵਿਸ਼ਵਾਸ ਘਾਤਿਕ ਚਾਲ ਖੇਡਣ ਦਾ ਫ਼ੈਸਲਾ ਕੀਤਾ ਅਤੇ ਆਪਣੇ ਨਿੱਜੀ ਲਾਭ ਲਈ ਆਪਣੇ ਦੇਸ਼ ਨਾਲ ਧਰੋਹੀ ਕੀਤੀ ਅਤੇ ਆਪਣੀ ਆਜ਼ਾਦੀ ਦਾ ਸੌਦਾ ਦੇਸ ਦੇ ਦੁਸ਼ਮਣ ਨਾਲ ਕੀਤਾ। ਉਸ ਨੇ ਆਪਣੀਆਂ ਫ਼ੌਜਾਂ ਆਪਣੇ ਵਜ਼ੀਰ ਤਰੰਗਫਾ ਅਬਦਲ ਅਲੀ ਦੀ ਅਗਵਾਈ ਥੱਲੇ ਸੁਕਾਰਦੂ ਦੇ ਰਾਜਾ ਅਹਿਮਦਸ਼ਾਹ ਨੂੰ ਖ਼ੁਸ਼ ਕਰਨ ਵਾਸਤੇ ਭੇਜੀਆਂ ਸਨ। ਨਾਲੋ ਨਾਲ ਉਸ ਨੇ ਜਰਨੈਲ ਜ਼ੋਰਾਵਰ ਸਿੰਘ ਨਾਲ ਵੀ ਆਪਣੇ ਦਿਰਬਾਰੀ ਕਰਿੰਦਿਆਂ ਦੇ ਰਾਹੀਂ ਮੇਲ ਜੋਲ ਪੈਦਾ ਕਰਨਾ ਸ਼ੁਰੂ ਕਰ ਦਿੱਤਾ ਸੀ।

ਜਰਨੈਲ ਜ਼ੋਰਾਵਰ ਸਿੰਘ ਸਿੰਧ ਨਦੀ ਉੱਤੇ ਬਰਫ਼ ਦਾ ਪੁਲ ਬਣਾਉਣ ਲਈ ਗੁਰਕਨ ਦੇ ਸਿੱਖਿਅਕ ਗਾਈਡਾਂ ਦੀਆਂ ਸੇਵਾਵਾਂ ਲੈਣ ਵਿਚ ਸਫਲ ਹੋ ਗਿਆ। ਪੁਲ ਵਾਸਤੇ ਇਕ ਚੰਗੀ ਜਗ੍ਹਾ ਪਹਿਲਾਂ ਹੀ ਮਹਿਤਾ ਬਸਤੀ ਰਾਮ ਨੇ ਲੱਭ ਲਈ। ਪੁਲ ਬਣਾਉਣ ਦੀ ਯੋਜਨਾ ਜਗ੍ਹਾ ਤੇ ਸਮਾਂ ਅੰਤ ਵਿਚ ਜਰਨੈਲ ਅਤੇ ਰਾਜਾ ਅਲੀ ਸ਼ੇਰ ਖ਼ਾਂ ਵਿਚਕਾਰ ਉਨ੍ਹਾਂ ਦੇ ਕਾਰਿੰਦਿਆਂ ਦੇ ਰਾਹੀਂ ਨੀਯਤ ਹੋ ਗਿਆ। ਨੀਯਤ ਸਮੇਂ ਅਨੁਸਾਰ ਦੋਹਾਂ ਧਿਰਾਂ ਨੇ ਦਰਿਆ ਦੇ ਆਰ ਪਾਰ ਰਾਤ ਦੇ ਸਮੇਂ ਲਕੜੀ ਦੇ ਲੰਮੇ ਲੰਮੇ ਸ਼ਤੀਰ ਸੁੱਟ ਦਿੱਤੇ। ਉਨ੍ਹਾਂ ਨੂੰ ਜੰਮਿਆਂ ਹੋਇਆਂ ਦੋਵਾਂ ਕਿਨਾਰਿਆਂ ਨਾਲ ਰਾਤ ਦੇ ਹਨੇਰੇ ਵਿਚ ਇਕੋ ਵੇਲੇ ਹੀ ਬਨ੍ਹ ਦਿੱਤਾ ਗਿਆ। ਲਕੜ ਦੇ ਸ਼ਤੀਰਾਂ ਨੇ ਤਰ ਰਹੇ ਬਰਫ਼ ਦੇ ਤੋਦਿਆਂ ਨੂੰ ਰੋਕ ਦਿੱਤਾ ਜੋ ਕਿ ਥੋੜ੍ਹੀ ਦੇਰ ਵਿਚ ਬਹੁਤ ਗਿਣਤੀ ਵਿਚ ਸ਼ਤੀਰਾਂ ਨਾਲ ਟਕਰਾ ਕੇ ਜਮ੍ਹਾਂ ਹੋ ਗਏ। ਇਸ ਤਰ੍ਹਾਂ ਕਰਨ ਨਾਲ ਉਹ ਇਸ ਥੋੜ੍ਹੀ ਜਗ੍ਹਾ ਵਿਚ ਜ਼ਿਆਦਾ ਸਰਦੀ ਹੋਣ ਕਾਰਣ ਜੁੜ ਗਏ। ਦਰਿਆ ਦਾ ਪਾੜਾ ਇਕ ਮਜ਼ਬੂਤ ਤੇ ਗਹਿਰੇ ਬਰਫ਼ ਦੇ ਜਮਾਓ ਨਾਲ ਪੁਲ ਦੀ ਤਰ੍ਹਾਂ ਬਣ ਗਿਆ। ਇਸ ਤਰ੍ਹਾਂ ਇਕ ਘੰਟੇ ਦੇ ਅੰਦਰ ਅੰਦਰ ਦਰਿਆ ਨੂੰ ਪਾਰ ਕਰਨ ਲਈ ਪਿਆਦਾ ਫ਼ੌਜ ਵਾਸਤੇ ਇਕ ਮਜ਼ਬੂਤ ਪੁਲ ਬਣ ਗਿਆ।

**ਵਾਂਕੂ ਦੱਰੇ ਉੱਤੇ ਯੁੱਧ** : ਇਸ ਚਾਲ ਨੂੰ ਸਿਰੇ ਚੜ੍ਹਾਉਣ ਲਈ ਬਿਲਕੁਲ ਭੇਤ ਵਿਚ ਰਖਿਆ ਗਿਆ। ਇਹ ਕਿਸੇ ਵੀ ਲੜਾਈ ਤੋਂ ਬਿਨਾਂ ਤਿਆਰ ਹੋ ਗਿਆ ਅਤੇ ਦੁਸ਼ਮਣ ਨੂੰ ਇਸ ਦੀ ਬਾਬਤ ਕੋਈ ਖ਼ਬਰ ਨਾ ਮਿਲੀ। ਬਾਲਟੀ ਹੁਕਮਰਾਨ, ਰਾਜਾ ਸ਼ੇਰ ਅਲੀ ਖ਼ਾਂ ਦੀ ਇਸ ਧੋਖੇਬਾਜ਼ੀ ਅਤੇ ਰਾਤ ਸਮੇਂ ਦੁਸ਼ਮਣ ਦਾ ਬਰਫ਼ ਦਾ ਪੁਲ ਬਣਾ ਲੈਣ ਤੋਂ ਬਿਲਕੁਲ ਅਣਜਾਣ ਸਨ। 40 ਪਿਆਦਾ ਸਿਪਾਹੀਆਂ ਦੀ ਇਕ ਪਲਟੂਨ ਨੇ ਮਹਿਤਾ ਬਸਤੀ ਰਾਮ ਦੀ ਅਗਵਾਈ ਥੱਲੇ ਰਾਤ ਸਮੇਂ ਦਰਿਆ ਪਾਰ ਕੀਤਾ। ਇਨ੍ਹਾਂ ਨੇ ਦੁਸ਼ਮਣ ਦੇ ਕੰਢੇ ਵੱਲ

ਜਾ ਕੇ ਉੱਤਰੀ ਕਿਨਾਰੇ ਨੂੰ ਫ਼ੌਜਾਂ ਉਤਾਰਨ ਦੇ ਕਾਬਲ ਬਣਾ ਦਿੱਤਾ। ਜਵਾਨਾਂ ਨੂੰ ਰਾਤ ਦੀ ਸਰਦੀ ਦੇ ਸਮੇਂ ਇਹ ਕੰਮ ਕਰਨਾ ਪਿਆ ਅਤੇ ਇਸ ਤੋਂ ਪਹਿਲੀਆਂ ਰਾਤਾਂ ਵਿਚ ਬਹੁਤ ਸਰਦੀ ਵਿਚ ਰਹਿਣ ਕਰਕੇ ਇਨ੍ਹਾਂ ਵਿਚ ਇਤਨੀ ਕਮਜ਼ੋਰੀ ਆ ਗਈ ਸੀ ਕਿ ਦਸ ਆਦਮੀ ਬਰਫ਼ ਵਾਲੇ ਪੁਲ ਉੱਤੇ ਹੀ ਡਿਗ ਪਏ। ਉਹ ਬਿਲਕੁਲ ਥੱਕ ਚੁੱਕੇ ਸਨ ਅਤੇ ਮਗਰੋਂ ਉਨ੍ਹਾਂ ਦੇ ਹੱਥ ਪੈਰ ਬਰਫ਼ ਦੇ ਨਾਲ ਗਲਣ ਕਰਕੇ ਨਿਕਾਰਾ ਹੋ ਗਏ। ਪਲਟੂਨ ਦੇ ਅਠਾਰਾਂ ਹੋਰ ਅਗਲੇ ਆਦਮੀ ਵੀ ਥਕਾਵਟ ਨਾਲ ਪੁਲ ਨਹੀਂ ਸੀ ਪਾਰ ਕਰ ਸਕਦੇ। ਮਹਿਤਾ ਬਸਤੀ ਰਾਮ ਆਪਣੀ ਇਸ ਮੁੱਢਲੀ ਕੋਸ਼ਿਸ਼ ਸਮੇਂ ਦੁਸ਼ਮਣ ਦੇ ਕੰਢੇ ਵੱਲ ਆਪਣੀ ਪਲਟੂਨ ਦੇ ਕੇਵਲ 12 ਜਵਾਨਾਂ ਨਾਲ ਹੀ ਰਹਿ ਗਿਆ। ਬਾਕੀ ਸਾਰੇ ਹੀ ਨਿਕਾਰਾ ਹੋ ਚੁੱਕੇ ਸਨ। ਸਿੱਖ ਫ਼ੌਜ ਦੀ ਦਸ਼ਾ ਬੜੀ ਗੰਭੀਰ ਸੀ :

ਜ਼ੋਰਾਵਰ ਸਿੰਘ ਨੇ ਇਸ ਮਨੋਰਥ ਲਈ ਕੁਝ ਸੈਂਕੜੇ ਸਿਪਾਹੀ ਹੀ ਦਰਿਆ ਦੇ ਪਾਰ ਭੇਜਣ ਲਈ ਤਿਆਰ ਕੀਤੇ। ਉਨ੍ਹਾਂ ਨੂੰ ਦੂਸਰੇ ਕੰਢੇ ਤੇ ਆਪਣੇ ਦਲੇਰ ਸਾਥੀਆਂ ਨਾਲ ਮਿਲਣ ਲਈ ਸਿੱਧ ਪੁਲ ਪਾਰ ਕਰਨ ਲਈ ਘੱਲਿਆ ਗਿਆ। ਸਿੱਖ ਸਿਪਾਹੀ ਮਹਿਤਾ ਬਸਤੀ ਰਾਮ ਅਤੇ ਉਸ ਦੇ ਜਵਾਨਾਂ ਦੇ ਬਹਾਦਰੀ ਵਾਲੇ ਕਾਰਨਾਮਿਆਂ ਨੂੰ ਵੇਖ ਕੇ ਹਮਲਾ ਕਰਨ ਲਈ ਤਿਆਰ ਹੋ ਗਏ। ਮਹਿਤਾ ਬਸਤੀ ਰਾਮ ਨੇ ਦਰਿਆ ਦੇ ਕੰਢੇ ਉੱਤੇ ਪੁਲ ਦੀ ਰਖਸ਼ਾ ਲਈ ਇਕ ਛੋਟੀ ਜਿਹੀ ਟੁਕੜੀ ਰਹਿਣ ਦਿੱਤੀ। ਬਾਕੀਆਂ ਨੂੰ ਮਹਿਤਾ ਬਸਤੀ ਰਾਮ ਨੇ ਚੋਰੀ ਛੁਪੇ ਵਾਕੂ ਦੱਰੇ ਦੇ ਦੋਵੀਂ ਪਾਸੀਂ ਦੁਸ਼ਮਣ ਦੀਆਂ ਸਥਾਨਕ ਰਖਸ਼ਕ ਚੋਕੀਆਂ ਤੋਂ ਹਮਲੇ ਕਰਨ ਲਈ ਤਿਆਰ ਕਰਨਾ ਸ਼ੁਰੂ ਕਰ ਦਿੱਤਾ। ਉਸ ਦੀ ਰਾਤ ਸਮੇਂ ਰਾਹ ਲੱਭਣ ਵਿਚ ਰਾਜਾ ਸ਼ੇਰ ਅਲੀ ਖ਼ਾਂ ਦੇ ਦਿੱਤੇ ਹੋਏ ਦੂਤਾਂ ਤੇ ਰਹਿਬਰਾਂ ਨੇ ਸਹਾਇਤਾ ਕੀਤੀ।

ਇਸ ਛੋਟੀ ਟੁਕੜੀ ਨੇ ਦੁਸ਼ਮਣ ਦੇ ਮੋਰਚਿਆਂ ਤੇ ਅਚਾਨਕ ਹਮਲਾ ਕਰ ਦਿੱਤਾ ਪਰ ਦੁਸ਼ਮਣ ਦਾ ਆਗੂ ਵਜ਼ੀਰ ਗੁਲਾਮ ਹਸਨ ਇਕ ਬੜਾ ਦਲੇਰ ਤੇ ਯੋਗ ਅਫ਼ਸਰ ਸੀ। ਵਾਕੂ ਦੱਰਾ ਉਸ ਦੀ ਨਿਗਰਾਨੀ ਵਿਚ ਸੀ। ਉਸ ਨੇ ਆਪਣੇ ਜਵਾਨਾਂ ਨੂੰ ਇਕ ਦਮ ਮੋਰਚੇ ਸੰਭਾਲਣ ਅਤੇ ਦੁਸ਼ਮਣਾਂ ਤੇ ਗੋਲਾਬਾਰੀ ਕਰਨ ਦਾ ਹੁਕਮ ਦੇ ਦਿੱਤਾ। ਦੁਸ਼ਮਣ ਬੜੀ ਬਹਾਦਰੀ ਨਾਲ ਲੜਿਆ ਅਤੇ ਬਾਲਟੀ ਫ਼ੌਜ ਸਿੱਖ ਫ਼ੌਜਾਂ ਤੇ ਕਾਬੂ ਹੀ ਪਾਉਣ ਵਾਲੀ ਸੀ ਕਿ ਦਰਿਆਓਂ ਪਾਰੋਂ ਸਿੱਖਾਂ ਨੂੰ ਵੇਲੇ ਸਿਰ ਹੋਰ ਸਹਾਇਤਾ ਪੁੱਜ ਗਈ, ਜਿਸ ਨੇ ਇਹ ਭਿਆਨਕ ਦਸ਼ਾ ਬਚਾ ਲਈ।

ਵਜ਼ੀਰ ਗੁਲਾਮ ਹਸਨ ਦੱਰੇ ਉੱਤੇ ਹੱਥੋਂ ਹੱਥੀ ਲੜਾਈ ਵਿਚ ਮਾਰਿਆ ਗਿਆ। ਇਹ ਦੱਰੇ ਦੀ ਲੜਾਈ ਵਿਚ ਇਕ ਮਹੱਤਵ ਪੂਰਣ ਮੋੜ ਸੀ। ਆਗੂ ਦੀ ਮੌਤ ਨਾਲ ਬਾਲਟੀ ਅਫ਼ਸਰਾਂ ਵਿਚ ਘਬਰਾਹਟ ਅਤੇ ਹਿਲਜੁਲ ਮਚ ਗਈ। ਉਨ੍ਹਾਂ ਨੇ ਦਿਲ ਛੱਡ ਦਿੱਤੇ ਅਤੇ ਘਬਰਾਹਟ ਵਿਚ ਲੜਾਈ ਦਾ ਮੈਦਾਨ ਛੱਡ ਕੇ ਬੋਮੋਖੁਨ ਇਲਾਕੇ ਵਿਚ ਵਜ਼ੀਰ ਗੁਲਾਮ ਹਸਨ ਦੀਆਂ ਫ਼ੌਜਾਂ ਨਾਲ ਮਿਲਣ ਲਈ ਭੱਜ ਉੱਠੇ। ਰਾਜਾ ਅਲੀ ਸ਼ੇਰ ਖ਼ਾਂ ਨੇ ਆਪਣੀ ਫ਼ੌਜ ਨੂੰ ਲੜਾਈ ਤੋਂ ਬਿਲਕੁਲ ਲਾਂਭੇ ਰਖਿਆ ਅਤੇ ਕੋਈ ਵੀ ਹਿੱਸਾ ਨਾ ਲਿਆ। ਇਸ ਨਾਲ ਬਾਲਟੀਆਂ ਦੀ ਪੋਜ਼ੀਸ਼ਨ ਬਹੁਤ ਕਮਜ਼ੋਰ ਹੋ ਗਈ। ਵਾਕੂ ਦੱਰੇ ਤੇ ਮਹਿਤਾ ਬਸਤੀ ਰਾਮ ਨੇ

ਕਬਜ਼ਾ ਕਰ ਲਿਆ। ਹੁਣ ਬਰਫ਼ ਦੇ ਪੁਲ ਤੋਂ ਇਲਾਵਾ ਇਕ ਹੋਰ ਪੱਕਾ 'ਝੂਲਨਾ ਪੁਲ' ਦਰਿਆ ਸਿੰਧ ਦੇ ਆਰ ਪਾਰ ਸਿੱਖ ਇੰਜੀਨੀਅਰਾਂ ਨੇ ਬਣਾ ਲਿਆ ਅਤੇ ਸਾਰੀਆਂ ਸਿੱਖ ਫ਼ੌਜਾਂ ਸਮੇਤ ਆਪਣੇ ਤੋਪਖਾਨੇ ਦੇ ਦਰਿਆ ਪਾਰ ਕਰ ਗਈਆਂ।

ਸਿੱਖਾਂ ਦੇ ਇਸ ਪੁਲ ਬਣਾਉਣ ਤੇ ਉਸ ਉੱਤੇ ਕਬਜ਼ਾ ਰਖਣ ਲਈ ਕੇਵਲ 25 ਆਦਮੀ ਸ਼ਹੀਦ ਅਤੇ 15 ਜ਼ਖਮੀ ਹੋਏ। 500 ਸਿੱਖ ਸਿਪਾਹੀਆਂ ਦੇ ਹੱਥ ਪੈਰ ਬਰਫ਼ ਨਾਲ ਗਲਣ ਕਰਕੇ, ਉਹ ਚਲਣ ਫਿਰਨ ਤੋਂ ਭੀ ਨਿਕਾਰਾ ਹੋ ਗਏ। ਵਾਂਕੂ ਦੱਰੇ ਦੀ ਲੜਾਈ ਸਮੇਂ ਦੁਸ਼ਮਣ ਦੇ ਪਹਿਲੇ ਪੁਲ ਦੇ ਸਿਰੇ ਦੇ ਨੇੜੇ 1000 ਆਦਮੀ ਮਰੇ ਤੇ 400 ਜ਼ਖਮੀ ਹੋਏ।

**ਥੋਮੋਖੁਨ ਦੀ ਲੜਾਈ :** ਵਾਂਕੂ ਦੱਰੇ ਤੇ ਪੱਕਾ ਅੱਡਾ ਜਮਾਉਣ ਮਗਰੋਂ ਜਰਨੈਲ ਜ਼ੋਰਾਵਰ ਸਿੰਘ ਨੇ ਦੁਸ਼ਮਣ ਤੇ ਸਭ ਪਾਸਿਉਂ ਇਕੱਠਾ ਹਮਲਾ ਕਰ ਦਿੱਤਾ। ਦੁਸ਼ਮਣ ਦਾ ਥੋਮੋਖੁਨ ਦੀਆਂ ਪਹਾੜੀਆਂ ਤੇ ਕਬਜ਼ਾ ਸੀ। ਦੁਸ਼ਮਣ ਨੇ ਬਹੁਤ ਸੋਹਣੀ ਅਤੇ ਉੱਚੀ ਜਗ੍ਹਾ ਤੇ ਮੋਰਚੇ ਬੰਦੀ ਬਣਾ ਕੇ ਸਭ ਰਸਤਿਆਂ ਵੱਲੋਂ ਰੁਕਾਵਟ ਪਾਈ ਹੋਈ ਸੀ। ਇਸ ਸਥਾਨ ਉੱਤੇ ਸਾਹਮਣੇ ਵੱਲੋਂ ਹਮਲੇ ਨੇ ਕੁਝ ਨਾ ਸਵਾਰਿਆ ਅਤੇ ਮੋਰਚਿਆਂ ਵਿਚ ਬੈਠੇ ਬਾਲਟੀਆਂ ਨੇ ਹਮਲਾ ਕਰਨ ਵਾਲੇ ਫ਼ੌਜੀ ਦਸਤਿਆਂ ਨੂੰ ਬਹੁਤ ਸਖਤ ਜਾਨੀ ਨੁਕਸਾਨ ਪਹੁੰਚਾਇਆ। ਫਿਰ ਉਸ ਨੇ ਦੁਸ਼ਮਣ ਉੱਤੇ ਸਾਹਮਣਿਓਂ ਤੋਪ ਖਾਨੇ ਨਾਲ ਗੋਲਾ ਬਾਰੀ ਕਰਕੇ ਉਸ ਦਾ ਧਿਆਨ ਉਸ ਤਰਫ਼ ਦਿਵਾਇਆ ਅਤੇ ਇਸ ਤਰ੍ਹਾਂ ਉਸ ਨੂੰ ਧੋਖਾ ਦੇ ਕੇ ਉਸ ਦੇ ਦੱਖਣ ਪੂਰਬੀ ਪਾਸਿਓਂ ਅਤੇ ਪਿੱਛੋਂ ਹਮਲਾ ਕਰਨ ਦਾ ਫ਼ੈਸਲਾ ਕੀਤਾ।

"ਜਿਸ ਵੇਲੇ ਸਾਹਮਣਾ ਹਮਲਾ ਅਸਰਦਾਇਕ ਨਾ ਹੋਵੇ ਤਾਂ ਦੁਸ਼ਮਣ ਉੱਤੇ ਪਿੱਛੋਂ ਦੀ ਚੋਟ ਮਾਰਨੀ ਚਾਹੀਦੀ ਹੈ।" ਕੁਟੱਲਿਆ

ਜਰਨੈਲ ਜ਼ੋਰਾਵਰ ਸਿੰਘ ਨੇ ਇਕ ਬਟਾਲੀਅਨ ਨੂੰ ਬਹੁਤ ਦਲਦਲ ਵਾਲੇ ਗੋਨਿਕ ਨਾਲੇ ਦੇ ਰਾਹੀਂ ਦੁਸ਼ਮਣ ਦੇ ਦੱਖਣ ਪੂਰਬੀ ਦਿਸ਼ਾ ਵੱਲੋਂ ਉੱਚੀ ਪਹਾੜੀ ਤੇ ਭੇਜਿਆ। ਇਹ ਨਾਲਾ ਗੋਂਮਬਟ, ਗੋਨਕਸ ਪਿੰਡ ਤਕ ਜਾਂਦਾ ਸੀ। ਦੁਸ਼ਮਣ ਨੂੰ ਇਸ ਪਾਸਿਓਂ ਹਮਲੇ ਦੀ ਕੋਈ ਭੀ ਸੰਭਾਵਨਾ ਨਹੀਂ ਸੀ ਅਤੇ ਇਸ ਅਚਨਚੇਤ ਹਮਲੇ ਨੇ ਦੁਸ਼ਮਣ ਦੀਆਂ ਚੌਕੀਆਂ ਵਿਚ ਭਾਜੜ ਮਚਾ ਦਿੱਤੀ। ਉਨ੍ਹਾਂ ਦੇ ਮੋਰਚਿਆਂ ਵਿਚੋਂ ਗੋਲੀਆਂ ਦੀ ਮਾਰ ਬਿਲਕੁਲ ਬੇ-ਅਸਰ ਸੀ। ਉਹ ਆਪਣੇ ਜਾਨੀ ਨੁਕਸਾਨ ਤੋਂ ਘਬਰਾ ਗਏ ਅਤੇ ਰਖਸ਼ਕ ਮੋਰਚਿਆਂ ਵਿਚੋਂ ਬਾਹਰ ਆਉਣ ਲਈ ਮਜਬੂਰ ਹੋ ਗਏ। ਦੋਵੇਂ ਤਰਫਾਂ ਹੀ ਹੱਥ ਹੱਥੀ ਲੜਾਈ ਵਿਚ ਜੁੱਟ ਪਈਆਂ ਅਤੇ ਅੰਤ ਵਿਚ ਸਿੱਖਾਂ ਨੇ ਥੋੜ੍ਹੇ ਹੀ ਸਮੇਂ ਵਿਚ ਇਸ ਸਥਿਤੀ ਉੱਤੇ ਕਾਬੂ ਪਾ ਲਿਆ। ਦੁਸ਼ਮਣ ਦਾ ਇਸ ਲੜਾਈ ਵਿਚ ਬਹੁਤ ਹੀ ਜਾਨੀ ਨੁਕਸਾਨ ਹੋਇਆ। ਦੁਸ਼ਮਣ ਦੀ ਬਚੀ ਹੋਈ ਫ਼ੌਜ ਮੈਦਾਨ ਵਿਚੋਂ ਖਾਗੀਚਾ ਵੱਲ ਨੱਠ ਗਈ। ਇਕ ਹਜ਼ਾਰ ਹੋਰ ਬਾਲਟੀ ਥੋਮੋਖੁਨ ਦੀ ਇਸ ਲੜਾਈ ਵਿਚ ਮਾਰੇ ਗਏ। ਰੋਂਦੂ ਦਾ ਵਜ਼ੀਰ ਸੁਲਤਾਨ ਬੇਗ ਲੜਾਈ ਦੇ ਮੈਦਾਨ ਵਿਚੋਂ ਭੱਜਦਾ ਹੋਇਆ ਮੌਰਲ ਦੇ ਨੇੜੇ ਮਾਰਿਆ ਗਿਆ। ਰਾਜਾ ਸ਼ੇਰ ਅਲੀ ਖ਼ਾਂ ਅਤੇ ਉਸ ਦੀਆਂ ਫ਼ੌਜਾਂ ਨੇ ਆਪਣੇ ਵਾਹਦੇ ਅਨੁਸਾਰ ਇਸ ਲੜਾਈ ਵਿਚ ਕੋਈ ਭਾਗ ਨਾ ਲਿਆ। ਇਸ ਵਿਚ ਵੀ ਜਰਨੈਲ ਜ਼ੋਰਾਵਰ ਸਿੰਘ ਨੇ ਕੁਟੱਲਿਆ ਦੇ ਇਸ ਅਸੂਲ ਅਨੁਸਾਰ ਇਕ ਸਸਤੀ ਜਿੱਤ ਜਿੱਤੀ।

"ਫ਼ੌਜ ਦੇ ਇਕ ਭਾਗ ਨੂੰ ਲਾਲਚ ਦੇਣਾ ਅਤੇ ਦੂਸਰੇ ਨੂੰ ਬਰਬਾਦ ਕਰਨਾ ਧੋਖੇਬਾਜ਼ੀ ਅਤੇ ਚਲਾਕੀ ਦੀ ਲੜਾਈ ਦੇ ਢੰਗ ਹਨ। ਚਾਲ ਨਾਲ ਦੁਸ਼ਮਣ ਦੇ ਵੱਡੇ ਅਫ਼ਸਰ ਨੂੰ ਨਾਲ ਮਿਲਾਉਣਾ ਇਕ ਚੰਗੀ ਲੜਾਈ ਦੀਆਂ ਵਿਸ਼ੇਸ਼ਤਾਵਾਂ ਹਨ।"

**ਮੌਰੋਲ ਵੱਲ ਚੜ੍ਹਾਈ :** ਥਮੋਖੁਨ ਦੀ ਜਿੱਤ ਪਿੱਛੋਂ ਮੌਰੋਲ ਦੇ ਉੱਤਰ ਵੱਲ 9 ਮੀਲ ਤਕ ਬਾਲਟੀ ਫ਼ੌਜਾਂ ਦਾ ਸਿੱਖਾਂ ਨੇ ਬੜੇ ਜ਼ੋਰ-ਸ਼ੋਰ ਨਾਲ ਪਿੱਛਾ ਕੀਤਾ। ਉਹ ਸਿੱਖਾਂ ਦੇ ਹੱਥੋਂ ਬਹੁ-ਗਿਣਤੀ ਵਿਚ ਕਤਲ ਹੋ ਗਏ। ਸਿੱਖ ਫ਼ੌਜਾਂ ਨੇ ਬਚੀ ਹੋਈ ਬਾਲਟੀ ਫ਼ੌਜ ਨੂੰ ਲਭਣ ਲਈ ਸਾਰਾ ਇਲਾਕਾ ਛਾਣ ਮਾਰਿਆ। ਉਹ ਆਪਣੇ ਰਸਦ ਆਦਿ ਦੀ ਘਾਟ ਨੂੰ ਪੂਰਾ ਕਰਨ ਲਈ ਦੂਰ ਦੂਰ ਤਕ ਗਏ। ਦੁਸ਼ਮਣ ਦੇ ਬਹੁਤ ਸਾਰੇ ਰਸਦ ਆਦਿ ਦੇ ਜ਼ਖੀਰੇ ਮੌਰੋਲ ਦੇ ਸਥਾਨ ਤੇ ਸਿੱਖਾਂ ਦੇ ਹੱਥ ਲੱਗੇ। ਥਮੋਖੁਨ ਦੀ ਲੜਾਈ 13 ਫਰਵਰੀ 1840 ਵਿਚ ਲੜੀ ਗਈ ਸੀ। ਇਹ ਜਰਨੈਲ ਜ਼ੋਰਾਵਰ ਸਿੰਘ ਦੀ ਬਾਲਤਿਸਤਾਨ ਦੇ ਵਿਰੁੱਧ ਇਕ ਫੈਸਲਾਕੁਨ ਲੜਾਈ ਸੀ। ਜਰਨੈਲ 14 ਫਰਵਰੀ ਨੂੰ ਮੌਰੋਲ ਵਿਚ ਬਿਨਾ ਕਿਸੇ ਲੜਾਈ ਦੇ ਜਾ ਵੜਿਆ।

**ਹਮਜ਼ਾ ਕੁੰਡ ਦੀ ਲੜਾਈ :** ਥਮੋਖੁਨ ਦੀ ਬਚੀ ਖੁਚੀ ਬਾਲਟੀ ਫ਼ੌਜ ਮੌਰੋਲ ਅਤੇ 'ਖੋਲ' ਰਾਹੀਂ ਹਮਜ਼ਾ ਕੁੰਡ ਵਲ ਭੱਜ ਉੱਠੀ। ਸਿੰਧ ਦਰਿਆ ਹਮਚਾ ਕੁੰਡ ਅਤੇ ਖੋਲ ਵਿਚਕਾਰ ਇਕ ਬਹੁਤ ਤੰਗ ਅਤੇ ਗਹਿਰੇ ਥਾਂ ਵਿਚ ਦੀ ਵਗਦਾ ਸੀ। ਇਨ੍ਹਾਂ ਦੋਹਾਂ ਜਗ੍ਹਾ ਦੇ ਦਰਮਿਆਨ ਦਰਿਆ ਦੀ ਮਿੱਟੀ ਵਾਲੇ ਢਲਾਣੂ ਕੰਢਿਆਂ ਦੇ ਨਾਲ ਨਾਲ ਇਕ ਪਗਡੰਡੀ ਬਣੀ ਹੋਈ ਸੀ। ਕੁਝ ਸਥਾਨਾਂ ਉੱਤੇ ਪਗਡੰਡੀ ਦੇ ਨਾਲ ਨਾਲ ਢਲਵਾਣੂ ਕੰਢਿਆਂ ਉੱਤੇ ਰਸਤਾ ਬਣਾਇਆ ਹੋਇਆ ਸੀ। ਬਾਲਟੀਆਂ ਨੇ ਇਸ ਰਸਤੇ ਨੂੰ ਤਬਾਹ ਕਰ ਦਿੱਤਾ ਸੀ ਅਤੇ ਇਸ ਰਸਤੇ ਦੀ ਰਖਸ਼ਾ ਦੇ ਅਨੁਕੂਲ ਸਥਾਨਾਂ ਤੇ ਉਨ੍ਹਾਂ ਦੇ ਮੋਰਚੇ ਬਣੇ ਹੋਏ ਸਨ। ਇਸ ਤਰ੍ਹਾਂ ਸਿੱਖ ਫ਼ੌਜ ਨੂੰ ਦੁਸ਼ਮਣ ਹਮਚਾ ਕੁੰਡ ਨਾਲੇ ਦੇ ਨਾਲ ਨਾਲ ਇਕ ਬਹੁਤ ਤੰਗ ਰਸਤੇ ਤੇ ਚਲਣ ਲਈ ਮਜਬੂਰ ਕਰ ਰਿਹਾ ਸੀ ਜਿਸ ਉੱਤੇ ਕਿ ਪੂਰੀ ਤਰ੍ਹਾਂ ਛਾਏ ਹੋਏ ਸਨ। ਉਸ ਰਸਤੇ ਰਾਹੀਂ ਸਿੱਖ ਫ਼ੌਜ ਲਈ ਲੰਘਣਾ ਬਹੁਤ ਮੁਸ਼ਕਿਲ ਸੀ। ਸਿੱਖਾਂ ਦਾ ਸਿੰਧ ਦੇ ਨਾਲ ਨਾਲ ਵਧਣਾ ਦੂਸਰੇ ਸਵੇਰੇ ਹਮਜ਼ਾ ਕੁੰਡ ਤੋਂ ਨੇੜੇ ਹੀ ਰੋਕ ਦਿੱਤਾ ਗਿਆ। ਇਥੇ ਇਕ ਉੱਚੀ ਚਟਾਨ ਦੇ ਨਾਲ ਨਾਲ ਰਸਤਾ ਕੱਢਣਾ ਬਹੁਤ ਕਠਿਨ ਸੀ। ਇਹ ਰਸਤਾ ਬਾਲਟੀ ਸਿਪਾਹੀਆਂ ਦੀ ਅਸਰਦਾਰ ਗੋਲਾਬਾਰੀ ਦੇ ਥੱਲੇ ਸੀ।

ਖਾਰਮਾਂਗ ਦਾ ਰਾਜਾ, ਮੌਰੋਲ ਅਤੇ ਹਮਚਾ ਕੁੰਡ ਦੇ ਲੋਕ, ਜ਼ੋਰਾਵਰ ਸਿੰਘ, ਉਸ ਦੇ ਅਫ਼ਸਰਾਂ ਅਤੇ ਜਵਾਨਾਂ ਦੇ ਦਇਆਵਾਨ ਅਤੇ ਖੁਲ੍ਹ ਦਿਲੇ ਵਰਤਾਓ ਤੋਂ ਬਹੁਤ ਜ਼ਿਆਦਾ ਪ੍ਰਭਾਵਤ ਹੋ ਚੁਕੇ ਸਨ। ਉਨ੍ਹਾਂ ਨੇ ਦੁਸ਼ਮਣ ਦੀ ਮੋਰਚੇਬੰਦੀ ਦੇ ਪੂਰਬੀ ਪਾਸੇ ਵੱਲ ਪਹਾੜੀਆਂ ਦੇ ਇਕ ਚੱਕਰਦਾਰ ਰਸਤੇ ਰਾਹੀਂ ਉਸ ਦੀਆਂ ਦੋ ਬਟਾਲੀਅਨਾਂ ਨੂੰ ਰਾਹ ਦਸਿਆ। ਇਹ ਪਹਾੜੀ ਹਮਚਾ ਕੁੰਡ ਦੇ ਉੱਤਰ ਪੂਰਬ ਵਲ ਸਾਰੇ ਰਸਤਿਆਂ ਅਤੇ ਦੁਸ਼ਮਣ ਦਿਆਂ ਮੋਰਚਿਆਂ ਦੇ ਛਾਈ ਹੋਈ ਸੀ।

ਪੂਰਬੀ ਪਾਸੇ ਵਲ ਦਾ ਚੱਕਰਦਾਰ ਕੂਚ ਜਰਨੈਲ ਨੂੰ ਬਾਲਟੀ ਮੋਰਚਾਬੰਦੀ ਦੇ ਖੁਲ੍ਹੇ

ਪਾਸੇ ਵੱਲ ਲੈ ਆਇਆ। ਦੁਸ਼ਮਣ ਨੇ ਹਮਜ਼ਾ ਕੁੰਡ ਦੇ ਆਲੇ ਦੁਆਲੇ ਇਸ ਨਾਲੇ ਵਿਚ ਮੋਰਚਾ ਬੰਦੀ ਕੀਤੀ ਹੋਈ ਸੀ। ਜਰਨੈਲ ਜ਼ੋਰਾਵਰ ਸਿੰਘ ਨੇ ਪੂਰਬੀ ਪਾਸੇ ਵਲੋਂ ਦੁਸ਼ਮਣ ਦੇ ਸਥਾਨਾਂ ਤੇ ਹਮਲਾ ਕੀਤਾ ਅਤੇ ਬਹੁਤ ਜ਼ਿਆਦਾ ਰੁਕਾਵਟ ਤੋਂ ਬਿਨਾ ਹੀ ਦੁਸ਼ਮਣ ਦੇ ਸਥਾਨ ਤਬਾਹ ਕਰ ਦਿੱਤੇ। ਦੁਸ਼ਮਣ ਨੇ ਲੜਾਈ ਵਿਚ ਦਿਲ ਛੱਡ ਦਿੱਤਾ ਅਤੇ ਨਠ ਤੁਰੇ ਬਾਲਤਿਸਤਾਨ ਵਿਚ ਸਾਰੀ ਜਥੇਬੰਦਕ ਲੜਾਈ ਅਤੇ ਰੁਕਾਵਟ ਖ਼ਤਮ ਹੋ ਗਈ, ਹੁਣ ਸੁਕਾਰਦੂ ਵਲ ਚੜ੍ਹਾਈ ਕਰਨ ਵਾਸਤੇ ਰਸਤਾ ਖੁਲ੍ਹਾ ਸੀ।

ਜਿੱਤੀ ਹੋਈ ਸਿੱਖ ਫ਼ੌਜ ਨੇ ਮੌਰੋਲ ਤੇ ਪੜਾ ਕੀਤਾ। ਉਥੇ ਉਹ 7 ਦਿਨ ਆਪਣੇ ਬੀਮਾਰਾਂ ਅਤੇ ਜ਼ਖਮੀਆ ਦਾ ਇਲਾਜ ਕਰਦੇ ਰਹੇ ਅਤੇ ਸਾਰੀ ਫ਼ੌਜ ਦੇ ਆਰਾਮ ਦਾ ਵੀ ਪ੍ਰਬੰਧ ਕੀਤਾ। ਜਰਨੈਲ ਨੇ ਆਪਣੇ ਕਮਾਂਡਰਾਂ ਅਤੇ ਸਿਪਾਹੀਆਂ ਨੂੰ ਉਨ੍ਹਾਂ ਦੀ ਬਹਾਦਰੀ ਅਤੇ ਚੰਗੇ ਕਾਰਨਾਮਿਆਂ, ਜੋ ਉਨ੍ਹਾਂ ਨੇ ਵਾਂਕੂ, ਥਮੋਖੁਨ, ਮੌਰੋਲ ਅਤੇ ਹਮਜ਼ਾ ਕੁੰਡ ਦੀਆਂ ਕਠਿਨ ਲੜਾਈਆਂ ਵਿਚ ਕੀਤੇ, ਵਜੋਂ ਖੁਲ੍ਹੇ ਦਿਲ ਨਾਲ ਇਨਾਮ ਦਿੱਤੇ। ਮਹਿਤਾ ਬਸਤੀ ਰਾਮ ਨੂੰ 500 ਰੁਪਏ ਦੀ ਕੀਮਤ ਦੇ ਸੋਨੇ ਦੇ ਕੜੇ ਦਿੱਤੇ ਗਏ ਅਤੇ ਉਸ ਦੇ 32 ਆਦਮੀ ਜਿਨ੍ਹਾਂ ਨੇ ਪਹਿਲਾਂ ਪੁਲ ਬੰਨ੍ਹਿਆ ਸੀ ਇਕੱਲੇ ਇਕੱਲੇ ਨੂੰ 200 ਤੋਂ ਲੈ ਕੇ 300 ਰੁਪਏ ਤਕ ਇਨਾਮ ਵਜੋਂ ਦਿੱਤੇ ਗਏ। ਇਸ ਇਨਾਮ ਦੀ ਰਕਮ ਹਰ ਇਕ ਜਵਾਨ ਦੇ ਉਨ੍ਹਾਂ ਦੇ ਸਿੰਧ ਨਦੀ ਪਾਰ ਕਰਨ ਸਮੇਂ ਪਹਿਲੀ ਚੜ੍ਹਾਈ ਵਿਚ ਬਹਾਦਰੀ ਦਿਖਾਉਣ ਦੇ ਦਰਜੇ ਤੇ ਨਿਰਭਰ ਸੀ।

**ਗੋਲ ਵੱਲ ਚੜ੍ਹਾਈ :** ਹਮਜ਼ਾ ਕੁੰਡ ਦੇ ਸਥਾਨ ਤੇ ਕਰਤਖਸ਼ਾ ਦਾ ਰਾਜਾ ਅਲੀ ਸ਼ੇਰ ਖ਼ਾਂ ਖੁਦ ਜਰਨੈਲ ਨੂੰ ਆਪਣੀਆਂ ਸੇਵਾਵਾਂ ਪੇਸ਼ ਕਰਨ ਲਈ ਹਾਜ਼ਰ ਹੋਇਆ। ਉਹ ਲੜਾਈ ਤੋਂ ਪਹਿਲਾਂ ਹੀ ਜਰਨੈਲ ਨਾਲ ਗੁਪਤ ਗੱਲ-ਬਾਤ ਕਰ ਚੁੱਕਾ ਸੀ। ਉਸ ਦੀਆਂ ਫ਼ੌਜਾਂ ਬਾਲਟੀ ਦਿਸ਼ਾ ਵੱਲੋਂ ਥਮੋਖੁਨ ਆ ਗਈਆਂ ਸਨ। ਦਰ-ਅਸਲ ਉਨ੍ਹਾਂ ਨੇ ਲੜਾਈ ਵਿਚ ਕੋਈ ਭਾਗ ਵੀ ਨਾ ਲਿਆ। ਉਸ ਦੀਆਂ ਸੇਵਾਵਾਂ ਦਰਿਆ ਸਿੰਧ ਉੱਤੇ ਬਰਫ਼ ਦਾ ਪੁਲ ਬਣਾਉਣ ਅਤੇ ਵਾਂਕੂ ਤੇ ਥਮੋਖੁਨ ਦੀ ਲੜਾਈ ਸਮੇਂ ਜਰਨੈਲ ਨੇ ਬਹੁਤ ਸਲਾਹੀਆਂ। ਰਾਜਾ ਅਲੀ ਸ਼ੇਰ ਖ਼ਾਂ ਨੇ ਸੁਕਾਰਦੂ ਦੇ ਰਾਜਾ ਦੇ ਖ਼ਿਲਾਫ਼ ਹੋਰ ਸਹਾਇਤਾ ਦੇਣ ਦੀ ਭੇਂਟ ਕੀਤੀ। ਉਸ ਦੀ ਇਹ ਪੇਸ਼ਕਸ਼ ਵੀ ਮਨਜ਼ੂਰ ਕਰ ਲਈ ਗਈ ਕਿਉਂਕਿ ਉਸ ਦੀਆਂ ਸ਼ਲਾਘਾਯੋਗ ਸੇਵਾਵਾਂ ਮੌਰੋਲ ਦੀ ਲੜਾਈ ਵਿਚ ਬਹੁਤ ਸਲਾਹੀਆਂ ਗਈਆਂ ਸਨ। ਉਸ ਨੂੰ ਇਹ ਵਿਸ਼ਵਾਸ ਦਿਲਾਇਆ ਗਿਆ ਕਿ ਉਸ ਨੂੰ ਸਿੱਖ ਦਰਬਾਰ ਦਾ ਬਹੁਤ ਇਤਬਾਰ ਕਰਨ ਯੋਗ ਤੇ ਤਾਬੇਦਾਰ ਰਾਜਾ ਮੰਨਿਆ ਜਾਵੇਗਾ ਅਤੇ ਉਸ ਦੇ ਕਰਤਖਸ਼ਾ ਰਾਜ ਦੇ ਘਰੇਲੂ ਮਾਮਲਿਆਂ ਵਿਚ ਸਿੱਖ ਕੋਈ ਦਖ਼ਲ ਨਹੀਂ ਦੇਣਗੇ। ਰਾਜਾ ਸ਼ੇਰ ਅਲੀ ਖ਼ਾਂ ਨੇ ਜਰਨੈਲ ਦਾ ਕਰਤਖਸ਼ਾ ਦੀ ਰਾਜਧਾਨੀ ਖਰਮਾਂਗ ਤਕ ਸਾਥ ਕੀਤਾ। ਉਸ ਦੀਆਂ ਕੋਸ਼ਿਸ਼ਾਂ ਨਾਲ ਟੋਲਟੀ ਦਾ ਰਾਜਾ ਵੀ ਜਰਨੈਲ ਨੂੰ ਆਪਣੀ ਤਾਬੇਦਾਰੀ ਭੇਂਟ ਕਰਨ ਲਈ ਖਰਮਾਂਗ ਆਇਆ। ਖਰਮਾਗ ਤੋਂ ਜਰਨੈਲ ਨੇ ਗੋਲ ਵੱਲ ਵਧਣਾ ਸ਼ੁਰੂ ਕੀਤਾ। ਦੁਸ਼ਮਣ-ਦੀਆਂ ਗੋਲ ਤੋਂ ਵਾਧੂ ਫ਼ੌਜਾਂ ਅਹਿਮਦਸ਼ਾਹ ਨੇ ਸੁਕਾਰਦੂ ਵੱਲ ਪਹਿਲਾਂ ਹੀ ਹਟਾ ਲਈਆਂ ਸਨ, ਜਿਹੜੀਆਂ ਕਿਲ੍ਹੇ ਦੀ ਹਿਫ਼ਾਜ਼ਤ ਲਈ ਮੋਰਚਿਆਂ ਵਿਚ ਲਗਾ

ਦਿੱਤੀਆਂ ਸਨ।

ਲਦਾਖੀ ਫ਼ੌਜਾਂ ਜੋ ਜਰਨੈਲ ਨੇ ਹਨੂ ਤੋਂ ਚੋਰ ਬਾਟਲਾ ਰਾਹੀਂ ਭੇਜੀਆਂ ਸਨ ਦੂਸਰੇ ਦਿਨ ਗੋਲ ਦੇ ਸਥਾਨ ਤੇ ਜਰਨੈਲ ਦੀ ਵੱਡੀ ਫ਼ੌਜ ਨਾਲ ਆ ਮਿਲੀਆਂ।

**ਚੋਰ ਬਾਟਲਾ ਵਾਲਾ ਕਾਲਮ** : ਇਸ ਫ਼ੌਜ ਨੂੰ ਖਪਾਲੂ ਵਾਲੇ ਰਸਤੇ ਤੇ ਬਹੁਤ ਮੁਸ਼ਕਲਾਂ ਤੇ ਤਕਲੀਫ਼ਾਂ ਦਾ ਸਾਹਮਣਾ ਕਰਨਾ ਪਿਆ। ਚੋਰ ਬਾਟਲਾ ਦੱਰੇ ਨੂੰ ਜਨਵਰੀ ਦੇ ਮਹੀਨੇ ਵਿਚ ਪਾਰ ਕਰਨਾ ਇਕ ਕਠਿਨ ਕੰਮ ਸੀ। ਇਹ ਦੱਰਾ 15,500 ਫੁੱਟ ਉੱਚਾ ਸੀ ਤੇ ਉਹ ਵੀ ਸੰਘਣੀ ਬਰਫ਼ ਨਾਲ ਜੰਮਿਆ ਹੋਇਆ ਸੀ, ਪਰ ਬਹੁਤ ਠੰਡ ਹੋਣ ਦੇ ਬਾਵਜੂਦ ਇਸ ਦੱਰੇ ਨੂੰ ਲਦਾਖੀ ਫ਼ੌਜ ਨੇ ਚੰਗੀ ਤਰ੍ਹਾਂ ਆਸਾਨੀ ਨਾਲ ਪਾਰ ਕਰ ਲਿਆ। ਲਦਾਖੀ ਸਿਪਾਹੀਆਂ ਨੇ ਇਸ ਕੁਦਰਤੀ ਤੇ ਸਖ਼ਤ ਰੁਕਾਵਟ ਨੂੰ ਪਾਰ ਕਰਨ ਲਈ ਬੇਮਿਸਾਲ ਸਬਰ ਅਤੇ ਹੁਨਰ ਵਿਖਾਇਆ। ਦੁਨੀਆਂ ਦੇ ਕਿਸੇ ਵੀ ਜੰਗ ਦੇ ਇਤਿਹਾਸ ਵਿਚ ਇਹੋ ਜਿਹੀ ਬਹਾਦਰੀ ਦੇ ਕਾਰਨਾਮੇ ਦੀ ਮਿਸਾਲ ਨਹੀਂ ਮਿਲਦੀ। ਠੰਡ ਸਹਿਣ ਵਿਚ ਦੁਨੀਆ ਵਿਚ ਲਦਾਖੀਆਂ ਦਾ ਕੋਈ ਹੋਰ ਕੌਮ ਮੁਕਾਬਲਾ ਨਹੀਂ ਕਰ ਸਕਦੀ। ਕਿਰਸ ਅਤੇ ਖਪਾਲੂ ਦੇ ਰਾਜਿਆਂ ਦੀਆਂ ਫ਼ੌਜਾਂ ਸੁਕਾਰਦੂ ਤੋਂ ਆਈ ਹੋਈ ਫ਼ੌਜ ਨਾਲ ਮਿਲ ਕੇ ਪੀਅਨ ਦੇ ਸਥਾਨ ਤੇ ਲਦਾਖੀ ਫ਼ੌਜਾਂ ਦੇ ਨੁਬਰਾ ਵਾਦੀ ਵਿਚ ਦਾਖਲੇ ਨੂੰ ਰੋਕਣ ਲਈ ਇਕੱਠੀਆਂ ਹੋ ਗਈਆਂ ਸਨ। ਉਨ੍ਹਾਂ ਨੇ ਹਮਲਾ-ਆਵਰਾਂ ਦਾ ਰਸਤਾ ਰੋਕਣ ਲਈ ਪੀਅਨ ਦੇ ਤੰਗ ਰਸਤੇ ਦੇ ਦੋਵੀਂ ਪਾਸੀਂ ਰਖਸ਼ਕ ਮੋਰਚੇ ਬੰਦੀ ਸੰਭਾਲ ਲਈ। ਇਥੇ ਵੀ ਸਿੱਖਾਂ ਦੀ ਕਿਸਮਤ ਨੇ ਸਾਥ ਦਿੱਤਾ। ਰਾਜਾ ਦੌਲਤ ਖਾਂ ਨੂੰ ਜੋ ਖਪਾਲੂ ਦੇ ਤਖ਼ਤ ਦਾ ਸਹੀ ਵਾਰਸ ਸੀ, ਕੁਝ ਸਾਲ ਪਹਿਲਾਂ ਸੁਕਾਰਦੂ ਦੇ ਰਾਜਾ ਅਹਿਮਦਸ਼ਾਹ ਨੇ ਉਥੋਂ ਕੱਢ ਦਿੱਤਾ ਸੀ। ਉਸ ਨੇ ਆਪਣੀ ਖੁੱਸੀ ਹੋਈ ਗੱਦੀ ਦੁਬਾਰਾ ਲੈਣ ਵਾਸਤੇ ਬਹੁਤ ਚੰਗਾ ਮੌਕਾ ਜਾਚਿਆ। ਉਸ ਨੇ ਇਸ ਮੰਤਵ ਲਈ ਸਿੱਖਾਂ ਨਾਲ ਚੋਰੀ ਚੋਰੀ ਸੰਧੀ ਕੀਤੀ ਹੋਈ ਸੀ। ਪਹਿਲਾਂ ਹੀ ਟਰਟੋਕ ਦੇ ਸਥਾਨ ਤੇ ਉਸ ਨੇ ਆਪਣੀਆਂ ਫ਼ੌਜਾਂ ਇਕੱਠੀਆਂ ਕੀਤੀਆਂ ਹੋਈਆਂ ਸਨ ਅਤੇ ਸਿੱਖਾਂ ਦੀ ਚੋਰ ਬਾਟਲਾ ਤੋਂ ਪਾਰ ਹੋਣ ਦੀ ਉਡੀਕ ਕਰ ਰਿਹਾ ਸੀ। ਜਦੋਂ ਹੀ ਲਦਾਖੀ ਫ਼ੌਜਾਂ ਪੀਅਨ ਪਹੁੰਚੀਆਂ ਉਸ ਨੇ ਟਰਟੋਕ ਅਤੇ ਨੁਬਰਾਵਾਦੀ ਦੇ ਨਾਲ ਨਾਲ ਲਹਿੰਦੇ ਵੱਲ ਵਧਣਾ ਸ਼ੁਰੂ ਕਰ ਦਿੱਤਾ।

**ਪੀਅਨ ਤੇ ਕਬਜ਼ਾ** : ਦੁਸ਼ਮਣ ਦੇ ਕਮਾਂਡਰ ਉਸਤ੍ਰਿੰਗ ਕਰੀਮ ਨੇ ਕੋਸਟੰਗ ਅਤੇ ਪੀਅਨ ਦੇ ਵਿਚਕਾਰ ਤੰਗ ਰਸਤੇ ਦੇ ਦੋਵਾਂ ਪਾਸਿਆਂ ਦੀਆਂ ਰਖਸ਼ਕ ਥਾਵਾਂ ਉੱਤੇ ਸਿੱਖਾਂ ਨੂੰ ਅੱਗੇ ਵਧਣ ਤੋਂ ਰੋਕਣ ਲਈ ਕਬਜ਼ਾ ਕਰਕੇ ਮੋਰਚਾਬੰਦੀ ਕਰ ਲਈ। ਲਦਾਖੀ ਫ਼ੌਜਾਂ ਪੀਅਨ ਦੇ ਕਿਲ੍ਹੇ ਦੇ ਦੱਖਣ ਵੱਲੋਂ ਦੀ ਅੱਗੇ ਵਧ ਗਈਆਂ ਜਦੋਂ ਕਿ ਰਾਜਾ ਦੌਲਤ ਖਾਂ ਪੂਰਬ ਵੱਲੋਂ ਅੱਗੇ ਵਧਿਆ ਅਤੇ ਨਾਲ ਹੀ ਸਿੱਖ ਫ਼ੌਜਾਂ, ਲਦਾਖੀ ਫ਼ੌਜ ਨਾਲ ਆਣ ਮਿਲੀਆਂ। ਦੋਹਾਂ ਹੀ ਧਿਰਾਂ ਨੇ ਪੀਅਨ ਦੀ ਚਟਾਨ ਤੇ ਹਮਲਾ ਕਰਨ ਦੀ ਮਿਲਵੀਂ ਯੋਜਨਾ ਬਣਾਈ।

ਰਾਜਾ ਦੌਲਤ ਖ਼ਾਂ ਨੇ ਪਹਿਲੋਂ ਹੀ ਦੁਸ਼ਮਣ ਦੀਆਂ ਫ਼ੌਜਾਂ ਦੇ ਕੁਝ ਅਧਿਕਾਰੀਆਂ ਨਾਲ ਆਪਣੇ ਸੰਬੰਧ ਕਾਇਮ ਕੀਤੇ ਹੋਏ ਸਨ। ਪੀਅਨ ਦੇ ਮੋਰਚੇ ਦਾ ਇਕ ਬਾਲਟੀ ਕਮਾਂਡਰ ਹੈਦਰ ਖ਼ਾਂ, ਰਾਜਾ ਦੌਲਤ ਖ਼ਾਂ ਦਾ ਇਕ ਭਰੋਸੇ ਯੋਗ ਜਾਸੂਸ ਸੀ। ਉਸ ਨੇ ਬੜੀ ਚਲਾਕੀ ਨਾਲ ਉਸਤ੍ਰਿੰਗ ਕਰੀਮ ਨੂੰ ਧੋਖਾ ਦਿੱਤਾ। ਉਸ ਜਾਸੂਸ ਦੀ ਸਲਾਹ ਉੱਤੇ ਉਸਤ੍ਰਿੰਗ ਕਰੀਮ ਨੇ ਬਾਲਟੀ ਫ਼ੌਜਾਂ ਨੂੰ ਦੋ ਭਾਗਾਂ ਵਿਚ ਵੰਡ ਦਿੱਤਾ। ਉਸਤ੍ਰਿੰਗ ਕਰੀਮ ਨੇ ਤੰਗ ਰਸਤੇ ਦੇ ਦੋਵੇਂ ਪਾਸੇ ਵਿਸ਼ੇਸ਼ ਰਖਸ਼ਕ ਥਾਵਾਂ ਸੰਭਾਲ ਲਈਆਂ ਜਦੋਂ ਕਿ ਦੂਸਰਾ ਭਾਗ ਰਾਜਾ ਦੌਲਤ ਖ਼ਾਂ ਦੇ ਜਾਸੂਸਾਂ ਦੀ ਅਗਵਾਈ ਥੱਲੇ ਨੁਬਰਾ ਦਰਿਆ ਨੂੰ ਉੱਤਰੀ ਕੰਢੇ ਤੋਂ ਪਾਰ ਕਰਕੇ ਦੱਖਣੀ ਕੰਢੇ ਤੇ ਆ ਗਿਆ। ਉਸ ਨੇ ਆਪਣੇ ਸਾਥੀਆਂ ਨਾਲ ਇਹ ਝੂਠਾ ਬਹਾਨਾ ਲਾਇਆ ਕਿ ਉਹ ਦੁਸ਼ਮਣ ਤੇ ਪਿੱਛੋਂ ਦੀ ਹਮਲਾ ਕਰਨ ਦਾ ਪ੍ਰਬੰਧ ਕਰ ਰਿਹਾ ਸੀ। ਉਸਤ੍ਰਿੰਗ ਨੂੰ ਹੈਦਰਖ਼ਾਨ ਦੀ ਇਸ ਯੋਜਨਾ ਉੱਤੇ ਯਕੀਨ ਸੀ ਇਸ ਲਈ ਉਸ ਨੂੰ ਦਰਿਆ ਪਾਰ ਕਰਨ ਵਾਸਤੇ ਆਪਣੀ ਚੰਗੀ ਫ਼ੌਜ ਦਾ ਵੱਡਾ ਹਿੱਸਾ ਆਪਣੇ ਨਾਲ ਲਿਜਾਣ ਲਈ ਆਗਿਆ ਦੇ ਦਿੱਤੀ।

ਇਸ ਢੰਗ ਨਾਲ ਹੈਦਰ ਖ਼ਾਨ ਪੀਅਨ ਪਹੁੰਚਿਆ ਅਤੇ ਰਾਜਾ ਦੌਲਤ ਅਲੀ ਖ਼ਾਂ ਨਾਲ ਜਾ ਮਿਲਿਆ। ਇਸ ਧੋਖੇਬਾਜ਼ੀ ਨੇ ਬਾਲਟੀ ਫ਼ੌਜਾਂ ਨੂੰ ਬਹੁਤ ਕਮਜ਼ੋਰ ਕਰ ਦਿੱਤਾ। ਇਸ ਚਾਲ ਨੇ ਇਸ ਸਥਾਨ ਤੇ ਹਮਲਾਆਵਰ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਰੋਕਣ ਦੀ ਯੋਜਨਾ ਨੂੰ ਪੂਰੀ ਤਰ੍ਹਾਂ ਖ਼ਤਮ ਕਰ ਦਿੱਤਾ। ਹੈਦਰ ਖ਼ਾਨ ਨੇ ਉਸਤ੍ਰਿੰਗ ਕਰੀਮ ਵੱਲ ਸੁਨੇਹਾ ਭੇਜ ਕੇ ਆਪਣੇ ਮੰਤਵ ਦੀ ਸੂਚਨਾ ਦੇ ਦਿੱਤੀ। ਉਸ ਨੇ ਉਸਤ੍ਰਿੰਗ ਨੂੰ ਵੀ ਸਲਾਹ ਦਿੱਤੀ ਕਿ ਉਹ ਲੜਾਈ ਨੂੰ ਛੱਡ ਕੇ ਸਿੱਖਾਂ ਅੱਗੇ ਹਥਿਆਰ ਸੁੱਟ ਦੇਵੇ। ਉਸਤ੍ਰਿੰਗ ਕਰੀਮ ਇਸ ਘਟਨਾ ਨਾਲ ਬਹੁਤ ਬੇਚੈਨ ਤੇ ਦੁਖੀ ਹੋਇਆ। ਉਸ ਨੇ ਇਸ ਸੂਚਨਾ ਲਿਆਉਣ ਵਾਲੇ ਹਲਕਾਰੇ ਨੂੰ ਗੋਲੀ ਮਾਰਕੇ ਮਾਰ ਦਿੱਤਾ। ਉਸ ਕੋਲ ਪੀਅਨ ਦੇ ਸਥਾਨ ਤੇ ਹਮਲਾਆਵਰ ਨੂੰ ਰੋਕਣ ਵਾਸਤੇ ਨਾ ਹੁਣ ਕਾਫ਼ੀ ਫ਼ੌਜ ਹੀ ਸੀ ਅਤੇ ਨਾ ਹੀ ਹੁਣ ਚੰਗੇ ਸਾਧਨ ਸਨ। ਉਸ ਨੇ ਰਖਸ਼ਕ ਥਾਵਾਂ ਛੱਡ ਦਿੱਤੀਆਂ ਅਤੇ ਖਪਾਲੂ ਦੇ ਰਸਤੇ ਕੀਰੀਸ਼ ਨੂੰ ਵਾਪਸ ਕੂਚ ਕਰ ਦਿੱਤਾ।

**ਖਪਾਲੂ ਵੱਲ ਵਧਣਾ :** ਅਗਲੇ ਦਿਨ ਲਦਾਖੀਆਂ ਨੇ ਪੀਅਨ ਤੇ ਬਿਨਾ ਲੜਾਈ ਕਬਜ਼ਾ ਕਰ ਲਿਆ। ਪੀਅਨ ਇਕ ਮਹੱਤਵ ਪੂਰਣ ਅਸਥਾਨ ਸੀ। ਇਹ ਜਗ੍ਹਾ ਰਖਸ਼ਕ ਮੋਰਚੇਬੰਦੀ ਲਈ ਬਹੁਤ ਮਜ਼ਬੂਤ ਸੀ। ਜੇ ਕਰ ਦੁਸ਼ਮਣ ਦੇ ਦਲ ਫੁੱਟ ਤੇ ਧੋਖੇਬਾਜ਼ੀ ਦਾ ਸ਼ਿਕਾਰ ਨਾ ਬਣਦੇ ਤਾਂ ਲਦਾਖੀ ਫ਼ੌਜ ਇਸ ਕਿਲ੍ਹੇ ਨੂੰ ਆਸਾਨੀ ਨਾਲ ਸਰ ਨਹੀਂ ਕਰ ਸਕਦੀ ਸੀ। ਇਸ ਸਸਤੀ ਫਤਿਹ ਦੇ ਬਾਅਦ ਰਾਜਾ ਦੌਲਤ ਅਲੀ ਖ਼ਾਂ ਦੀਆਂ ਫ਼ੌਜਾਂ ਨੇ ਲਦਾਖੀ ਫ਼ੌਜਾਂ ਨਾਲ ਮਿਲ ਕੇ ਖਪਾਲੂ ਵੱਲ ਕੂਚ ਕੀਤਾ। ਖਪਾਲੂ ਦੇ ਹੁਕਮਰਾਨ ਮਹਿੰਮਦ ਖਾਨ, ਜਿਸ ਦਾ ਦੂਸਰਾ ਨਾਮ ਮਹਿੰਦੀ ਅਲੀ ਖ਼ਾਂ ਸੀ, ਨੇ ਹਮਲੇ ਦੇ ਖ਼ਤਰੇ ਤੋਂ ਡਰ ਕੇ ਦੌਲਤ ਅਲੀ ਖ਼ਾਂ ਦੇ ਹੱਕ ਵਿਚ ਆਪਣਾ ਰਾਜ ਭਾਗ ਤਿਆਗ ਦਿੱਤਾ। ਉਹ 13 ਸਾਲਾਂ ਦੇ ਬਨਬਾਸ ਪਿੱਛੋਂ ਆਪਣੇ ਕਿਲ੍ਹੇ ਵਿਚ ਫਿਰ ਦੁਬਾਰਾ ਦਾਖ਼ਲ ਹੋਇਆ। ਕਿਲ੍ਹੇ ਵਿਚ ਰਾਜੇ ਨੇ ਕੁਝ ਦਿਨ ਵਾਸਤੇ ਲਦਾਖੀ ਫ਼ੌਜਾਂ ਦੀ ਬੜੀ ਚੰਗੀ ਤਰ੍ਹਾਂ ਖ਼ਾਤਿਰ

ਦਿਲ ਨਾਲ ਆਓ ਭਗਤ ਕੀਤੀ। ਜ਼ੋਰਾਵਰ ਸਿੰਘ ਦੀਆਂ ਥੰਮੇਂਖੁਨ ਅਤੇ ਹਮਜ਼ਾ ਕੂੰਡ ਦੀਆਂ ਜਿੱਤਾਂ ਦੀ ਖ਼ਬਰ ਫ਼ੌਜਾਂ ਨੇ ਖਪਾਲੂ ਦੇ ਸਥਾਨ ਤੇ ਬੜੀ ਖ਼ੁਸ਼ੀ ਅਤੇ ਜੋਸ਼ ਨਾਲ ਸੁਣੀ। ਇਹ ਸੁਣ ਕੇ ਵਿਸ਼ੇਸ਼ ਫ਼ੌਜਾਂ ਨਾਲ ਮਿਲਣ ਲਈ ਲਦਾਖੀ ਫ਼ੌਜਾਂ ਨੇ ਅੱਗੇ ਵਧਣਾ ਜਾਰੀ ਕਰ ਦਿੱਤਾ।

ਮੇਜਰ ਕਨਿੰਘਮ ਨੇ ਇਸ ਮੁਹਿੰਮ ਦੀ ਕਹਾਣੀ ਵਿਚ ਸ਼ਿਗਾਰ ਦੀ ਲੜਾਈ ਦੀ ਮਨਘੜਤ ਕਥਾ ਇਉਂ ਦਿੱਤੀ ਹੈ, ਜਿਸ ਵਿਚ ਮੀਆਂ ਨਿਧਾਨ ਸਿੰਘ ਦੀ ਅਗਵਾਈ ਥੱਲੇ ਖ਼ਾਲਸਾ ਫੌਜਾਂ ਦਾ ਸ਼ਿਗਾਰ ਦੀ ਵਾਦੀ ਵਿਚ ਬਾਲਟੀਆਂ ਦੇ ਜਾਲ ਵਿਚ ਫਸ ਜਾਣ ਦਾ ਕਥਨ ਕੀਤਾ ਹੈ। ਉਸ ਅਨੁਸਾਰ ਸ਼ਿਗਾਰ ਦੀ ਲੜਾਈ ਵਿਚ ਜਿਨ੍ਹਾਂ ਸਿੱਖ ਸਿਪਾਹੀਆਂ ਨੇ ਹਿੱਸਾ ਲਿਆ ਉਨ੍ਹਾਂ ਦੀ 5,000 ਦੀ ਗਿਣਤੀ ਵਿਚੋਂ ਕੇਵਲ 400 ਸਿਪਾਹੀ ਹੀ ਬਚੇ ਅਤੇ ਬਾਕੀ ਸਭ ਲੜਾਈ ਵਿਚ ਹੀ ਮਾਰੇ ਗਏ। ਮੀਆਂ ਨਿਧਾਨ ਸਿੰਘ ਵੀ ਇਸ ਲੜਾਈ ਵਿਚ ਮਾਰਿਆ ਗਿਆ। ਨਾ ਤਾਂ ਇਸ ਕਹਾਣੀ ਦੀ ਇਤਿਹਾਸ ਹੀ ਪੁਸ਼ਟੀ ਕਰਦਾ ਹੈ ਅਤੇ ਨਾ ਹੀ ਇਸ ਦੁਖਾਂਤ ਕਹਾਣੀ ਵਿਚ ਸਥਾਨਕ ਲੋਕਾਂ ਦਾ ਯਕੀਨ ਹੈ। ਮੇਰੇ ਵਿਚਾਰ ਅਨੁਸਾਰ ਇਹ ਕਹਾਣੀ ਬਹੁਤ ਵਧਾ ਚੜ੍ਹਾ ਕੇ ਦੱਸੀ ਗਈ ਹੈ ਅਤੇ ਗਲਤ ਹੈ, ਨਹੀਂ ਤਾਂ ਕੁਝ ਦੂਸਰੇ ਇਤਿਹਾਸਕਾਰਾਂ ਵੱਲੋਂ ਇਸ ਦੀ ਪੁਸ਼ਟੀ ਜ਼ਰੂਰ ਹੁੰਦੀ ਅਤੇ ਸਥਾਨਕ ਲੋਕ ਵੀ ਇਸ ਦੀ ਪ੍ਰੋੜ੍ਹਤਾ ਕਰਦੇ।

ਬਾਲਤਿਸਤਾਨ ਦੀ ਸਾਰੀ ਮੁਹਿੰਮ ਵਿਚ 200 ਸਿੱਖ ਸਿਪਾਹੀ ਮਰੇ ਸਨ। ਇਸ ਵਾਸਤੇ ਸ਼ਿਗਾਰ ਵਿਚ ਸਿੱਖ ਜ਼ਿਆਦਾ ਗਿਣਤੀ ਵਿਚ ਨਹੀਂ ਸਨ ਮਰ ਸਕਦੇ। ਕਿਸੇ ਵੀ ਹਾਲਤ ਵਿਚ ਸਿੱਖ ਫ਼ੌਜ ਦੀ ਇਸ ਮੁਹਿੰਮ ਵਿਚ ਗਿਣਤੀ 5000 ਨਹੀਂ ਹੋ ਸਕਦੀ। ਜਰਨੈਲ ਕਿਸ ਤਰ੍ਹਾਂ ਆਪਣੀ ਸਾਰੀ ਸਿੱਖ ਫ਼ੌਜ ਲੜਾਈ ਵਾਸਤੇ ਭੇਜ ਸਕਦਾ ਸੀ ਜਦੋਂ ਕਿ ਉਹ ਆਪ ਇਸ ਮੁਹਾਜ਼ ਉੱਤੇ ਖ਼ੁਦ ਹਾਜ਼ਰ ਨਹੀਂ ਸੀ। ਸਾਰੀ ਸਿੱਖ ਫ਼ੌਜ ਦੀ ਗਿਣਤੀ ਹੀ 5,000 ਸੀ। ਅਸਲ ਵਿਚ ਸਾਰੀ ਸਿੱਖ ਫ਼ੌਜ ਉਸ ਦੀ ਆਪਣੀ ਕਮਾਂਡ ਥੱਲੇ ਸਿੰਧ ਵਾਦੀ ਵਿਚ ਸੀ। ਸਿੱਖ ਫ਼ੌਜ ਕਿਸੇ ਹਾਲਤ ਵਿਚ ਵੀ ਨੁਬਰਾ ਅਤੇ ਸ਼ਿਗਾਰ ਵਾਦੀ ਵਿਚ ਨਹੀਂ ਹੀ ਲੜ ਰਹੀ। ਉਹ ਫ਼ੌਜ ਜਿਹੜੀ ਕਿ ਨੁਬਰਾ ਵਾਦੀ ਵਿਚ ਉਸ ਨੇ ਭੇਜੀ ਸੀ ਉਹ ਜ਼ਿਆਦਾ ਲਦਾਖੀ ਸਿਪਾਹੀ ਸਨ, ਸਿੱਖ ਨਹੀਂ ਸਨ। ਹਸ਼ਮਤ ਉਲਾਹ ਅਨੁਸਾਰ ਜਰਨੈਲ ਸੁਕਾਰਦੂ ਨੂੰ ਸਰ ਕਰਨ ਤੋਂ ਮਗਰੋਂ ਸ਼ਿਗਾਰਵਾਦੀ ਵਿਚ ਦਾਖ਼ਲ ਹੋਇਆ ਸੀ। ਸ਼ਿਗਾਰ ਦੇ ਰਾਜੇ ਨੇ ਉਸ ਦੇ ਖਿਲਾਫ਼ ਕੋਈ ਲੜਾਈ ਨਾ ਕੀਤੀ, ਸਗੋਂ ਉਨ੍ਹਾਂ ਦੀ ਆਓ ਭਗਤ ਤੇ ਖ਼ਾਤਰ ਕੀਤੀ। ਜ਼ੋਰਾਵਰ ਸਿੰਘ ਨੇ 10 ਦਿਨ ਸ਼ਿਗਾਰ ਕਿਲ੍ਹੇ ਵਿਚ ਰਾਜੇ ਦੇ ਪਰਾਹੁਣੇ ਦੇ ਤੌਰ ਤੇ ਬੜੇ ਚੰਗੀ ਤਰ੍ਹਾਂ ਕੱਟੇ। ਇਹ ਜਗ੍ਹਾ ਜਰਨੈਲ ਜ਼ੋਰਾਵਰ ਸਿੰਘ ਨੂੰ ਬੜੀ ਹੀ ਸੁਹਾਵਣੀ ਲੱਗੀ, ਅਤੇ ਉਸ ਨੂੰ ਉਥੋਂ ਦਾ ਵਾਤਾਵਰਣ ਬਹੁਤ ਹੀ ਅਦਭੁਤ ਲੱਗਾ। ਜੇ ਕਰ ਇਥੇ ਖ਼ੂਨਖਾਰ ਲੜਾਈ ਹੋਈ ਹੁੰਦੀ ਤਾਂ ਇਹ ਕਦਾਚਿਤ ਵਾਤਾਵਰਣ ਨਾ ਹੁੰਦਾ।

**ਕੀਰੀਸ਼ ਦਾ ਯੁੱਧ :** ਉਸਤ੍ਰਿੰਗ ਕਰੀਮ ਪੀਅਨ ਤੋਂ ਭਜ ਕੇ ਕੀਰੀਸ਼ ਤੇ ਜਾ ਰੁਕਿਆ। ਉਥੇ ਉਸ ਨੇ ਰਖਸ਼ਕ ਸਥਾਨ ਸੰਭਾਲ ਲਏ ਅਤੇ ਉਨ੍ਹਾਂ ਨੂੰ ਮੋਰਚਾ ਬੰਦ ਕਰ ਲਿਆ। ਲਦਾਖੀ ਫ਼ੌਜ ਦਾ ਵਧਣਾ ਆਰਜ਼ੀ ਤੌਰ ਤੇ ਕੀਰੀਸ਼ ਉੱਤੇ ਰੋਕ ਲਿਆ

ਗਿਆ। ਉਸੰਤ੍ਰਿੰਗ ਕਰੀਮ ਨੇ ਦੋ ਦਿਨ ਸਖ਼ਤ ਲੜਾਈ ਕੀਤੀ। ਫਿਰ ਉਸ ਨੂੰ ਪਤਾ ਲੱਗਾ ਕਿ ਜਰਨੈਲ ਜ਼ੋਰਾਵਰ ਸਿੰਘ ਸਿੰਧ ਵਾਦੀ ਵਿਚ ਖਰਕੂਟਾ ਪਹੁੰਚ ਗਿਆ ਹੈ ਅਤੇ ਉਸ ਦੀ ਆਪਣੀ ਫ਼ੌਜ ਦਾ ਪਿੱਛੋਂ ਦੀ ਘੇਰੇ ਜਾਣ ਦਾ ਖ਼ਤਰਾ ਹੈ। ਉਹ ਚੁੱਪ ਚੁਪੀਤੇ ਕੀਰੀਸ਼ ਦਾ ਕਿਲ੍ਹਾ ਛੱਡ ਕੇ ਅਤੇ ਬਜਾਏ ਹੋਰ ਲੜਾਈ ਲੜਨ ਦੇ ਸੁਕਾਰਦੂ ਵੱਲ ਪਿੱਛੇ ਭੱਜ ਗਿਆ। ਕੀਰੀਸ਼ ਦੇ ਰਾਜਾ ਕੁਰਮ ਖ਼ਾਂ ਨੇ ਲਦਾਖੀ ਫ਼ੌਜ ਅੱਗੇ ਹਥਿਆਰ ਸੁੱਟ ਦਿੱਤੇ ਅਤੇ ਸੁਕਾਰਦੂ ਦੀ ਮੁਹਿੰਮ ਲਈ ਉਨ੍ਹਾਂ ਦਾ ਸਹਾਇਕ ਹੋ ਗਿਆ। ਇਹ ਜੇਤੂ ਫ਼ੌਜ ਦਾ ਦਸਤਾ ਗੋਲ ਦੇ ਸਥਾਨ ਤੇ ਜਰਨੈਲ ਜ਼ੋਰਾਵਰ ਸਿੰਘ ਦੀਆਂ ਫ਼ੌਜਾਂ ਦੇ ਵੱਡੇ ਹਿੱਸੇ ਨੂੰ ਜਾ ਮਿਲਿਆ।

**ਸੁਕਾਰਦੂ ਦੀ ਚੜ੍ਹਾਈ :** ਜਰਨੈਲ ਜ਼ੋਰਾਵਰ ਸਿੰਘ ਨੇ ਮਾਰਚ 1840 ਨੂੰ ਗੋਲ ਤੋਂ ਸੁਕਾਰਦੂ ਵੱਲ ਫਿਰ ਚੜ੍ਹਾਈ ਸ਼ੁਰੂ ਕੀਤੀ। ਉਹ ਰਸਤੇ ਵਿਚ ਕਿਸੇ ਰੁਕਾਵਟ ਤੋਂ ਬਗੈਰ ਸੁਕਾਰਦੂ ਪਹੁੰਚ ਗਿਆ। ਉਸ ਨਾਲ ਉਸ ਵੇਲੇ ਖਰਮਾਂਗ, ਟੋਲਟੀ, ਖਾਪਾਲੂ, ਕੀਰੀਸ ਅਤੇ ਗੋਲ ਦੇ ਬਾਲਟੀ ਰਾਜੇ ਸ਼ਾਮਿਲ ਸਨ ਅਤੇ ਉਸ ਦੇ ਜ਼ੋਰਦਾਰ ਮਦਦਗਾਰ ਸਨ। ਇਸ ਤਰ੍ਹਾਂ ਬਾਲਤਿਸਤਾਨ ਦੇ ਰਾਜੇ ਆਪਣੇ ਹੀ ਘਰ ਵਿਚ ਫੁੱਟ ਦਾ ਸ਼ਿਕਾਰ ਬਣ ਗਏ। ਸਕਾਰਦੂ ਦੇ ਰਾਜਾ ਅਹਿਮਦਸ਼ਾਹ ਨੇ ਆਖ਼ਰੀ ਲੜਾਈ ਲਈ ਸੁਕਾਰਦੂ ਦੇ ਖਰਪੋਚ ਦੇ ਕਿਲ੍ਹੇ ਵਿਚ ਮੋਰਚੇ ਸੰਭਾਲ ਲਏ। ਉਹ ਇਹ ਜਾਣਦਾ ਸੀ ਕਿ ਦੁਸ਼ਮਣ ਉਸ ਨੂੰ ਸਫ਼ਲਤਾ ਨਾਲ ਘੇਰਾ ਪਾ ਸਕਦਾ ਸੀ ਪਰ ਉਹ ਦੁਸ਼ਮਣ ਨੂੰ ਬਹੁਤ ਦੇਰ ਤਕ ਕਬਜ਼ਾ ਕਰਨ ਤੋਂ ਰੋਕ ਸਕਦਾ ਸੀ। ਉਹ ਅਨੁਭਵ ਕਰਦਾ ਸੀ ਕਿ ਪੰਜ ਛੇ ਮਹੀਨੇ ਦੇ ਲੰਬੇ ਅਰਸੇ ਦੇ ਬਾਅਦ ਜ਼ੋਰਾਵਰ ਸਿੰਘ ਖ਼ੁਦ ਬਹੁਤ ਥੱਕ ਕੇ ਘੇਰਾ ਛੱਡ ਦੇਵੇਗਾ। ਇਸ ਲਈ ਉਸ ਨੇ ਇਸ ਕਿਲ੍ਹੇ ਵਿਚ ਗੋਲੀ, ਸਿੱਕਾ ਅਤੇ ਸਭ ਕਿਸਮ ਦੀਆਂ ਲੋੜੀਂਦੀਆਂ ਵਸਤੂਆਂ ਬਹੁਤ ਗਿਣਤੀ ਵਿਚ ਜਮ੍ਹਾਂ ਕਰ ਲਈਆਂ, ਜੋ ਘੇਰੇ ਵਾਲੀ ਲੰਮੀ ਲੜਾਈ ਵਿਚ ਕੰਮ ਆਉਂਦੀਆਂ ਸਨ। ਉਸ ਨੂੰ ਇਹ ਵਿਸ਼ਵਾਸ ਸੀ ਕਿ ਦੁਸ਼ਮਣ ਇਸ ਕਿਲ੍ਹੇ ਵਿਚ ਹਮਲਾ ਕਰਕੇ ਨਹੀਂ ਵੜ ਸਕਦਾ ਭਾਵੇਂ ਉਹ ਕਿੰਨੀ ਭੀ ਕੋਸ਼ਿਸ਼ ਕਰੇ। ਇਹ ਕਿਲ੍ਹਾ ਬਹੁਤ ਉੱਚੀ ਤੇ ਸਖ਼ਤ ਢਲਵਾਨ ਵਾਲੀ ਪਹਾੜੀ ਦੀ ਚੋਟੀ ਉੱਤੇ ਸੀ। ਇਹ ਪਹਾੜੀ ਸੁਕਾਰਦੂ ਕਸਬੇ ਦੇ ਉੱਤਰ ਵਿਚ ਹੈ। ਅਤੇ ਸਿੰਧ ਦੇ ਦੱਖਣੀ ਕੰਢੇ ਨਾਲ ਖੜ੍ਹੀ ਹੈ। ਇਸ ਕਿਲ੍ਹੇ ਦੀਆਂ ਕੰਧਾਂ ਬਹੁਤ ਮੋਟੀਆਂ ਤੇ ਮਜ਼ਬੂਤ ਹਨ। ਉਹ ਵੱਡੇ ਵੱਡੇ ਪੱਥਰਾਂ ਦੀਆਂ ਬਣਾਈਆਂ ਹੋਈਆਂ ਹਨ। ਇਸ ਦੇ ਅੰਦਰ ਜਾਣ ਵਾਸਤੇ ਕੇਵਲ ਦੋ ਦਰਵਾਜ਼ੇ ਹਨ। ਇਕ ਦਰਵਾਜ਼ਾ ਪੂਰਬ ਵੱਲ ਤੇ ਦੂਸਰਾ ਉੱਤਰ ਵੱਲ ਹੈ। ਉੱਤਰੀ ਦਰਵਾਜ਼ਾ ਦਰਿਆ ਵੱਲ ਜਾਂਦਾ ਹੈ। ਦਰਿਆ ਇਥੋਂ ਦੀ ਬਹੁਤ ਤੇਜ਼ ਰਫ਼ਤਾਰ ਨਾਲ ਲੰਘਦਾ ਹੈ ਅਤੇ ਕਿਲ੍ਹੇ ਉੱਤੇ ਛਾਇਆ ਹੋਇਆ ਹੈ। ਦਰਿਆ ਨੂੰ ਰਸਤਾ ਜ਼ਮੀਨ ਦੇ ਥੱਲੇ ਦੀ ਹੈ ਅਤੇ ਬਾਹਰੋਂ ਦਿਖਾਈ ਨਹੀਂ ਦੇਂਦਾ। ਪੂਰਬੀ ਦਰਵਾਜ਼ਾ ਵੱਡਾ ਦਰਵਾਜ਼ਾ ਹੈ ਅਤੇ ਇਸ ਦਰਵਾਜ਼ੇ ਤਕ ਪਹੁੰਚਣ ਲਈ ਇਕ ਵਿੰਗ ਤੜਿੰਗੀ ਬਹੁਤ ਡੂੰਘੀ ਅਤੇ ਤੰਗ ਪਗ-ਡੰਡੀ ਹੈ, ਜਿਸ ਦੇ ਰਾਹੀਂ ਹਮਲਾਆਵਰ ਸਿਰਫ਼ ਇਕ ਲਾਈਨ ਵਿਚ ਹੀ ਕਿਲ੍ਹੇ-ਅੰਦਰ ਵੜ ਸਕਦਾ ਹੈ। ਇਹ ਸਾਰੀ ਪਗ-ਡੰਡੀ ਬਾਲਟੀਆ ਦੇ ਹਥਿਆਰਾਂ ਦੀਆ ਅਸਰਦਾਇਕ ਗੋਲੀਆਂ ਦੀ ਮਾਰ ਦੇ ਥੱਲੇ ਸੀ, ਜੋ ਕਿ ਦਰਵਾਜ਼ੇ ਦੇ

ਨੇੜੇ ਰਖਸ਼ਕ ਚੌਕੀਆਂ ਦੇ ਵਿਚ ਨਿਯੁਕਤ ਸਨ। ਕਿਲ੍ਹੇ ਨੂੰ ਜਾਣ ਵਾਸਤੇ ਹੋਰ ਕੋਈ ਰਸਤਾ ਨਹੀਂ ਸੀ। ਦਰਵਾਜ਼ੇ ਦੇ ਥੋੜ੍ਹਾ ਜਿਹਾ ਅੰਦਰ ਅਤੇ ਕਿਲ੍ਹੇ ਦੀ ਪਹਾੜੀ ਦੇ ਸਭ ਤੋਂ ਉੱਚੀ ਜਗ੍ਹਾ ਤੇ ਇਕ ਥੋੜ੍ਹਾ ਜਿਹਾ ਖੁਲ੍ਹਾ ਸਥਾਨ ਸੀ। ਪੱਛਮੀ ਰਸਤੇ ਦੇ ਇਕ ਮਜ਼ਬੂਤ ਅੜਹੇ ਬੁਰਜ ਉੱਤੋਂ ਚੰਗੀ ਤਰ੍ਹਾਂ ਰਾਖੀ ਕੀਤੀ ਜਾ ਸਕਦੀ ਸੀ। ਇਹ ਕਿਲ੍ਹਾ ਇਕ ਐਸੇ ਸਥਾਨ ਉੱਤੇ ਬਣਿਆ ਹੋਇਆ ਸੀ ਕਿ ਉਸ ਤੇ ਨੀਯਤ ਕੀਤੇ ਥੋੜ੍ਹੇ ਜਿਹੇ ਜਵਾਨ ਵੀ ਗੋਲੀਆਂ ਨਾਲ ਦੁਸ਼ਮਣ ਹਮਲਾਆਵਰਾਂ ਦਾ ਸਖ਼ਤ ਜਾਨੀ ਨੁਕਸਾਨ ਕਰ ਸਕਦੇ ਸਨ ਅਤੇ ਉਸ ਦਿਸ਼ਾ ਵੱਲੋਂ ਆਉਂਦੀਆਂ ਫ਼ੌਜਾਂ ਦਾ ਰਸਤਾ ਚੰਗੀ ਤਰ੍ਹਾਂ ਰੋਕ ਸਕਦੇ ਸਨ। ਕਿਲ੍ਹੇ ਦੇ ਸਭ ਰਸਤਿਆਂ ਤੋਂ ਹਮਲਾ ਕਰਨ ਵਾਲੀ ਫ਼ੌਜ ਇਕ ਹੀ ਕਤਾਰ ਵਿਚ ਚਲ ਸਕਦੀ ਸੀ ਕਿਉਂਜੋ ਰਸਤੇ ਬਹੁਤ ਡੂੰਘੇ ਤੇ ਤੰਗ ਸਨ।

**ਕਿਲ੍ਹੇ ਦਾ ਘੇਰਾ :** ਜਰਨੈਲ ਜ਼ੋਰਾਵਰ ਸਿੰਘ ਨੇ ਕਿਲ੍ਹੇ ਨੂੰ ਘੇਰਾ ਪਾ ਲਿਆ। ਇਸ ਘੇਰੇ ਦੀ ਹੱਦ ਕਿਲ੍ਹੇ ਦੇ ਅੰਦਰ ਜਾਣ ਵਾਲੀਆਂ ਪੂਰਬੀ ਤੇ ਪੱਛਮੀ ਸੜਕਾਂ ਨੂੰ ਬੰਦ ਕਰਨ ਤਕ ਸੀ। ਕੁਝ ਤੋਪਾਂ ਦੇ ਗੋਲੇ ਕਿਲ੍ਹੇ ਵੱਲ ਵੀ ਛੱਡੇ ਗਏ ਪਰ ਇਨ੍ਹਾਂ ਦਾ ਕੋਈ ਅਸਰ ਨਾ ਹੋਇਆ। ਕਿਲ੍ਹਾ ਗੋਲਿਆਂ ਦੀ ਮਾਰ ਦੀ ਹੱਦ ਤੋਂ ਬਾਹਰ ਅਤੇ ਦੂਰ ਸੀ। 15 ਦਿਨ ਇਸੇ ਤਰ੍ਹਾਂ ਲੰਘ ਗਏ। ਇਸ ਘੇਰੇ ਦੀ ਸਫਲਤਾ ਦੀ ਕੋਈ ਆਸ ਨਹੀਂ ਸੀ ਜਾਪਦੀ। ਇਸ ਲਈ ਜਰਨੈਲ ਨੇ ਕਿਲ੍ਹੇ ਵਿਚ ਦਾਖ਼ਲ ਹੋਣ ਲਈ ਧੋਖੇਬਾਜ਼ੀ ਦੀ ਵਰਤੋਂ ਦਾ ਫ਼ੈਸਲਾ ਕੀਤਾ।

"ਸਾਜ਼ਸ਼, ਜਾਸੂਸੀ, ਦੁਸ਼ਮਣ ਦੇ ਆਦਮੀਆਂ ਨੂੰ ਆਪਣੇ ਵੱਲ ਕਰਨਾ, ਘੇਰਾ ਅਤੇ ਹਮਲਾ, ਕਿਲ੍ਹਾ ਜਿੱਤਣ ਦੇ ਪੰਜ ਵਿਸ਼ੇਸ਼ ਸਾਧਨ ਹਨ।" ਕੁਟੱਲਿਆ

ਖਰਮਾਂਗ ਦੇ ਰਾਜਾ ਅਲੀ ਸ਼ੇਰ ਖਾਂ ਅਤੇ ਸਈਦ ਮਦੀਨੇ ਸ਼ਾਹ ਇਕ ਜਾਸੂਸ ਨਾਲ ਰਾਜਦੂਤਾਂ ਦੇ ਤੌਰ ਤੇ ਰਾਜਾ ਅਹਿਮਦ ਸ਼ਾਹ ਨੂੰ ਮਿਲਣ ਅਤੇ ਸੁਲਾਹ ਸਫਾਈ ਕਰਨ ਲਈ ਭੇਜੇ। ਉਸ ਨੂੰ ਇਹ ਵਿਸ਼ਵਾਸ ਦਿਵਾਇਆ ਕਿ ਉਸ ਨੂੰ ਕੋਈ ਜ਼ਾਤੀ ਹਾਨੀ ਨਹੀਂ ਪਹੁੰਚਾਈ ਜਾਵੇਗੀ ਜੇ ਉਹ ਕਿਲ੍ਹੇ ਨੂੰ ਜ਼ੋਰਾਵਰ ਸਿੰਘ ਦੇ ਹਵਾਲੇ ਕਰ ਦੇਵੇ ਅਤੇ ਖ਼ਾਲਸਾ ਦਰਬਾਰ ਦੀ ਤਾਬੇਦਾਰੀ ਮਨਜ਼ੂਰ ਕਰ ਲਵੇ। ਰਾਜਾ ਅਹਿਮਦਸ਼ਾਹ ਆਪਣੇ ਮੁਸਲਮਾਨ ਭਰਾਵਾਂ ਤੇ ਪੂਰਾ ਵਿਸ਼ਵਾਸ ਕਰਕੇ ਉਨ੍ਹਾਂ ਦੇ ਨਾਲ ਹੀ ਕਿਲ੍ਹੇ ਵਿਚੋਂ ਬਾਹਰ ਆ ਗਿਆ। ਅਤੇ ਸੰਧੀ ਦੀਆਂ ਸ਼ਰਤਾਂ ਤੇ ਦਸਤਖ਼ਤ ਕਰਨ ਲਈ ਜ਼ੋਰਾਵਰ ਸਿੰਘ ਦੇ ਲਸ਼ਕਰ ਵਿਚ ਚਲਾ ਗਿਆ। ਆਉਣ ਤੇ ਉਸ ਨੂੰ ਧੋਖੇਬਾਜ਼ੀ ਨਾਲ ਪਕੜ ਲਿਆ ਗਿਆ ਅਤੇ ਬੰਦੀ ਬਣਾ ਲਿਆ ਗਿਆ। ਜਰਨੈਲ ਜ਼ੋਰਾਵਰ ਸਿੰਘ ਨੇ ਇਸ ਤਰ੍ਹਾਂ ਬਿਨਾ ਕਿਸੇ ਲੜਾਈ ਅਤੇ ਖ਼ੂਨ ਖਰਾਬੇ ਦੇ ਕਿਲ੍ਹੇ ਉੱਤੇ ਚਲਾਕੀ ਅਤੇ ਵਿਸ਼ਵਾਸਘਾਤ ਨਾਲ ਕਬਜ਼ਾ ਕਰ ਲਿਆ। ਅਹਿਮਦ ਸ਼ਾਹ ਦੇ ਬਾਕੀ ਹਮਾਇਤੀ ਜਾਂ ਤੇ ਜਰਨੈਲ ਨੇ ਆਪਣੇ ਵੱਲ ਕਰ ਲਏ ਜਾਂ ਬੰਦੀ ਬਣਾ ਲਏ। ਜਿਨ੍ਹਾਂ ਨੇ ਮੁਕਾਬਲਾ ਕੀਤਾ ਉਹ ਕਤਲ ਕਰ ਦਿੱਤੇ ਗਏ। ਰਾਜੇ ਦੀ ਸਾਰੀ ਪੂੰਜੀ ਜੋ ਦੋ ਲੱਖ ਦੇ ਲਗਭਗ ਸੀ, ਜ਼ਬਤ ਕਰ ਲਈ। ਮੁਹੰਮਦ ਸ਼ਾਹ ਨੂੰ ਜੋ ਸੁਕਾਰਦੂ ਦੇ ਤਖ਼ਤ ਦਾ ਅਸਲੀ ਵਾਰਸ ਸੀ ਖ਼ਾਲਸਾ ਦਰਬਾਰ ਦਾ ਤਾਬੇਦਾਰ ਬਣਾ ਕੇ ਸੁਕਾਰਦੂ ਦੇ ਤਖ਼ਤ ਤੇ ਬਿਠਾ ਦਿੱਤਾ ਗਿਆ। ਨਵੇਂ ਬਾਦਸ਼ਾਹ ਨੇ 7,000 ਰੁਪਏ ਵਾਰਸ਼ਿਕ ਲਗਾਨ ਦੇਣ ਦਾ ਪ੍ਰਣ ਕੀਤਾ।

**ਰੌਂਦੂ ਅਤੇ ਅਸਤੋਰ ਦੀ ਜਿੱਤ :** ਸੁਕਾਰਦੂ ਤੇ ਕਬਜ਼ਾ ਹੋ ਜਾਣਾ ਬਾਲਤਿਸਤਾਨ ਦੀ ਜਿੱਤ ਦੀ ਆਖਰੀ ਕੜੀ ਸੀ, ਜਿਸ ਨਾਲ ਸਭ ਜ਼ੋਰ-ਬੰਦ ਰੋਕਾਂ ਤੇ ਰੁਕਾਵਟਾਂ ਖ਼ਤਮ ਹੋ ਗਈਆਂ। ਸ਼ਿਗਾਰ ਦਾ ਰਾਜਾ ਹੈਦਰ ਖ਼ਾਂ ਅਤੇ ਚੋਰ ਬਾਟਲਾ ਦਾ ਰਾਜਾ ਵੀ ਆਪਣੀਆਂ ਖਿਦਮਤਾਂ ਪੇਸ਼ ਕਰਨ ਲਈ ਜ਼ੋਰਾਵਰ ਸਿੰਘ ਪਾਸ ਪਹੁੰਚ ਗਿਆ। ਉਨ੍ਹਾਂ ਨੇ ਵੀ ਖ਼ਾਲਸਾ ਦਰਬਾਰ ਦੀ ਅਧੀਨਗੀ ਮਨਜ਼ੂਰ ਕਰ ਲਈ। ਰੌਂਦੂ ਦਾ ਰਾਜਾ ਅਲੀ ਖ਼ਾਂ ਅਤੇ ਅਸਤੋਰ ਦਾ ਰਾਜਾ ਜਾਬਰ ਖ਼ਾਂ ਜਰਨੈਲ ਦੇ ਸਾਹਮਣੇ ਸੁਕਾਰਦੂ ਵਿਚ ਹਾਜ਼ਰ ਨਾ ਹੋਏ ਜਦੋਂ ਕਿ ਉਨ੍ਹਾਂ ਨੂੰ ਉਥੇ ਸੱਦਿਆ ਗਿਆ ਸੀ। ਜਰਨੈਲ ਨੇ 1,000 ਸਿਪਾਹੀਆਂ ਦੀ ਪਲਟਨ ਮਿਰਜ਼ਾ ਰਸੂਲ ਬੇਗ ਅਤੇ ਮੁਹੰਮਦ ਖ਼ਾਂ ਦੀ ਅਗਵਾਈ ਥੱਲੇ ਸਿੰਧ ਨਦੀ ਦੇ ਦੱਖਣੀ ਕੰਢੇ ਦੇ ਲਹਿੰਦੇ ਵੱਲ ਕਟਜ਼ਾਰਾ ਦੇ ਰਾਹੀਂ ਰੌਂਦੂ ਅਤੇ ਅਸਤੋਰ ਨੂੰ ਜਿੱਤਣ ਲਈ ਭੇਜ ਦਿੱਤੀ। ਇਕ ਹੋਰ ਬਾਲਟੀ ਫ਼ੌਜ ਸਿੰਧ ਦੇ ਉੱਤਰੀ ਕੰਢੇ ਦੇ ਨਾਲ ਦਾਸੂ ਰਾਹੀਂ ਹੁੰਦੀ ਹੋਈ ਰੌਂਦੂ ਵੱਲ ਭੇਜੀ। ਇਨ੍ਹਾਂ ਦੋਹਾਂ ਫ਼ੌਜਾਂ ਨੇ ਰੌਂਦੂ ਤੇ ਜਾ ਕੇ ਇਕੱਠੇ ਹੋਣਾ ਸੀ। ਰੌਂਦੂ ਪਹੁੰਚਣ ਤੇ ਡੋਗਰਾ ਫੌਜ ਨੂੰ ਪਤਾ ਲਗਾ ਕਿ ਰਾਜਾ ਅਲੀ ਸ਼ੇਰ ਖ਼ਾਂ ਪਹਿਲਾਂ ਹੀ ਦੇਸ਼ ਛੱਡ ਕੇ ਭੱਜ ਗਿਆ ਸੀ। ਕਿਲ੍ਹੇ ਤੇ ਲੜਾਈ ਤੋਂ ਬਿਨਾ ਹੀ ਕਬਜ਼ਾ ਕਰ ਲਿਆ ਗਿਆ। ਮਗਰੋਂ ਰਾਜਾ ਅਲੀ ਸ਼ੇਰ ਖ਼ਾਂ ਦੇ 15,000 ਰੁਪਏ ਨਕਦ ਨੁਕਸਾਨ ਵੱਜੋਂ ਦੇਣ ਉਪਰੰਤ ਉਸ ਦੀ ਪਦਵੀ ਬਹਾਲ ਕਰ ਦਿੱਤੀ ਗਈ। ਅਚਨਚੇਤ ਪੁਸ਼ਕੁਮ ਦਾ ਰਾਜਾ ਰਹੀਮ ਬਖ਼ਸ਼ ਜਿਸ ਨੇ ਸੰਨ 1839 ਵਿਚ ਜ਼ੋਰਾਵਰ ਸਿੰਘ ਦੇ ਖਿਲਾਫ਼ ਪੁਰੀਗ ਵਿਚ ਬਗਾਵਤ ਕਰਾਈ ਸੀ ਗਿਲਗਤ ਵੱਲ ਨੂੰ ਭੱਜ ਕੇ ਜਾਂਦਾ ਹੋਇਆ ਰੌਂਦੂ ਦੇ ਸਥਾਨ ਤੇ ਪਕੜਿਆ ਗਿਆ। ਉਸ ਨੂੰ ਰੌਂਦੂ ਦੇ ਲੋਕਾਂ ਦੇ ਸਾਹਮਣੇ ਜ਼ੋਰਾਵਰ ਸਿੰਘ ਦੇ ਕਮਾਂਡਰ ਮਿਰਜ਼ਾ ਰਸੂਲ ਬੇਗ ਨੇ ਗੋਲੀਆਂ ਨਾਲ ਮੌਤ ਦੇ ਘਾਟ ਉਤਾਰ ਦਿੱਤਾ।

ਰੌਂਦੂ ਦੀ ਜਿੱਤ ਦੇ ਛੇਤੀ ਹੀ ਮਗਰੋਂ ਮੁਦੀਨ ਸ਼ਾਹ ਨੂੰ 500 ਸਿਪਾਹੀ ਦੇ ਕੇ ਅਸਤੋਰ ਨੂੰ ਜਿੱਤਣ ਲਈ ਭੇਜਿਆ ਗਿਆ। ਇਹ ਛੋਟੀ ਜਿਹੀ ਹਥਿਆਰਬੰਦ ਫ਼ੌਜ ਨੇ ਚਾਟਾਬਾਰ, ਟਰਾਗਾਂ, ਪੀਰ ਦੱਰਾ ਰਾਹੀਂ ਅਸਤੋਰ ਵੱਲ ਕੂਚ ਕੀਤਾ। ਰਾਜਾ ਜਾਬਰ ਖ਼ਾਂ ਦੀ ਥੋੜ੍ਹੀ ਜਿਹੀ ਫੌਜ ਜਾਬਰ ਖ਼ਾਂ ਦੇ ਕਿਲ੍ਹੇ ਵਿਚ ਘੇਰ ਲਈ ਗਈ। ਘੇਰਾ ਪਾਉਣ ਵਾਲੀ ਫੌਜ ਨੇ ਉਸ ਕਿਲ੍ਹੇ ਅੰਦਰ ਜਾਣ ਵਾਲੇ ਪਾਣੀ ਦੇ ਬੰਦੋਬਸਤ ਨੂੰ ਕੱਟ ਦਿੱਤਾ। 20 ਦਿਨਾਂ ਦੇ ਘੇਰੇ ਤੋਂ ਬਾਅਦ ਪਾਣੀ ਦੀ ਥੁੜ੍ਹ ਕਰਕੇ ਉਹ ਕਿਲ੍ਹੇ ਤੋਂ ਬਾਹਰ ਆਉਣ ਲਈ ਮਜਬੂਰ ਹੋ ਗਏ। ਜਾਬਰ ਖ਼ਾਂ ਨੂੰ ਬੰਦੀ ਬਣਾ ਕੇ ਸੁਕਾਰਦੂ ਵਿਚ ਜਰਨੈਲ ਦੇ ਸਾਹਮਣੇ ਲਿਆਂਦਾ ਗਿਆ। ਪਰ ਉਸ ਨੂੰ ਛੱਡ ਦਿੱਤਾ ਗਿਆ ਕਿਉਂਜ ਕਸ਼ਮੀਰ ਦੇ ਸਿੱਖ ਗਵਰਨਰ ਨੇ ਖ਼ਾਲਸਾ ਦਰਬਾਰ ਲਾਹੌਰ ਨੂੰ ਸ਼ਿਕਾਇਤ ਕੀਤੀ ਕਿ ਅਸਤੋਰ 1823 ਈ. ਤੋਂ ਲੈ ਕੇ ਉਸ ਦੇ ਸੂਬੇ ਦੇ ਬੰਦੋਬਸਤ ਥੱਲੇ ਸੀ ਅਤੇ ਜੰਮੂ ਦੇ ਰਾਜਾ ਨੂੰ ਇਸ ਦੇ ਘਰੋਗੀ ਮਾਮਲਿਆਂ ਵਿਚ ਦਖ਼ਲ ਦੇਣ ਦਾ ਕੋਈ ਹੱਕ ਨਹੀਂ। ਰਾਜਾ ਗੁਲਾਬ ਸਿੰਘ ਨੇ ਇਸ ਘਟਨਾ ਬਾਰੇ ਲਾਹੌਰ ਦਰਬਾਰ ਨੂੰ ਅਫ਼ਸੋਸ ਪ੍ਰਗਟ ਕੀਤਾ ਅਤੇ ਜ਼ੋਰਾਵਰ ਸਿੰਘ ਨੂੰ ਇਸ ਘਟਨਾ ਦੀ ਸੂਚਨਾ ਦਿੱਤੀ ਗਈ, ਜਿਸ ਤੇ ਉਸ ਨੂੰ ਜਾਬਰ ਖ਼ਾਂ ਨੂੰ ਮਜਬੂਰਨ ਛੱਡਣਾ ਪਿਆ। ਮਹਾਰਾਜਾ ਰਣਜੀਤ ਸਿੰਘ ਖ਼ਾਲਸਾ ਰਾਜ ਦੇ ਵੱਖ ਵੱਖ ਸੂਬੇ ਦੇ ਹਾਕਮਾਂ ਅਤੇ ਰਾਜਿਆਂ ਨੂੰ ਇਕ ਦੂਸਰੇ ਦੇ ਇਲਾਕੇ ਵਿਚ ਦਖ਼ਲ ਦੇਣ

ਨੂੰ ਬਹੁਤ ਬੁਰਾ ਸਮਝਦਾ ਸੀ ਅਤੇ ਹਮੇਸ਼ਾ ਦਖਲ-ਅੰਦਾਜ਼ੀ ਦੀ ਕਰੜੀ ਅਲੋਚਨਾ ਕਰਦਾ ਸੀ।

**ਬਾਲਤਿਸਤਾਨ ਨੂੰ ਪੱਕਾ ਕਰਨਾ ਅਤੇ ਲੇਹ ਵੱਲ ਮੁੜਨਾ :** ਜਰਨੈਲ ਜ਼ੋਰਾਵਰ ਸਿੰਘ ਕੁਝ ਸਮਾਂ ਸੁਕਾਰਦੂ ਵਿਚ ਠਹਿਰਿਆ। ਉਸ ਨੇ ਵਰਤਮਾਨ ਸੁਕਾਰਦੂ ਕਿਲ੍ਹੇ ਦੀ ਨੀਂਹ ਵੀ ਰਖੀ ਅਤੇ ਕੁਝ ਹਿੱਸਾ ਉਸ ਦਾ ਪੂਰਾ ਕੀਤਾ। ਜਰਨੈਲ ਨੇ ਆਪਣੇ ਇਕ ਦੋਸਤ ਠਾਕਰ ਭਗਵਾਨ ਸਿੰਘ ਨੂੰ ਸੁਕਾਰਦੂ ਦਾ ਪਹਿਲਾ ਥਾਣੇਦਾਰ ਨਿਯੁਕਤ ਕੀਤਾ। ਉਸ ਦੇ ਅਧੀਨ 100 ਸਿਪਾਹੀਆਂ ਦਾ ਫ਼ੌਜੀ ਦਸਤਾ ਅਮਨ ਤੇ ਸ਼ਾਂਤੀ ਰਖਣ ਲਈ ਨਵੇਂ ਬਾਦਸ਼ਾਹ ਦੀ ਰੱਖਿਆ ਵਾਸਤੇ ਰਖਿਆ ਗਿਆ। ਜਰਨੈਲ ਜ਼ੋਰਾਵਰ ਸਿੰਘ ਨੇ ਮਾਰਚ 1841 ਵਿਚ ਖਪਾਲੂ ਨੁਬਰਾ ਖਰਦੂੰਗਲਾ ਦੱਰੇ ਰਾਹੀਂ ਲਦਾਖ ਵੱਲ ਕੂਚ ਕੀਤਾ। ਲੇਹ ਨੂੰ ਜਾਂਦਿਆਂ ਰਸਤੇ ਵਿਚ ਹੀ ਲਦਾਖੀ ਫ਼ੌਜਾਂ ਵਿਚ ਛੋਟੀ ਮਾਤਾ (ਚੀਚਕ) ਦੀ ਬੀਮਾਰੀ ਫੈਲ ਗਈ। ਉਨ੍ਹਾਂ ਦਾ ਇਸ ਬੀਮਾਰੀ ਨਾਲ ਭਾਰੀ ਨੁਕਸਾਨ ਹੋਇਆ। ਟੰਡਪ ਨਮਗੀਅਲ, ਲਦਾਖ ਦੇ ਗਿਆਲਪੋ ਉੱਤੇ ਖਪਾਲੂ ਵਿਚ ਚੀਚਕ ਦਾ ਸਖਤ ਹਮਲਾ ਹੋਇਆ ਅਤੇ ਉਸ ਨੇ ਰਸਤੇ ਵਿਚ ਹੀ ਸਵਾਸ ਤਿਆਗ ਦਿੱਤੇ। ਉਸ ਦੀ ਦੇਹ ਉਸ ਦੇ ਵਫ਼ਾਦਾਰ ਨੌਕਰ ਚੁੱਕ ਕੇ ਲੇਹ ਲੈ ਆਏ, ਜਿਥੇ ਬੜੀ ਇਜ਼ਤ ਤੇ ਮਾਣ ਨਾਲ ਉਸ ਦੀ ਅੰਤਮ ਰਸਮ ਅਦਾ ਕੀਤੀ ਗਈ। ਲਦਾਖੀ ਆਗੂ ਕਾਹਲੋਂ ਪੰਖੋਪਾਵੀ ਇਸ ਮੁਹਿਮ ਦੇ ਵਿਚ ਚੀਚਕ ਨਾਲ ਮਰ ਗਿਆ। ਸੁਕਾਰਦੂ ਦੇ ਪਹਿਲੇ ਬਾਦਸ਼ਾਹ ਅਹਿਮਦ ਸ਼ਾਹ ਅਤੇ ਉਸ ਦੇ ਪੁੱਤਰ ਨੂੰ ਬੰਦੀ ਬਣਾ ਕੇ ਲੇਹ ਲਿਆਂਦਾ ਗਿਆ।

**ਲੇਹ ਵੱਲ ਮੁੜਨਾ :** ਲੇਹ ਪਹੁੰਚਣ ਤੇ ਜਰਨੈਲ ਜ਼ੋਰਾਵਰ ਸਿੰਘ ਨੇ ਟੰਡਪ ਨਮਗੀਅਲ ਦੇ ਮੌਰਚੇ ਤੇ ਸ਼ਹਿਜ਼ਾਦੇ ਸ਼ੰਗਾਫਰੌਲ ਦੇ ਲੜਕੇ ਨੂੰ ਬੜੀ ਧੂਮ-ਧਾਮ ਨਾਲ ਬੰਧੀ ਫ਼ੌਜੀਆਂ ਅਨੁਸਾਰ ਲਦਾਖ ਦਾ ਬਾਦਸ਼ਾਹ ਬਣਾ ਦਿੱਤਾ। ਲਦਾਖੀ ਆਗੂਆਂ ਅਤੇ ਜਵਾਨਾਂ ਨੂੰ, ਜਿਨ੍ਹਾਂ ਨੇ ਲੜਾਈ ਵਿਚ ਬਹਾਦਰੀ ਦੇ ਕਾਰਨਾਮੇ ਵਿਖਾਏ ਸਨ, ਜਰਨੈਲ ਨੇ ਲੋਕਾਂ ਸਾਹਮਣੇ ਜਿੱਤ ਇਜ਼ਤ ਤੇ ਸਨਮਾਨ ਬਖਸ਼ੇ। ਉਨ੍ਹਾਂ ਨੂੰ ਖੁਲ੍ਹੇ ਦਿਲ ਨਾਲ ਇਨਾਮ ਦਿੱਤਾ ਗਿਆ। ਲੜਾਈ ਵਿਚ ਮਾਰੇ ਗਏ ਸਿਪਾਹੀਆਂ ਤੇ ਨਿਰਭਰਾਂ ਅਤੇ ਵਿਧਵਾਵਾਂ ਨੂੰ ਥੌਲੇ ਦਿੱਤੀ ਗਈ ਕੁਟੱਲਿਆ ਦੀ ਸਿੱਖਿਆ ਅਨੁਸਾਰ ਰੁਪਏ ਪੈਸੇ ਦੀ ਸਹਾਇਤਾ ਅਤੇ ਪੈਨਸ਼ਨਾਂ ਦਿੱਤੀਆਂ ਗਈਆਂ।

"ਫਰਜ਼ ਨਿਭਾਉਂਦਿਆਂ ਹੋਇਆਂ ਦੇਸ਼ ਲਈ ਕੁਰਬਾਨ ਹੋਣ ਵਾਲਿਆਂ ਦੇ ਬੱਚਿਆਂ ਅਤੇ ਪਤਨੀਆਂ ਨੂੰ ਰੁਜ਼ਗਾਰ ਅਤੇ ਪੈਨਸ਼ਨਾਂ ਦੇਣੀਆਂ ਚਾਹੀਦੀਆਂ ਹਨ। ਯਤੀਮਾਂ, ਬੁੱਢਿਆਂ, ਬੀਮਾਰ ਮਨੁੱਖਾਂ ਜਾਂ ਜੋ ਸ਼ਹੀਦ ਹੋਣ ਵਾਲੇ ਜਵਾਨਾਂ ਦੇ ਰਿਸ਼ਤੇਦਾਰ ਹੋਣ, ਉਨ੍ਹਾਂ ਨੂੰ ਬੱਚੇ ਦੀ ਪੈਦਾਇਸ਼ ਬੀਮਾਰੀ ਅਤੇ ਯੋਗ ਸਮੇਂ ਹਮਦਰਦੀ ਦਿਖਾਉਣੀ ਚਾਹੀਦੀ ਹੈ। ਬਾਦਸ਼ਾਹ ਇਸ ਤਰ੍ਹਾਂ ਇਸ ਕੰਮ ਆਏ ਜਵਾਨਾਂ ਨੂੰ ਕੁਝ ਨਾ ਕੁਝ ਤੋਹਫੇ ਦੇਵੇ।"

ਅਧਿਆਇ 9

# ਜ਼ੋਰਾਵਰ ਸਿੰਘ ਦੀ ਤਿੱਬਤ ਦੀ ਪੰਜਵੀਂ ਮੁਹਿੰਮ

## ਉਨ੍ਹੀਵੀਂ ਸਦੀ ਦੇ ਵਿਚ ਪੱਛਮੀ ਤਿੱਬਤ ਦੀ ਮਹਾਨਤਾ

**ਪੱਛਮੀ ਤਿੱਬਤ ਵਿਚ ਅੰਗਰੇਜ਼ਾਂ ਦੀ ਦਿਲਚਸਪੀ :** ਭਾਰਤ ਅਤੇ ਉਸ ਦੇ ਗੁਆਂਢੀ ਦੇਸ਼ਾਂ ਦੇ ਇਤਿਹਾਸਿਕ ਨਕਸ਼ੇ ਦੇਖਣ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ 1840 ਈ. ਵਿਚ ਅੰਗ੍ਰੇਜ਼ਾਂ ਦੇ ਅਧੀਨ ਦਾ ਭਾਰਤੀ ਇਲਾਕਾ ਤਿੱਬਤ ਨਾਲ ਕੇਵਲ ਦੋ ਥਾਵਾਂ ਤੇ ਲਗਦਾ ਸੀ। ਇਕ ਗੜ੍ਹਵਾਲ (Garhwal) ਅਤੇ ਅਲਮੋੜਾ (Almora) ਦੇ ਸਥਾਨ ਤੇ ਅਤੇ ਦੂਸਰਾ ਆਸਾਮ ਦੇ ਉਸ ਥਾਂ ਉੱਤੇ ਜਿਥੋਂ ਕਿ ਬ੍ਰਹਮ-ਪੁੱਤਰ ਦਰਿਆ ਭਾਰਤ ਵਿਚ ਦਾਖਲ ਹੁੰਦਾ ਹੈ। ਭਾਰਤ ਤੇ ਤਿੱਬਤ ਦੀ ਸਾਰੀ ਸਰਹੱਦ ਦੇ ਨਾਲ ਨਾਲ ਅੰਗ੍ਰੇਜ਼ਾਂ ਦੀਆਂ ਉਸ ਸਮੇਂ ਤਾਬਿਆਦਾਰ ਦੇਸ਼ ਤੇ ਰਿਆਸਤਾਂ ਵੀ ਸਨ ਜਿਵੇਂ ਕਿ ਬੁਸ਼ਹਰ, ਤਿਹਰੀ ਗੜ੍ਹਵਾਲ ਅਤੇ ਸਿੱਕਮ। ਇਸ ਤੋਂ ਇਲਾਵਾ ਆਜ਼ਾਦ ਖ਼ਾਲਸਾ ਰਾਜ ਦੀ ਸਰਹੱਦ ਤਿੱਬਤ ਨਾਲ ਲਦਾਖ, ਲਾਹੌਲ ਅਤੇ ਸਪਿਤੀ ਦੇ ਸਥਾਨ ਤੇ ਲਗਦੀ ਸੀ ਅਤੇ ਤਿੱਬਤ ਦੀ ਦੱਖਣੀ ਸਰਹੱਦ ਦੇ ਨਾਲ ਨੇਪਾਲ ਅਤੇ ਭੂਟਾਨ ਦੇ ਦੋ ਦੇਸ਼ ਵੀ ਲਗਦੇ ਸਨ।

ਆਸਾਮ ਦੀ ਸਰਹੱਦ, ਬੀਆਬਾਨ, ਅਪਹੁੰਚ ਅਤੇ ਭੈੜੇ ਆਵਾਜਾਈ ਦੇ ਸਾਧਨ ਹੋਣ ਕਰਕੇ ਅਤੇ ਸਰਹੱਦ ਦੇ ਨਾਲ ਨਾਲ ਜੰਗਲੀ ਕਬੀਲਿਆਂ ਦੀ ਵਸੋਂ ਕਰਕੇ ਭਾਰਤ ਦੀ ਰਖਸ਼ਾ ਦੇ ਦ੍ਰਿਸ਼ਟੀਕੋਣ ਤੋਂ ਉਸ ਸਮੇਂ ਖ਼ਾਸ ਮਹੱਤਤਾ ਨਹੀਂ ਰਖਦੀ ਸੀ। ਹੇਠ ਲਿਖੇ ਕਾਰਣਾਂ ਕਰਕੇ ਪੱਛਮੀ ਤਿੱਬਤ ਉਸ ਸਮੇਂ ਅੰਗ੍ਰੇਜ਼ਾਂ ਦੀਆਂ ਨਜ਼ਰਾਂ ਵਿਚ ਬਹੁਤ ਮਹਾਨਤਾ ਰਖਦਾ ਸੀ।

(ੳ) **ਰੂਸੀ ਸਰਹੱਦ ਦੀ ਨੇੜਤਾ :** ਭਾਵੇਂ ਪੱਛਮੀ ਤਿੱਬਤ ਦੇ ਦਰਮਿਆਨ ਬਹੁਤ ਉੱਚੇ ਬਰਫ਼ਾਨੀ ਪਹਾੜਾਂ ਦੇ ਕਾਰਨ ਆਵਾਜਾਈ ਦੇ ਰਸਤੇ ਇਤਨੇ ਜ਼ਿਆਦਾ ਤੇ ਚੰਗੇ ਨਹੀਂ ਸਨ, ਫਿਰ ਭੀ ਇਸ ਇਲਾਕੇ ਦੀ ਰਾਜਨੀਤਕ ਮਹਾਨਤਾ ਇਸ ਦੇ ਰੂਸ ਤੇ ਭਾਰਤ ਦੇ ਵਿਚਕਾਰਲੀ ਰਿਆਸਤ ਹੋਣ ਕਰਕੇ ਬਹੁਤ ਜ਼ਿਆਦਾ ਸੀ। ਜਦੋਂ ਤਕ ਇਹ ਰਿਆਸਤ ਰੂਸ ਦੇ ਅਸਰ ਥੱਲੇ ਨਹੀਂ ਸੀ ਅਤੇ ਖ਼ੁਦ-ਮੁਖ਼ਤਾਰ ਸੀ ਤਦ ਤਕ ਅੰਗਰੇਜ਼ ਸਦਾ ਹੀ ਸੰਤੁਸ਼ਟ ਸਨ ਅਤੇ ਉਨ੍ਹਾਂ ਨੂੰ ਤਿੱਬਤ ਵਾਲੇ ਪਾਸਿਓਂ ਰੂਸ ਦੇ ਅੰਦੋਲਨ ਦਾ ਕੋਈ ਖ਼ਤਰਾ ਨਹੀਂ ਸੀ।

(ਅ) ਭਾਰਤ ਅਤੇ ਤਿੱਬਤ ਦੇ ਬੋਧੀਆਂ ਅਤੇ ਹਿੰਦੂਆਂ ਵਲੋਂ ਇਸ ਖਿੱਤੇ ਨੂੰ ਇਕ ਵਿਸ਼ੇਸ਼ ਧਾਰਮਿਕ ਮਹਾਨਤਾ ਦਿੱਤੀ ਜਾਂਦੀ ਸੀ। ਕੈਲਾਸ਼ ਪਰਬਤ, ਮਾਨ ਸਰੋਵਰ ਝੀਲਾਂ ਅਤੇ ਰਾਕਸ਼ ਤਾਲ (Raksh Tal), ਇਨ੍ਹਾਂ ਦੋਹਾਂ ਵਲੋਂ ਪਵਿੱਤਰ ਸਮਝੇ ਜਾਂਦੇ

ਸਨ। ਹਰ ਸਾਲ ਹਜ਼ਾਰਾਂ ਹੀ ਭਾਰਤੀ ਅਤੇ ਤਿੱਬਤੀ ਯਾਤਰੂ ਇਨ੍ਹਾਂ ਦੇ ਦਰਸ਼ਨ ਕਰਨ ਨੂੰ ਜਾਂਦੇ ਸਨ। ਅੰਗਰੇਜ਼ ਆਸ ਕਰਦੇ ਸਨ ਕਿ ਆਵਾਜਾਈ ਦੇ ਸਾਧਨ ਸੁਧਰਨ ਨਾਲ ਭਵਿੱਖ ਵਿਚ ਯਾਤਰੂਆਂ ਦੀ ਗਿਣਤੀ ਵਧ ਜਾਵੇਗੀ। ਅੰਗਰੇਜ਼ੀ ਇਲਾਕੇ ਦਾ ਕਮਾਉਂ ਡਵੀਜ਼ਨ ਪੱਛਮੀ ਤਿੱਬਤ ਦੇ ਜ਼ਿਲਾ ਟਾਕਲਾਕੋਟ ਦੇ ਨਾਲ ਲਗਦਾ ਸੀ ਅਤੇ ਇਸੇ ਹੀ ਪੱਛਮੀ ਤਿੱਬਤ ਦੇ ਜ਼ਿਲ੍ਹੇ ਵਿਚ ਗੰਗੋਤਰੀ, ਕੇਦਾਰ ਨਾਥ ਦਾ ਮੰਦਿਰ, ਬਦਰੀ ਨਾਥ ਅਤੇ ਹੋਰ ਅਣਗਿਣਤ ਬੋਧੀਆਂ ਅਤੇ ਹਿੰਦੂਆਂ ਦੀਆਂ ਸਾਂਝੀਆਂ ਪਵਿੱਤਰ ਯਾਦਗਾਰਾਂ ਦੇ ਸਥਾਨ, ਜਿਨ੍ਹਾਂ ਨੂੰ ਕਿ ਇਕ ਉਹ ਦੇਵਤਿਆਂ ਦਾ ਘਰ ਖਿਆਲ ਕਰਦੇ ਸਨ, ਸਥਿਤ ਸਨ। ਇਹ ਇਲਾਕਾ ਭਾਰਤ ਦੇ ਹਿੰਦੂਆਂ ਲਈ ਉਸੇ ਤਰ੍ਹਾਂ ਦੀ ਧਾਰਮਿਕ ਮਹਾਨਤਾ ਰਖਦਾ ਹੈ ਜਿਸ ਤਰ੍ਹਾਂ ਕਿ ਈਸਾਈਆਂ ਵਾਸਤੇ ਪੈਲਸਤਾਇਨ। ਅੰਗਰੇਜ਼ ਉਸ ਵੇਲੇ ਇਸ ਪਵਿੱਤਰ ਖਿੱਤੇ ਨੂੰ ਕਿਸੇ ਤਰ੍ਹਾਂ ਭਾਰਤ ਨਾਲ ਮਿਲਾ ਕੇ ਹਿੰਦੂਆਂ ਦਾ ਸਤਿਕਾਰ, ਦਿਲ ਅਤੇ ਵਿਸ਼ਵਾਸ ਜਿਤਣਾ ਚਾਹੁੰਦੇ ਸਨ। ਉਹ ਹਰ ਵੇਲੇ ਕਿਸੇ ਚੰਗੇ ਅਵਸਰ ਦੀ ਤਾੜ ਵਿਚ ਹੀ ਰਹਿੰਦੇ ਸਨ ਤਾਕਿ ਉਹ ਕਿਸੇ ਬਹਾਨੇ ਇਸ ਇਲਾਕੇ ਨੂੰ ਸਿੱਧੇ ਜਾਂ ਅਸਿਧੇ ਤਰੀਕੇ ਨਾਲ ਅਸਰ ਥੱਲੇ ਲਿਆ ਸਕਣ।

(ਬ) ਇਸ ਦੇਸ਼ ਦੀ ਧਰਤੀ ਵਿਚ ਸੋਨੇ, ਗੰਧਕ, ਨਮਕ ਅਤੇ ਸੁਹਾਗੇ ਦੇ ਬਹੁਤ ਜ਼ਖੀਰੇ ਸਨ। ਅੰਗਰੇਜ਼ ਇਨ੍ਹਾਂ ਕੀਮਤੀ ਧਾਤਾਂ ਨੂੰ ਆਪਣੇ ਕਾਬੂ ਥੱਲੇ ਲਿਆਉਣ ਲਈ ਬਹੁਤ ਉਤਾਵਲੇ ਸਨ।

(ਸ) ਪੱਛਮੀ ਤਿੱਬਤ ਨੂੰ ਭਾਰਤ ਵੱਲੋਂ ਸੌਖੇ ਰਸਤੇ ਕਮਾਉਂ ਦੀਆਂ ਪਹਾੜੀਆਂ, ਬੁਸ਼ੈਹਰ ਅਤੇ ਸਪਿਤੀ ਦੇ ਰਾਹੀਂ ਜਾਂਦੇ ਸਨ। ਇਨ੍ਹਾਂ ਰਸਤਿਆਂ ਦੇ ਉੱਤੋਂ ਦੀ ਅਣਗਿਣਤ ਕਾਫਲੇ ਸੋਨਾ, ਸੁਹਾਗਾ, ਗੰਧਕ, ਨਮਕ ਚਾਂਗਥਾਂਗ ਦੀ ਵਧੀਆ ਉਨ ਅਤੇ ਪਸ਼ਮੀਨੇ ਲੱਦ ਕੇ ਸਾਲਾਨਾ ਭਾਰਤ ਨੂੰ ਲਿਆਉਂਦੇ ਸਨ। ਸਿੱਖ ਅਤੇ ਅੰਗਰੇਜ਼ ਦੋਵੇਂ ਹੀ ਇਸ ਕੀਮਤੀ ਮਾਲ ਨੂੰ ਪ੍ਰਾਪਤ ਕਰਨ ਦੇ ਚਾਹਵਾਨ ਸਨ ਅਤੇ ਇਸ ਵਪਾਰ ਉੱਤੇ ਆਪ ਆਪਣਾ ਹੱਕ ਜਮਾਉਣਾ ਚਾਹੁੰਦੇ ਸਨ। ਅੰਦਰੂਨੀ ਖਿਚੋਤਾਣ ਦਾ ਇਹ ਰਾਜ਼ ਇਕ ਵੱਡਾ ਕਾਰਨ ਸੀ।

(ਹ) ਅੰਗਰੇਜ਼ ਯਾਰਕੰਦ ਅਤੇ ਚੀਨੀ ਤੁਰਕਸਤਾਨ ਵਿਚ ਆਪਣੇ ਰਾਜਦੂਤ ਅਤੇ ਤਜ਼ਾਰਤੀ ਮਿਸ਼ਨ ਰਖਣੇ ਚਾਹੁੰਦੇ ਸਨ। ਪਰ ਚੀਨੀ ਅਧਿਕਾਰੀਆਂ ਨੇ ਅੰਗਰੇਜ਼ਾਂ ਤੇ ਜ਼ੋਰ ਦਿੱਤਾ ਕਿ ਇਹੋ ਜਿਹੇ ਰਾਜਦੂਤ ਨੂੰ ਪੀਕਿੰਗ (Peking) ਵਿਚ ਅੰਗਰੇਜ਼ੀ ਰਾਜਦੂਤ ਦੇ ਹੁਕਮ ਥੱਲੇ ਕੰਮ ਕਰਨਾ ਪਵੇਗਾ। ਇਸ ਪ੍ਰਬੰਧ ਨੇ ਅੰਗਰੇਜ਼ਾਂ ਲਈ ਕਾਫ਼ੀ ਜ਼ਿਆਦਾ ਖ਼ਰਚ ਅਤੇ ਗੁੰਝਲਾਂ ਪੈਦਾ ਕਰ ਦਿੱਤੀਆਂ ਅਤੇ ਇਹ ਰਾਜਦੂਤ ਵੀ ਬੇਫਾਇਦਾ ਹੀ ਸਿੱਧ ਹੋਏ, ਕਿਉਂਕਿ ਯਾਰਕੰਦ ਅਤੇ ਕਲਕੱਤੇ ਦੇ ਦਰਮਿਆਨ ਸਾਰੀ ਗੱਲ ਬਾਤ ਪੀਕਿੰਗ ਦੇ ਰਾਹੀਂ ਹੁੰਦੀ ਸੀ। ਚੀਨੀ ਯਾਰਕੰਦ ਦੇ ਰਾਜਦੂਤ ਨੂੰ ਸਿੱਧੇ ਅੰਗਰੇਜ਼ੀ ਭਾਰਤੀ ਸਰਕਾਰ ਦੇ ਥੱਲੇ ਕੰਮ ਕਰਨ ਦੀ ਆਗਿਆ ਦੇਣ ਲਈ ਤਿਆਰ ਨਹੀਂ ਸਨ। ਰੂਸੀਆਂ ਨੇ ਯਾਰਕੰਦ ਦੇ ਸਥਾਨ ਤੇ ਇਕ ਤਜ਼ਾਰਤੀ ਮਿਸ਼ਨ ਸਥਾਪਤ ਕਰ ਦਿੱਤਾ ਅਤੇ ਇਸ ਤਰ੍ਹਾਂ ਸਾਰਾ ਵਪਾਰ ਉਨ੍ਹਾਂ ਦੇ ਕਬਜ਼ੇ ਵਿਚ ਚਲਿਆ ਗਿਆ। ਰੂਸੀਆਂ ਨੇ ਚੀਨ ਵਾਲਿਆਂ ਨੂੰ ਨਾ ਹੀ

ਉਨ੍ਹਾਂ ਦਾ ਪਿਛਲਾ ਬਕਾਇਆ ਦਿੱਤਾ ਅਤੇ ਨਾ ਹੀ ਉਨ੍ਹਾਂ ਦੀ ਕੋਈ ਪਰਵਾਹ ਹੀ ਕੀਤੀ। ਰੂਸੀਆ ਨੇ ਭਾਰਤੀ ਵਪਾਰੀਆਂ ਨਾਲ ਵੀ ਪਖਬੰਦੀ ਕੀਤੀ ਅਤੇ ਭਾਰੇ ਟੈਕਸ ਲਾਏ। ਉਚਿਤ ਤਿਜਾਰਤੀ ਸਹੂਲਤਾਂ ਇਸ ਰੂਸੀ ਮਿਸ਼ਨ ਵਲੋਂ ਯਾਰਕੰਦ ਦੇ ਵਸਨੀਕਾਂ ਵਾਸਤੇ ਹੀ ਨਿਯੁਕਤ ਕੀਤੀਆਂ ਗਈਆਂ। ਇਹ ਇਕ ਰੂਸੀ ਨੀਤੀ ਦੀ ਚਤੁਰਤਾ ਸੀ ਕਿ ਅੰਗਰੇਜ਼ਾਂ ਨੂੰ ਉਥੋਂ ਦੇ ਸ਼ਹਿਰੀ ਬਣਨ ਲਈ ਇਹ ਲਾਲਚ ਦਿੱਤਾ ਜਾਵੇ ਤਾਂ ਜੋ ਰੂਸੀਆਂ ਦੇ ਕੰਮ ਕਾਜ ਵਿਚ ਕੋਈ ਰੁਕਾਵਟ ਨਾ ਪਏ ਅਤੇ ਮੱਧ-ਏਸ਼ੀਆ ਵਿਚੋਂ ਧਨ ਭੀ ਬਾਹਰ ਨਾ ਜਾ ਸਕੇ। ਰੂਸੀਆਂ ਦੀ ਚਲਾਕੀ ਦੇ ਕਾਰਣ ਅੰਗ੍ਰੇਜ਼ ਇਸ ਖਿੱਤੇ ਵਿਚ ਆਪਣਾ ਮਾਣ ਤੇ ਇਜ਼ਤ ਹੌਲੀ ਹੌਲੀ ਗੁਆ ਰਹੇ ਸਨ। ਇਨ੍ਹਾਂ ਖਿੱਤਿਆਂ ਵਿਚ ਮੁੜ ਸ਼ਕਤੀ ਹਾਸਲ ਕਰਨ ਲਈ ਅੰਗ੍ਰੇਜ਼ ਤਿੱਬਤ ਤੇ ਲਦਾਖ ਵਿਚ ਪੈਰ ਜਮਾ ਕੇ ਯਾਰਕੰਦ ਉੱਤੇ ਹੀ ਅਸਰ ਵਧਾਉਣਾ ਚਾਹੁੰਦੇ ਸਨ। ਇਕ ਅੰਗ੍ਰੇਜ਼ ਕਰਨਲ ਮੂਰਕਰਾਫਟ ਨੇ ਸੰਨ 1812 ਤੋਂ ਲੈ ਕੇ 1822 ਤਕ ਲਦਾਖ, ਚੀਨੀ ਤੁਰਕਸਤਾਨ ਅਤੇ ਪੱਛਮੀ ਤਿੱਬਤ ਦਾ ਇਕ ਲੰਬਾ ਦੌਰਾ ਕੀਤਾ, ਤਾਕਿ ਉਹ ਸਹੀ ਹਾਲਾਤ ਦਾ ਜ਼ਾਇਜ਼ਾ ਲੈ ਸਕੇ।

**ਸਿੱਖਾਂ ਲਈ ਪੱਛਮੀ ਤਿੱਬਤ ਦਾ ਮਹੱਤਵ :** ਭਾਰਤ ਵਿਚ ਪੰਜਾਬ ਤੇ ਨੇਪਾਲ ਹੀ ਉਸ ਵੇਲੇ ਦੇ ਆਜ਼ਾਦ ਤੇ ਤਾਕਤਵਰ ਰਿਆਸਤਾਂ ਰਹਿ ਗਈਆਂ ਸਨ ਜੋ ਕਿ ਅੰਗ੍ਰੇਜ਼ਾਂ ਦੀ ਵਧ ਰਹੀ ਸ਼ਕਤੀ ਅਤੇ ਮੁਲਕੀ ਵਿਸਥਾਰ ਵਿਚ ਭਾਰੀ ਰੁਕਾਵਟਾਂ ਬਣੀਆਂ ਹੋਈਆਂ ਸਨ। ਇਹ ਰਿਆਸਤਾਂ ਭਾਰਤ ਦੀ ਪਵਿੱਤਰ ਭੂਮੀ ਵਿਚ ਬਦੇਸ਼ੀ ਤਾਕਤ ਦੇ ਵਧਣ ਉਤੇ ਈਰਖਾ ਕਰਦੀਆਂ ਸਨ। ਉਨ੍ਹਾਂ ਨੇ ਆਪਣੀਆਂ ਸੀਮਾਵਾਂ ਨੂੰ ਪੱਛਮੀ ਤਿੱਬਤ ਦੇ ਰਾਹੀਂ ਹਿਮਾਲਾ ਦੇ ਪਿੱਛੋਂ ਦੀ ਮਿਲਾ ਕੇ ਆਪਸ ਵਿਚ ਸਿੱਧਾ ਤਾਲਮੇਲ ਪੈਦਾ ਕਰ ਲਿਆ ਅਤੇ ਅੰਗ੍ਰੇਜ਼ ਨਾਲ ਪੂਰਾਂਗ ਵਿਚ ਕਿਧਰੇ ਵੀ ਮੁਕਾਬਲਾ ਕਰਨ ਲਈ ਹੋਣ ਲਿਖੇ ਸਾਧਨਾਂ ਰਾਹੀਂ ਸਾਜ਼ਿਸ਼ ਕੀਤੀ।

(ੳ) **ਧਾਰਮਿਕ :** ਕੈਲਾਸ਼ ਪਰਬਤ ਅਤੇ ਮਾਨ ਸਰੋਵਰ ਦੀ ਪਵਿੱਤਰ ਭੂਮੀ ਉੱਤੇ ਸਿੱਖਾਂ ਦਾ ਕਬਜ਼ਾ ਹੋਣ ਨਾਲ ਸਿੱਖਾਂ ਅਤੇ ਹਿੰਦੂਆਂ ਦੇ ਸਾਂਝੇ ਤੀਰਥ ਹੱਥ ਆ ਜਾਂਦੇ ਸਨ। ਹੇਮ ਕੁੰਡ ਜਿਸ ਨੂੰ ਕਿ ਸਿੱਖ ਗੁਰੂ ਗੋਬਿੰਦ ਸਿੰਘ ਜੀ ਦਾ ਪਵਿੱਤਰ ਧਾਰਮਿਕ ਅਸਥਾਨ ਮੰਨਦੇ ਸਨ, ਪੱਛਮੀ ਤਿੱਬਤ ਦੇ ਨਾਲ ਹੀ ਲਗਦਾ ਸੀ।

(ਅ) **ਤਜ਼ਾਰਤ :** ਛਾਲ, ਪਸ਼ਮੀਨਾ, ਸੋਨਾ, ਸੁਹਾਗਾ ਅਤੇ ਚਾਹ ਦੇ ਪੱਛਮੀ ਤਿੱਬਤ ਦੇ ਵਪਾਰ ਤੇ ਨਿਰੋਲ ਕਬਜ਼ਾ ਕਰ ਲੈਣਾ ਅਤੇ ਅੰਗ੍ਰੇਜ਼ਾਂ ਨੂੰ ਇਸ ਵਪਾਰ ਤੋਂ ਵਾਂਝਿਆ ਕਰ ਦੇਣਾ।

(ੲ) **ਪੋਲਿਟੀਕਲ :** ਅੰਗ੍ਰੇਜ਼ਾਂ ਦੀ ਹਕੂਮਤ ਦਾ ਹਿੰਦੁਸਤਾਨ ਵਿਚੋਂ ਤਖਤਾ ਉਲਟਾਉਣ ਦੀ ਯੋਜਨਾ ਬਨਾਉਣਾ। ਇਹ ਯੋਜਨਾ ਮਹਾਰਾਜਾ ਸ਼ੇਰ ਸਿੰਘ ਅਤੇ ਨੇਪਾਲ ਦੇ ਅਮਰ ਸਿੰਘ ਥਾਪਾ ਜੋ ਕਿ ਉਸ ਵੇਲੇ ਸਿੱਖ ਦਰਬਾਰ ਵਿਚ ਰਾਜਦੂਤ ਸੀ, ਦੇ ਵਿਚਕਾਰ ਬਣਾਈ ਗਈ। ਅੰਗ੍ਰੇਜ਼ ਇਸ ਸਾਜ਼ਿਸ਼ ਤੋਂ ਚੰਗੀ ਤਰ੍ਹਾਂ ਜਾਣੂ ਸਨ। ਇਸੇ ਲਈ ਹੀ ਉਨ੍ਹਾਂ ਨੇ ਰਾਜਾ ਗੁਲਾਬ ਸਿੰਘ ਨੂੰ ਪੱਛਮੀ ਤਿੱਬਤ ਦੀ ਮੁਹਿੰਮ ਲਈ ਆਪਣੀ ਲੁਕਵੇਂ ਤੌਰ ਤੇ ਅਸ਼ੀਰਵਾਦ ਦੇ ਦਿੱਤੀ ਸੀ। ਉਸ ਸਮੇਂ ਅੰਗ੍ਰੇਜ਼ਾਂ ਨੇ ਇਸ ਮੁਹਿੰਮ ਦੇ ਡੂੰਘੇ ਅਸਰਾਂ ਵੱਲੋਂ

ਅਵੇਸਲੇ ਹੋ ਕੇ ਆਪਣੀ ਸਿਆਸੀ ਪੋਜ਼ੀਸ਼ਨ ਤੇ ਵਪਾਰ ਦਾ ਖਿਆਲ ਨਾ ਕੀਤਾ। ਹੋ ਸਕਦਾ ਹੈ ਕਿ ਪਹਿਲਾਂ ਅੰਗ੍ਰੇਜ਼ ਸੋਚਦੇ ਹੋਣ ਕਿ ਸਿੱਖ ਪੱਛਮੀ ਤਿੱਬਤ ਵਿਚ ਹਾਰ ਖਾ ਜਾਣਗੇ। ਅੰਗ੍ਰੇਜ਼ਾਂ ਦਾ ਵਿਚਾਰ ਇਹ ਵੀ ਹੋ ਸਕਦਾ ਸੀ ਕਿ ਤਿੱਬਤੀ ਸਿਪਾਹੀ, ਰੁਡੋਕ, ਗਾਰਟੋਕ ਦੇ ਸਰਹੱਦੀ ਜ਼ਿਲ੍ਹਿਆਂ ਦੀ ਲੜਾਈ ਵਿਚ ਲਦਾਖ ਦੇ ਸਾਹਮਣੇ ਰੁੱਝੇ ਰਹਿਣਗੇ ਅਤੇ ਅੰਗ੍ਰੇਜ਼ ਜਾਂ ਤੇ ਕਿਸੇ ਚੰਗੇ ਮੌਕੇ ਤੇ ਤਾਕਲਾਕੋਟ ਅਤੇ ਮਾਨ ਸਰੋਵਰ ਦੇ ਜ਼ਿਲ੍ਹਿਆਂ ਉੱਤੇ ਆਪਣਾ ਕਬਜ਼ਾ ਕਰ ਲੈਣਗੇ ਜਾਂ ਤਿੱਬਤੀਆਂ ਅਤੇ ਸਿੱਖਾਂ ਵਿਚਕਾਰ ਸਮਝੌਤਾ ਕਰਾਉਣ ਵਜੋਂ ਇਸ ਇਲਾਕੇ ਨੂੰ ਸੌਦੇਬਾਜ਼ੀ ਵਿਚ ਲੈ ਲੈਣਗੇ ਅਤੇ ਇਸ ਤਰ੍ਹਾਂ ਇਸ ਪਵਿੱਤਰ ਭੂਮੀ ਅਤੇ ਇਸ ਦੀ ਤਜ਼ਾਰਤ ਨੂੰ ਆਪਣੇ ਰਾਜ ਵਿਚ ਮਿਲਾ ਲੈਣਗੇ। ਇਸ ਤਰੀਕੇ ਨਾਲ ਇਸ ਨੂੰ ਆਪਣੇ ਕਬਜ਼ੇ ਹੇਠ ਕਰਕੇ, ਸੁਹਾਗੇ ਦੇ ਵਪਾਰ ਨੂੰ ਨਿਰੋਲ ਆਪਣੇ ਹੱਥੀਂ ਲੈ ਕੇ ਆਪਣੇ ਖਜ਼ਾਨੇ ਭਰ ਲੈਣਗੇ।

**ਮੁਹਿੰਮ ਦੇ ਤੱਤਕਾਲ ਕਾਰਣ :** ਜਰਨੈਲ ਜ਼ੋਰਾਵਰ ਸਿੰਘ ਦੀ ਲਦਾਖ ਅਤੇ ਬਾਲਤਿਸਤਾਨ ਦੀਆ ਵਿਸ਼ੇਸ਼ ਸਫਲਤਾਵਾਂ ਕਾਰਣ, ਲਾਹੌਰ ਦਰਬਾਰ ਵੱਲੋਂ ਬਹੁਤ ਹੌਸਲਾ ਅਫਜ਼ਾਈ ਕੀਤੀ ਗਈ ਸੀ। ਇਸ ਚੀਜ਼ ਨੇ ਉਸ ਵਿਚ ਹੋਰ ਜਿੱਤਾਂ ਲਈ ਜੋਸ਼, ਉਤਸ਼ਾਹ ਅਤੇ ਖੁਸ਼ੀ ਭਰ ਦਿੱਤੀ। ਉਸ ਨੂੰ ਉਸ ਦੀਆਂ ਮਹਾਨ ਜਿੱਤਾਂ ਵਜੋਂ ਸਿਖ ਦਰਬਾਰ ਵੱਲੋਂ ਬਹੁਤ ਸਨਮਾਨ ਦਿੱਤਾ ਗਿਆ ਅਤੇ ਉਸ ਦੇ ਕੰਮਾਂ ਦੀ ਬਹੁਤ ਸ਼ਲਾਘਾ ਕੀਤੀ ਗਈ। ਇਨ੍ਹਾਂ ਜਿੱਤਾਂ ਕਾਰਣ ਸਿੱਖਾਂ ਦੀ ਤਾਕਤ ਤੇ ਰਸੂਖ ਮੱਧ-ਏਸ਼ੀਆ ਵਿਚ ਬਹੁਤ ਫੈਲ ਗਿਆ। ਗਿਲਗਤ ਦੇ ਹੁਕਮਰਾਨਾਂ ਨੇ ਵੀ ਸਿੱਖ ਦਰਬਾਰ ਦੀ ਤਾਬੇਦਾਰੀ ਸਵੀਕਾਰ ਕਰ ਲਈ। ਉਸ ਨੇ ਸਿੱਖ ਦਰਬਾਰ ਪਾਸੋਂ ਆਗਿਆ ਮੰਗੀ ਕਿ ਉਹ ਯਾਰਕੰਦ ਦੇ ਚੀਨੀ ਗਵਰਨਰ ਨਾਲ ਵੀ ਲੜਾਈ ਕਰਨ ਦਾ ਇੱਛਕ ਸੀ। ਮਾਨ ਸਰੋਵਰ ਝੀਲ, ਗਾਰਟੋਕ, ਰੁਡੋਕ ਤੇ ਤਕਲਾਕੋਟ ਆਦਿ ਇਲਾਕੇ ਜੋ ਕਿ ਉਸ ਸਮੇਂ ਲਹਾਸਾ ਦੇ ਰਾਜਾ ਦੇ ਇਲਾਕੇ ਦਾ ਇਕ ਹਿੱਸਾ ਸਨ, ਉਸ ਨੇ ਉਨ੍ਹਾਂ ਉੱਤੇ ਲਦਾਖ ਦੀ ਸੰਨ 1684 ਤੋਂ ਪਹਿਲਾਂ ਦੀ ਪੁਰਾਣੀ ਮਲਕੀਅਤ ਦਾ ਚੇਤਾ ਪੱਛਮੀ ਤਿੱਬਤ ਦੇ ਗਵਰਨਰ ਨੂੰ ਕਰਵਾਇਆ ਤੇ ਉਨ੍ਹਾਂ ਨੂੰ ਵਾਪਸ ਦੇਣ ਵਾਸਤੇ ਆਖਿਆ। ਇਹ ਇਲਾਕੇ ਸੰਗੇ ਨਮਗੀਅਲ ਨੇ ਸੰਨ 1684 ਵਿਚ ਦਲਾਈ ਲਾਮਾਂ ਦੀ ਬੇਨਤੀ ਮੰਨ ਕੇ ਲਦਾਖ ਨਾਲੋਂ ਜੁਦਾ ਕਰ ਦਿੱਤੇ ਸਨ। ਕਨਿੰਘਮ ਇਸ ਇਲਾਕੇ ਦੀ ਮੁਹਿੰਮ ਦੇ ਹੋਰ ਕਾਰਣ ਵੀ ਦੱਸਦਾ ਹੈ। ਇਸ ਮੁਲਕ ਤੇ ਕਬਜ਼ਾ ਕਰਨ ਵਾਸਤੇ ਏਨਾਂ ਹੀ ਕਾਫ਼ੀ ਨਹੀਂ ਸੀ ਕਿ ਇਥੇ ਦੇ ਧਾਰਮਿਕ ਮੰਦਰਾਂ ਜਾਂ ਮੱਠਾਂ ਵਿਚ ਕੀਮਤੀ ਭਾਂਡੇ, ਹੀਰੇ, ਸੋਨੇ ਦੀਆਂ ਵਸਤੂਆਂ ਅਤੇ ਧਾਰਮਿਕ ਰਸਮਾਂ ਵਾਸਤੇ ਚਾਂਦੀ ਦੇ ਸਾਜ਼ੋ ਸਾਮਾਨ ਜ਼ਿਆਦਾ ਮਿਲ ਸਕਦੇ ਸਨ ਅਤੇ ਨਾ ਹੀ ਇਹ ਕਿ ਇਸ ਦੇਸ਼ ਵਿਚ ਉਨ ਦੇ ਅਰੁਟ ਭੰਡਾਰ ਸਨ ਜਾਂ ਬਹੁਤ ਸੁੰਦਰ ਛਾਲ ਉਥੇ ਬਣਦੇ ਸਨ। ਸਗੋਂ ਜ਼ੋਰਾਵਰ ਸਿੰਘ ਆਪਣੇ ਮਾਲਕ ਸਿੱਖ ਦਰਬਾਰ ਵਾਸਤੇ ਇਹ ਇਲਾਕਾ ਜਿੱਤਣਾ ਚਾਹੁੰਦਾ ਸੀ ਅਤੇ ਆਪਣੇ ਵਾਸਤੇ ਇਤਿਹਾਸਕ ਪ੍ਰਸਿੱਧਤਾ ਪ੍ਰਾਪਤ ਕਰਨ ਦਾ ਵੀ ਇੱਛਕ ਸੀ।

ਜਰਨੈਲ ਜ਼ੋਰਾਵਰ ਸਿੰਘ ਨੂੰ ਲੜਾਈ ਵਿਚ ਜੋ ਸਫਲਤਾਵਾਂ ਸੰਨ 1822 ਤੋਂ 1841 ਤਕ ਹੋਈਆਂ ਉਨ੍ਹਾਂ ਨੇ ਉਸ ਦੇ ਵਿਚ ਕੁਝ ਅਹੰਕਾਰ ਲੈ ਆਂਦਾ ਅਤੇ ਕੁਝ ਆਪਾ ਵਿਸ਼ਵਾਸ

ਵਧ ਗਿਆ, ਜਿਸ ਨਾਲ ਉਹ ਆਪਣੇ ਆਪ ਨੂੰ ਅਜਿਤ ਸਮਝਣ ਲੱਗ ਪਿਆ ਸੀ। ਉਹ ਕੂਟਲ ਨੀਤੀ, ਯੁੱਧ, ਕੌਸ਼ਲਤਾ ਅਤੇ ਚਤੁਰਤਾ ਵਿਚ ਮਹਾਨ ਨਿਪੁੰਨਤਾ ਰਖਦਾ ਸੀ। ਉਸ ਨੂੰ ਇਹ ਬਿਲਕੁਲ ਨਿਸ਼ਚਾ ਹੋ ਗਿਆ ਸੀ ਕਿ ਪ੍ਰਮਾਤਮਾ ਨੇ ਉਸ ਨੂੰ ਪਵਿੱਤਰ ਮਾਨ ਸਰੋਵਰ ਦੀ ਝੀਲ ਨੂੰ ਸਿੱਖ ਦਰਬਾਰ ਨਾਲ ਮਿਲਾਉਣ ਦਾ ਮਹਾਨ ਕੰਮ ਸੌਂਪਿਆ ਸੀ, ਅਤੇ ਉਹ ਸਮਝਦਾ ਸੀ ਉਸ ਨੂੰ ਸਾਰੇ ਦੇਵੀ ਦੇਵਤਿਆਂ ਦੀ ਅਸ਼ੀਰਵਾਦ ਮਿਲ ਚੁੱਕੀ ਸੀ। ਉਸ ਨੇ ਲੇਹ ਵਿਚ ਕਈ ਅਖੰਡ ਪਾਠ ਅਤੇ ਹਵਨ ਕਰਾ ਕੇ ਲਾਮਿਆਂ ਤੋਂ ਅਸ਼ੀਰਵਾਦ ਲਈ।

**ਵਪਾਰ :** ਤਿੱਬਤ ਦਾ ਵਪਾਰ ਉਸ ਵੇਲੇ ਸਾਰਾ ਹੀ ਅੰਗ੍ਰੇਜ਼ਾਂ ਦੇ ਹੱਥ ਵਿਚ ਸੀ ਜਿਹੜਾ ਕਿ ਉਨ੍ਹਾਂ ਦੀਆਂ ਲੁਧਿਆਣਾ ਅਤੇ ਦਿੱਲੀ ਦੀਆਂ ਮੰਡੀਆਂ ਦੇ ਵਿਚ ਸਤਲੁਜ ਵਾਦੀ ਦੇ ਨਾਲ ਗੜ੍ਹਵਾਲ, ਕਮਾਉਂ ਦੀਆਂ ਪਹਾੜੀਆਂ, ਬਾਸ਼ੀ ਦੀ, ਸਪਿਤੀ ਅਤੇ ਲਾਹੁਲ ਦੇ ਰਸਤਿਆਂ ਰਾਹੀਂ ਤਿੱਬਤ ਨਾਲ ਸਿੱਧਾ ਹੁੰਦਾ ਸੀ। ਇਸ ਦਾ ਸਿੱਖਾਂ ਦੇ ਲਾਹੌਰ ਅਤੇ ਜੰਮੂ ਦੇ ਖਜ਼ਾਨਿਆਂ ਨੂੰ ਕੋਈ ਲਾਭ ਨਹੀਂ ਸੀ ਮਿਲਦਾ। ਜ਼ੋਰਾਵਰ ਸਿੰਘ ਪੱਛਮੀ ਤਿੱਬਤ ਤੇ ਕਬਜ਼ਾ ਕਰਕੇ ਇਸ ਸਾਰੀ ਤਿਜਾਰਤ ਨੂੰ ਸਿੱਖ ਦਰਬਾਰ ਦੇ ਹੱਥ ਵਿਚ ਲਿਆਉਣਾ ਚਾਹੁੰਦਾ ਸੀ।

**ਹਮਲੇ ਦੀਆਂ ਤਿਆਰੀਆਂ :** ਉਸ ਵਕਤ ਲਦਾਖ ਵਿਚ ਸਿੱਖਾਂ ਦੀਆਂ ਫ਼ੌਜਾਂ ਦੀ ਗਿਣਤੀ ਕੇਵਲ 4,000 ਸੀ। ਜ਼ੋਰਾਵਰ ਸਿੰਘ ਨੇ ਬਾਲਤਿਸਤਾਨ ਅਤੇ ਲਦਾਖ ਵਿਚ ਸਥਾਨਕ ਲੋਕਾਂ ਨੂੰ ਧੜਾ ਧੜ ਭਰਤੀ ਕਰਕੇ ਸਿਪਾਹੀਆਂ ਦੀ ਗਿਣਤੀ ਲਗਭਗ 5,000 ਹੋਰ ਵਧਾ ਦਿੱਤੀ। ਖਰਮਾਂਗ ਅਤੇ ਟੋਲਟੀ ਦੀਆਂ ਫ਼ੌਜਾਂ ਦੀ ਅਗਵਾਈ ਹੈਦਰ ਅਲੀ ਖ਼ਾਂ (ਖਰਮਾਂਗ ਦੇ ਰਾਜਾ ਅਲੀ ਸ਼ੇਰ ਖ਼ਾਂ ਦਾ ਭਰਾ) ਅਤੇ ਖਪਾਲੂ ਦੇ ਰਾਜਾ ਦੌਲਤ ਅਲੀ ਖ਼ਾਂ ਕਰ ਰਹੇ ਸਨ। ਇਹ ਫ਼ੌਜ ਆਪਣੇ ਆਪਣੇ ਸੰਬੰਧਤ ਇਲਾਕੇ ਅਤੇ ਕੌਮੀਅਤ ਅਨੁਸਾਰ ਵੱਖਰੇ ਵੱਖਰੇ ਦਸਤਿਆਂ ਵਿਚ ਵੰਡੀ ਹੋਈ ਸੀ। ਹਰ ਇਕ ਦਸਤੇ ਨੂੰ ਉਸ ਦੇ ਇਲਾਕੇ ਦੇ ਇਕ ਪ੍ਰਸਿੱਧ ਵਿਅਕਤੀ, ਰਾਜੇ ਜਾਂ ਵਜ਼ੀਰ ਦੀ ਕਮਾਂਡ ਥੱਲੇ ਰਖਿਆ ਗਿਆ ਸੀ। ਲਦਾਖ ਦੀਆਂ ਫ਼ੌਜਾਂ ਨੂੰ ਨੋਨੋਂ ਸੋਨਮ ਸੋਰੇਪ ਸਟਾਂਜ਼ਨ (ਪਹਿਲੇ ਗਿਆਲਪੋ ਦਾ ਛੋਟਾ ਭਰਾ), ਬਾਜ਼ਗੋ ਦੇ ਪਹਿਲੇ ਕਾਹਲੋਂ ਸੇਵਾਂਗ ਸਤਾਬਦਨ, ਅਤੇ ਗੁਲਾਮ ਖ਼ਾਂ (ਚਸੋਟ ਦਾ ਪਹਿਲਾ ਰਾਜਾ) ਅਤੇ ਗੁਲਾਮ ਖ਼ਾਂ ਦੇ ਸੌਹਰੇ ਰਹੀਮ ਖ਼ਾਂ ਦੀ ਕਮਾਂਡ ਥੱਲੇ ਰਖਿਆ ਗਿਆ। ਇਹ ਸਾਰੇ ਹੀ ਬਟਾਲੀਅਨ ਕਮਾਂਡਰ ਸਨ ਅਤੇ ਹਰ ਇਕ 1000 ਸੈਨਿਕ ਦੀ ਕਮਾਂਡ ਕਰਨ ਦੀ ਪਦਵੀ ਰਖਦਾ ਸੀ।

**ਪੁਨਰਗਠਨ :** ਲਦਾਖੀ ਅਤੇ ਬਾਲਟੀ ਫ਼ੌਜਾਂ ਦੀ ਅਜਿਹੀ ਉੱਚ ਕੋਟੀ ਦੀ ਫ਼ੌਜੀ ਸਿੱਖਿਆ ਨਹੀਂ ਸੀ ਅਤੇ ਨਾ ਹੀ ਉਨ੍ਹਾਂ ਦੇ ਫ਼ੌਜੀ ਕਮਾਂਡਰ ਸਿੱਖਾਂ ਦੀਆਂ ਫ਼ੌਜਾਂ ਦੇ ਕਮਾਂਡਰਾਂ ਦੀ ਤਰ੍ਹਾਂ ਇਨੇ ਤਜਰਬਾਕਾਰ, ਸਮਝਦਾਰ ਜਾਂ ਹੁਸ਼ਿਆਰ ਹੀ ਸਨ। ਇਸ ਲਈ ਉਨ੍ਹਾਂ ਦੀਆਂ ਸਥਾਨਕ ਫ਼ੌਜਾਂ ਨੂੰ ਛੋਟੇ ਛੋਟੇ ਟੁਕੜਿਆਂ ਵਿਚ ਵੰਡ ਕੇ ਸਿੱਖ ਫ਼ੌਜ ਦੀਆਂ ਬਟਾਲੀਅਨਾਂ ਵਿਚ ਮਿਲਾ ਦਿੱਤਾ ਗਿਆ ਸੀ। ਡੋਗਰਾ ਬਟਾਲੀਅਨਾਂ ਦੀ ਕਮਾਂਡ ਉਨ੍ਹਾਂ ਸਿੱਖ, ਡੋਗਰਾ ਅਤੇ ਮੁਸਲਮ ਅਫ਼ਸਰਾਂ ਦੇ ਹੱਥ ਵਿਚ ਸੀ ਜੋ ਕਿ ਸੰਨ 1832 ਤੋਂ ਲੈ ਕੇ ਹੁਣ ਤਕ ਜ਼ੋਰਾਵਰ ਸਿੰਘ ਦੇ ਨਾਲ ਲਦਾਖ ਦੀਆਂ ਲੜਾਈਆਂ ਵਿਚ ਆਪਣਾ ਨਾਮ ਪੈਦਾ ਕਰ ਚੁੱਕੇ

ਸਨ। ਮੀਆਂ ਰਾਏ ਸਿੰਘ ਇਸ ਮੁਹਿੰਮ ਦਾ ਉਪ ਕਮਾਂਡਰ ਥਾਪਿਆ ਗਿਆ ਅਤੇ ਮਹਿਤਾ ਬਸਤੀ ਰਾਮ ਨੂੰ ਖ਼ਾਲਸਾ ਫ਼ੌਜਾਂ ਦੀ ਕਮਾਂਡ ਦਿੱਤੀ ਗਈ। ਦਸ ਭਾਰੀ ਵੱਡੀਆਂ ਤੋਪਾਂ ਅਤੇ ਦਸ ਮਾਰਟਰ ਕਿਸਮ ਦੀਆਂ ਵੱਡੀਆਂ ਤੋਪਾਂ ਨੂੰ ਇਸ ਮੁਹਿੰਮ ਵਿਚ ਫ਼ੌਜ ਦੇ ਨਾਲ ਲੈ ਜਾਣ ਦਾ ਪ੍ਰਬੰਧ ਕੀਤਾ ਗਿਆ। ਫ਼ੌਜਾਂ ਦੇ ਭਾਰ ਬਰਦਾਰੀ ਦੇ ਮਸਲੇ ਹੱਲ ਕਰਨ ਲਈ ਲਦਾਖ, ਬਾਲਤਿਸਤਾਨ ਅਤੇ ਰੁਦੋਕ ਤੋਂ ਜਿੰਨੀਆਂ ਵੀ ਸਰਾਂ ਗਾਈਆਂ, ਯਾਰਕੰਦੀ ਉੱਠ ਅਤੇ ਟੱਟੂ ਮਿਲ ਸਕਦੇ ਸਨ, ਪ੍ਰਾਪਤ ਕੀਤੇ ਗਏ।

## ਤਿੱਬਤ ਦੀ ਹਥਿਆਰਬੰਦ ਫ਼ੌਜ

**ਜਨਰਲ ਹਾਲਤ :** ਸੰਕਟ ਵੇਲੇ ਹਰ ਚੰਗੀ ਸਿਹਤ ਵਾਲੇ ਅਤੇ ਤੰਦਰੁਸਤ ਸ਼ਹਿਰੀ ਨੂੰ ਤਿੱਬਤੀ ਫੌਜ ਵਿਚ ਭਰਤੀ ਹੋਣ ਦੇ ਯੋਗ ਸਮਝਿਆ ਜਾਂਦਾ ਸੀ। ਹਰ ਇਕ ਤੰਦਰੁਸਤ ਤਿੱਬਤੀ ਲਈ ਇਸ ਫ਼ੌਜ ਵਿਚ ਭਰਤੀ ਹੋਣਾ ਲਾਜ਼ਮੀ ਸੀ। ਪਰ ਇਹ ਕਾਨੂੰਨ ਕਾਫ਼ੀ ਚਿਰ ਤੋਂ ਲਾਗੂ ਨਹੀਂ ਸੀ।

ਤਿੱਬਤੀ ਸੈਨਾ ਦੀ ਭਰਤੀ ਲਈ ਜਾਗੀਰਦਾਰੀ ਪ੍ਰਬੰਧ ਸੀ। ਹਰ ਇਕ ਸਰਕਾਰੀ ਅਫ਼ਸਰ ਅਤੇ ਵੱਡੀ ਜਾਇਦਾਦ ਵਾਲੇ ਵਿਅਕਤੀ ਲਈ ਕੁਝ ਗਿਣਤੀ ਦੇ ਲੜਾਕੂ ਆਦਮੀ ਭਰਤੀ ਕਰਵਾਉਣਾ ਇਕ ਜ਼ਰੂਰੀ ਫਰਜ਼ ਸਮਝਿਆ ਜਾਂਦਾ ਸੀ। ਫਿਰ ਵੀ ਲੜਾਈ ਸਮੇਂ ਕੁਝ ਜਾਗੀਰਦਾਰਾਂ ਨੂੰ ਖ਼ਾਸ ਤੌਰ ਤੇ ਨਵੇਂ ਸੈਨਿਕ ਭਰਤੀ ਕਰਨ ਲਈ ਨਿਯੁਕਤ ਕੀਤਾ ਜਾਂਦਾ ਸੀ। ਅਸਲ ਵਿਚ ਇਹ ਲੋਕ ਫ਼ੌਜੀ ਜਾਗੀਰਦਾਰ ਸਮਝੇ ਜਾਂਦੇ ਸਨ। ਤਿੱਬਤੀ ਫ਼ੌਜ ਵਿਚ ਕੇਵਲ ਸਤਾਰਾਂ ਸਾਲ ਦੇ ਮਜ਼ਬੂਤ ਅਤੇ ਸਿਹਤ-ਮੰਦ ਜਵਾਨ ਭਰਤੀ ਕੀਤੇ ਜਾਂਦੇ ਸਨ ਅਤੇ ਕਮਜ਼ੋਰ ਜਾਂ ਅੰਗਹੀਨ ਆਦਮੀ ਭਰਤੀ ਨਹੀਂ ਸਨ ਕੀਤੇ ਜਾਂਦੇ। ਤਿੱਬਤੀ ਫ਼ੌਜੀਆਂ ਵਿਚ ਚੰਗੀ ਘੋੜ ਸਵਾਰੀ ਤੇ ਤੀਰ ਅੰਦਾਜ਼ੀ ਦੀ ਬੜੀ ਸ਼ਲਾਘਾ ਕੀਤੀ ਜਾਂਦੀ ਸੀ।

ਤਿੱਬਤੀ ਫ਼ੌਜ ਦੇ ਸਿਪਾਹੀਆਂ ਨੂੰ ਲੜਾਈ ਵਿਚ ਰਾਸ਼ਨ ਦੇ ਤੌਰ ਤੇ ਤਸਾਂਬਾ (Tsamba), ਜੌਂ ਦਾ ਆਟਾ, ਚਾਹ ਅਤੇ ਮੱਖਣ ਦੀਆਂ ਟਿੱਕੀਆਂ ਦਿੱਤੀਆਂ ਜਾਂਦੀਆਂ ਸਨ। ਉਨ੍ਹਾਂ ਨੂੰ ਹੋਰ ਕੋਈ ਨਕਦ ਤਨਖ਼ਾਹ ਨਹੀਂ ਸੀ ਦਿੱਤੀ ਜਾਂਦੀ। ਇਸ ਲਈ ਇਕ ਸੈਨਿਕ ਆਪਣਾ ਵੇਹਲਾ ਸਮਾਂ ਕਾਫ਼ਲੇ ਲੁੱਟਣ, ਬਦੇਸ਼ਾਂ ਨਾਲ ਤਜਾਰਤ ਕਰਨ, ਜਨਤਾ ਕੋਲੋਂ ਨਜਾਇਜ਼ ਟੈਕਸ ਜ਼ਬਰਦਸਤੀ ਉਗਰਾਹੁਣ ਵਿਚ ਲਗੇ ਰਹਿੰਦੇ ਸਨ। ਪਰਜਾ ਦਾ ਕੋਈ ਵੀ ਸ਼ਹਿਰੀ ਉਨ੍ਹਾਂ ਸੈਨਿਕਾਂ ਦੀ ਲੁੱਟ ਮਾਰ ਜਾਂ ਨਜਾਇਜ਼ ਹਰਕਤਾਂ ਦੇ ਵਿਰੁੱਧ ਆਪਣੀ ਛੋਟੀ ਉਂਗਲੀ ਵੀ ਨਹੀਂ ਸੀ ਉਠਾ ਸਕਦਾ। ਉਹ ਸ਼ਾਮ ਨੂੰ ਸੂਰਜ ਛੁਪਣ ਤੋਂ ਪਹਿਲਾਂ ਲੋਕਾਂ ਨੂੰ ਲੁੱਟ ਪੁੱਟ ਕੇ ਆਪਣੇ ਅੱਡੇ ਤੇ ਵਾਪਸ ਚਲੇ ਜਾਂਦੇ ਸਨ, ਅਤੇ ਸ਼ਾਮ ਨੂੰ ਸ਼ਰਾਬ ਪੀਣ, ਨਚਣ, ਕੁੱਦਣ ਅਤੇ ਐਸ਼ ਵਿਚ ਗੁਜ਼ਾਰ ਦੇਂਦੇ ਸਨ।

**ਹਥਿਆਰ :** ਤਿੱਬਤੀ ਜਵਾਨ ਤਲਵਾਰਾਂ, ਫਲਿੰਟ ਲਾਕਸ ਬਰਛੇ, ਅਤੇ ਤੀਰ ਕਮਾਨਾਂ ਨਾਲ ਹਥਿਆਰ-ਬੰਦ ਹੁੰਦੇ ਸਨ। ਇਹ ਹਥਿਆਰ ਆਮ ਤੌਰ ਤੇ ਉਨ੍ਹਾਂ ਸਿਪਾਹੀਆਂ ਦੀ ਆਪਣੀ ਨਿੱਜੀ ਜਾਇਦਾਦ ਹੁੰਦੇ ਸਨ। ਕਈ ਵਾਰੀ ਜਿਹੜੇ ਸੈਨਿਕ ਵੱਡੇ ਸ਼ਹਿਰਾਂ ਜਿਵੇਂ ਲਹਾਸਾ ਅਤੇ ਸ਼ਿਗਾਸਟੇ (Shigaste) ਵਿਚ ਰਹਿੰਦੇ ਸਨ, ਉਨ੍ਹਾਂ ਨੂੰ ਉਥੋਂ

ਦੇ ਲਾਮੇ ਹਥਿਆਰ ਦੇਂਦੇ ਸਨ । ਗੋਲੀ, ਬਾਰੂਦ ਤੇ ਸਿੱਕਾ ਸਦਾ ਸਰਕਾਰ ਵੱਲੋਂ ਦਿੱਤਾ ਜਾਂਦਾ ਸੀ ।

ਸਾਰੇ ਫ਼ੌਜੀ ਹਥਿਆਰ ਲਹਾਸਾ ਅਤੇ ਸ਼ਿਗਾਸਟੇ ਦੇ ਕਾਰਖਾਨਿਆਂ ਵਿਚ ਬਣਾਏ ਜਾਂਦੇ ਸਨ। ਇਹ ਹਥਿਆਰ ਬੜੇ ਭਾਰੀ ਹੁੰਦੇ ਸਨ। ਪੁਰਾਣੇ ਨਮੂਨੇ ਦੀ ਫਲਿਟ ਵਿਚ ਫੀਤੇ ਨੂੰ ਅੱਗ ਲਾ ਕੇ ਨਿਸ਼ਾਨ ਢੂੰਡਣ ਲਈ ਕਾਫ਼ੀ ਸਮਾਂ ਲਗਦਾ ਸੀ। ਹਰ ਤਿੱਬਤੀ ਸੈਨਿਕ ਨੂੰ ਉਸ ਦੀ ਸਵਾਰੀ ਲਈ ਸਰਕਾਰੀ ਘੋੜਾ ਦਿੱਤਾ ਜਾਂਦਾ ਸੀ। ਜਦੋਂ ਇਹ ਲੋਕ ਇਕ ਜਗ੍ਹਾ ਤੋਂ ਦੂਸਰੀ ਜਗ੍ਹਾ ਕੂਚ ਕਰਦੇ ਇਹ ਵਿਗਾਰ ਦੇ ਤੌਰ ਤੇ ਲੋਕਾਂ ਪਾਸੋਂ ਟੱਟੂ, ਖੱਚਰ ਆਦਿ ਲੈਣ ਦੇ ਹੱਕਦਾਰ ਸਮਝੇ ਜਾਂਦੇ ਸਨ। ਲੜਾਈ ਵਿਚ ਸਭ ਸ਼ਹਿਰੀਆਂ ਦਾ ਫਰਜ਼ ਬਣਦਾ ਸੀ ਕਿ ਉਨ੍ਹਾਂ ਦੇ ਰਾਸ਼ਨ ਕਾਠੀਆਂ ਜਾਂ ਹੋਰ ਲੋੜੀਂਦੇ ਸਮਾਨ ਦਾ ਪ੍ਰਬੰਧ ਕਰਨ।

**ਹਥਿਆਰਾਂ ਦੀ ਵਰਤੋਂ** : ਤਿੱਬਤੀ ਆਪਣੀਆਂ ਭਾਰੀ ਬੰਦੂਕਾਂ ਦੀ ਚੰਗੀ ਨਿਸ਼ਾਨੇਬਾਜ਼ੀ ਉੱਤੇ ਬਹੁਤ ਮਾਣ ਕਰਦੇ ਸਨ। ਇਨ੍ਹਾਂ ਬੰਦੂਕਾਂ ਦਾ ਨਿਸ਼ਾਨਾ ਚੰਗਾ ਲਾਉਣ ਲਈ ਇਨ੍ਹਾਂ ਦੇ ਨਾਲ ਲਕੜੀ ਦੀ ਟੇਕ ਵੀ ਲਗਾ ਦਿੱਤੀ ਜਾਂਦੀ ਸੀ।

**ਗੋਲੀ ਸਿੱਕਾ** : ਤਿੱਬਤੀ ਸਿਪਾਹੀ ਆਮ ਤੌਰ ਉੱਤੇ ਸਿੱਕੇ ਦੀ ਗੋਲੀ ਇਸਤੇਮਾਲ ਨਹੀਂ ਸਨ ਕਰਦੇ ਕਿਉਂਕਿ ਸਿੱਕੇ ਦੀ ਦੇਸ਼ ਵਿਚ ਘਾਟ ਸੀ ਅਤੇ ਬਾਹਰੋਂ ਬਹੁਤ ਘੱਟ ਆਉਂਦਾ ਸੀ। ਉਹ ਆਪਣੀਆਂ ਤੋੜੇਦਾਰ ਬੰਦੂਕਾਂ ਦੀਆਂ ਨਾਲੀਆਂ ਨੂੰ ਲੋਹੇ ਦੇ ਟੁਕੜੇ, ਕਿੱਲ, ਪੱਥਰ ਦੇ ਛੋਟੇ ਟੁਕੜੇ ਤੇ ਬਾਰੂਦ ਆਦਿ ਨਾਲ ਭਰ ਕੇ ਚਲਾਂਦੇ ਸਨ। ਬਾਰੂਦ ਬਣਾਉਣ ਲਈ ਗੰਧਕ ਅਤੇ ਸ਼ੋਰਾ ਤਾਂ ਦੇਸ਼ ਵਿਚ ਆਮ ਸੀ ਪਰ ਲੱਕੜੀ ਦਾ ਕੋਲਾ ਬ੍ਰਹਮ ਪੁੱਤਰ ਦੀ ਵਾਦੀ ਤੋਂ ਲਿਆਂਦਾ ਜਾਂਦਾ ਸੀ।

**ਤਿੱਬਤੀ ਫ਼ੌਜ ਵਿਚ ਪਦਵੀਆਂ** : ਤਿੱਬਤ ਫ਼ੌਜ ਵਿਚ ਅਫ਼ਸਰਾਂ ਦੇ ਕਈ ਦਰਜੇ ਹੁੰਦੇ ਸਨ। ਇਹ ਹੇਠ ਲਿਖੇ ਸਨ :—

(ੳ) **ਡਹਿਰਪੁਨ** : ਇਹ ਔਹਦਾ ਹਵਾਲਦਾਰ ਦੇ ਬਰਾਬਰ ਹੁੰਦਾ ਸੀ ਅਤੇ ਇਹ ਔਹਦੇਦਾਰ ਦਸਾਂ ਆਦਮੀਆਂ ਦੀ ਸੈਕਸ਼ਨ ਦੀ ਕਮਾਂਡ ਕਰਦਾ ਸੀ। ਤਿੱਬਤੀ ਫ਼ੌਜ ਵਿਚ ਇਹ ਸਭ ਨਾਲੋਂ ਛੋਟਾ ਅਫ਼ਸਰ ਹੁੰਦਾ ਸੀ।

(ਅ) **ਕਿਆਪੁਨ** : ਇਹ 100 ਜਵਾਨ ਦੀ ਕੰਪਨੀ ਦਾ ਕਮਾਂਡਰ ਹੁੰਦਾ ਸੀ ਅਤੇ ਇਸ ਦਾ ਔਹਦਾ ਕਪਤਾਨ ਦੇ ਬਰਾਬਰ ਸੀ।

(ੲ) **ਤੁਰਗਪੁਨ** : ਇਹ 1000 ਜਵਾਨ ਦੀ ਬਟਾਲੀਅਨ ਦਾ ਕਮਾਂਡਰ ਹੁੰਦਾ ਸੀ। ਇਸ ਦਾ ਔਹਦਾ ਕਰਨਲ ਦੇ ਬਰਾਬਰ ਸੀ।

(ਸ) **ਰੁਪੁਨ** : ਇਹ ਤਿੱਬਤੀ ਫ਼ੌਜ ਦੇ ਹੈਡ ਕੁਆਟਰ ਵਿਚ ਇਕ ਸਟਾਫ਼ ਅਫ਼ਸਰ ਦੇ ਔਹਦੇ ਉੱਤੇ ਲਾਇਆ ਜਾਂਦਾ ਸੀ। ਇਹ ਚੀਫ ਆਫ਼ ਦੀ ਜਨਰਲ ਸਟਾਫ ਜਾਂ ਐਡ ਜੂ ਟੈਂਟ ਜਨਰਲ ਦੇ ਬਰਾਬਰ ਸਮਝਿਆ ਜਾਂਦਾ ਸੀ।

(ਹ) **ਦਾਹਪੁਨ** : ਇਹ ਫ਼ੌਜ ਦਾ ਉਹ ਕਮਾਂਡਰ ਸੀ ਜੋ 4000 ਤੋਂ ਲੈ ਕੇ 5000 ਜਵਾਨਾਂ ਦੀ ਅਗਵਾਈ ਕਰਦਾ ਸੀ। ਇਹ ਗਿਣਤੀ ਇਕ ਬਰਿਗੇਡ ਦੇ ਬਰਾਬਰ ਸੀ।

(ਕ) **ਮਾਂਗਪਨ :** ਸਾਰੀ ਫ਼ੌਜ ਦਾ ਕਮਾਂਡਰ ਇਨ ਚੀਫ਼ ਹੁੰਦਾ ਸੀ। ਤਿੱਬਤੀ ਅਫ਼ਸਰ ਦਲੇਰੀ, ਘੋੜ ਸਵਾਰੀ ਅਤੇ ਨਿਸ਼ਾਨੇ-ਬਾਜ਼ੀ ਕਰ ਕੇ ਚੁਣੇ ਜਾਂਦੇ ਸਨ। ਵੱਡੇ ਲਾਮੇ ਇਨ੍ਹਾਂ ਦੀ ਚੋਣ ਵਿਚ ਬਹੁਤ ਵੱਡਾ ਹਿੱਸਾ ਲੈਂਦੇ ਸਨ। ਆਮ ਤੌਰ ਤੇ ਕਮਿਸ਼ਨ ਅਤੇ ਨੌਕਰੀਆਂ ਉਨ੍ਹਾਂ ਲੋਕਾਂ ਨੂੰ ਹੀ ਦਿੱਤੀਆਂ ਜਾਂਦੀਆਂ ਸਨ ਜੋ ਜਾਂ ਤੇ ਭਰਤੀ ਕਰਨ ਵਾਲੇ ਅਫ਼ਸਰਾਂ ਨੂੰ ਰਿਸ਼ਵਤ ਦੇਂਦੇ ਸਨ ਜਾਂ ਫਿਰ ਮੁਖੀ ਪਰਿਵਾਰਾਂ ਅਤੇ ਲਾਮਿਆਂ ਦੇ ਮਨਭਾਉਂਦਿਆਂ ਨੂੰ ਰਿਸ਼ਵਤ ਦੇਂਦੇ ਸਨ। ਕਈ ਹਾਲਤਾਂ ਵਿਚ ਕਮਿਸ਼ਨ ਤੇ ਨੌਕਰੀਆਂ ਜਨਤਾ ਵਿਚ ਬੋਲੀ ਰਾਹੀਂ ਵੀ ਵੇਚੀਆਂ ਜਾਂਦੀਆਂ ਸਨ।

**ਲੜਾਈ ਵਿਚ ਵਤੀਰਾ :** ਤਿੱਬਤੀ ਸਿਪਾਹੀ ਆਮ ਤੌਰ ਤੇ ਡਰਪੋਕ ਹੁੰਦੇ ਸਨ ਪਰ ਲਾਮੇ ਉਨ੍ਹਾਂ ਨੂੰ ਲੜਾਈ ਲੜਾਉਣ ਲਈ ਧਰਮ ਅਤੇ ਦੇਸ਼ ਦੀ ਰਖਸ਼ਾ ਕਰਨ ਲਈ ਪਰੇਰ ਕੇ ਮਜਬੂਰ ਕਰਦੇ ਸਨ। ਇਸ ਤਰ੍ਹਾਂ ਉਹ ਆਪਣੀਆਂ ਘਟੀਆ ਬੰਦੂਕਾਂ ਤੇ ਚਾਕੂਆਂ ਦੇ ਬਾਵਜੂਦ ਬੜੀ ਸੂਰਬੀਰਤਾ ਅਤੇ ਧਾਰਮਿਕ ਕਟੜਪਨ ਦੀ ਲੜਾਈ ਲੜਨ ਵਿਚ ਜੁਟ ਜਾਂਦੇ ਸਨ ਅਤੇ ਲੜਾਈ ਵਿਚ ਧਰਮ ਹਿੱਤ ਕੁਰਬਾਨ ਹੋਣ ਨੂੰ ਬਹੁਤ ਉੱਚੀ ਦੇਸ਼ ਸੇਵਾ ਅਤੇ ਮਾਣ ਸਮਝਦੇ ਸਨ।

ਜਰਨੈਲ ਜ਼ੋਰਾਵਰ ਸਿੰਘ ਨੂੰ ਇਨ੍ਹਾਂ ਲੜਾਈਆਂ ਵਿਚ ਇਹ ਚੰਗੀ ਤਰ੍ਹਾਂ ਸਿੱਧ ਹੋ ਗਿਆ ਕਿ ਤਿੱਬਤੀ ਫ਼ੌਜਾਂ ਬਗ਼ੈਰ ਕਿਸੇ ਸਿੱਖਿਆ ਅਤੇ ਜਥੇਬੰਦੀ ਦੇ ਬਹਾਦਰੀ ਨਾਲ ਲੜਦੀਆਂ ਸਨ। ਕਈ ਵਾਰ ਤਿੱਬਤੀ ਸਿਪਾਹੀ ਗੋਲਾ ਬਾਰੂਦ ਖ਼ਤਮ ਹੋਣ ਤੇ ਵੀ ਬਹਾਦਰੀ ਨਾਲ ਲੜਦੇ ਰਹਿੰਦੇ ਸਨ, ਪਰ ਕਈ ਵਾਰੀ ਬਿਨਾਂ ਇਕ ਗੋਲੀ ਚਲਾਏ ਹੀ ਹਥਿਆਰ ਸੁੱਟ ਦੇਂਦੇ ਸਨ।

**ਤਿੱਬਤੀ ਸੈਨਾ ਦੇ ਕੈਂਪ :** ਤਿੱਬਤੀ ਸਿਪਾਹੀ ਆਮ ਤੌਰ ਤੇ ਤੰਬੂਆਂ ਦੇ ਕੈਂਪਾਂ ਵਿਚ ਰਹਿੰਦੇ ਸਨ। ਉਨ੍ਹਾਂ ਦੇ ਤੰਬੂ ਬੜੀ ਚਤੁਰਤਾ ਨਾਲ ਬਣਾਏ ਜਾਂਦੇ ਸਨ। ਇਹ ਕਾਲੇ ਰੰਗ ਦੇ ਤੰਬੂ ਸਰਾਂ ਗਾਈਆਂ ਦੇ ਵਾਲਾਂ ਦੇ ਬੁਣੇ ਹੋਏ ਕਪੜੇ ਜਾਂ ਉਨ੍ਹਾਂ ਦੀਆਂ ਖੱਲਾਂ ਦੇ ਬਣਾਏ ਜਾਂਦੇ ਸਨ, ਜਿਨ੍ਹਾਂ ਵਿਚ ਦੀ ਪਾਣੀ ਵੀ ਨਹੀਂ ਸੀ ਲੰਘ ਸਕਦਾ। ਇਸ ਵਾਲਾਂ ਦੇ ਸੰਘਣੇ ਕਪੜੇ ਦੇ ਦੋ ਅੱਡ ਅੱਡ ਟੋਟੇ ਕੀਤੇ ਜਾਂਦੇ ਸਨ, ਜਿਨ੍ਹਾਂ ਨੂੰ ਸਿਰਿਆਂ ਤੇ ਦੋ ਬਾਂਸਾਂ ਨਾਲ ਸਹਾਰਾ ਦੇ ਕੇ ਤੰਬੂ ਬਣਾ ਲਿਆ ਜਾਂਦਾ ਸੀ। ਇਸ ਤੰਬੂ ਦੇ ਉਪਰਲੇ ਹਿੱਸੇ ਤੇ ਧੂਆਂ ਬਾਹਰ ਨਿਕਲਣ ਵਾਸਤੇ ਇਕ ਚੌਕੋਨੀ ਸ਼ਕਲ ਦਾ ਮੁੱਘ ਹੁੰਦਾ ਸੀ। ਵੱਡੇ ਤੰਬੂ ਦੀ ਛੱਤ ਆਮ ਤੌਰ ਤੇ ਜ਼ਮੀਨ ਤੋਂ 6 ਤੋਂ ਲੈ ਕੇ 7 ਫੁੱਟ ਤਕ ਉੱਚੀ ਹੁੰਦੀ ਸੀ। ਤੰਬੂ ਵਾਲਾਂ ਦੇ ਰੱਸਿਆਂ ਨਾਲ ਬੜੀ ਮਜ਼ਬੂਤੀ ਨਾਲ ਖਿੱਚ ਕੇ ਰਖੇ ਜਾਂਦੇ ਸਨ। ਇਹ ਰੱਸੇ ਉੱਚੇ ਬਾਂਸਾਂ ਵਿਚੋਂ ਦੀ ਲੰਘਾ ਕੇ ਜ਼ਮੀਨ ਵਿਚ ਗੱਡੇ ਹੋਏ ਕਿੱਲਿਆਂ ਨਾਲ ਬੱਝੇ ਹੁੰਦੇ ਸਨ। ਇਸ ਮੰਤਵ ਲਈ ਜੰਗਲੀ ਦਰਖ਼ਤਾਂ ਦੇ ਮੁੱਢਾਂ ਨੂੰ ਹੀ ਕਿੱਲਿਆਂ ਦੀ ਥਾਂ ਵਰਤੋਂ ਵਿਚ ਲਿਆਂਦਾ ਜਾਂਦਾ ਸੀ। ਤੰਬੂ ਇਸ ਤਰੀਕੇ ਨਾਲ ਲਾਏ ਜਾਂਦੇ ਸਨ ਕਿ ਪੱਛਮੀ ਤਿੱਬਤ ਦੇ ਪਹਾੜਾਂ ਵੱਲੋਂ ਆ ਰਹੀ ਠੰਢੀ ਹਵਾ ਅੰਦਰ ਰਹਿਣ ਵਾਲਿਆਂ ਤੇ ਅਸਰ ਨਾ ਕਰ ਸਕੇ।

ਇਨ੍ਹਾਂ ਤੰਬੂਆਂ ਦੇ ਉੱਤੇ ਲੰਬੇ ਲੰਬੇ ਬਾਂਸ ਗੱਡ ਕੇ ਪ੍ਰਾਰਥਨਾ ਦੇ ਚਿੱਟੇ ਝੰਡੇ ਲਹਿਰਾਏ ਜਾਂਦੇ ਸਨ। ਤੰਬੂਆਂ ਦੇ ਚਾਰ ਚੁਫੇਰੇ ਹਵਾ, ਬਾਰਸ਼ ਅਤੇ ਬਰਫ਼ ਤੋਂ ਰਖਸ਼ਾ

ਕਰਨ ਦੇ ਮੰਤਵ ਲਈ ਦੋ ਜਾਂ ਤਿੰਨ ਫੁੱਟ ਉੱਚੀ ਮਿੱਟੀ ਦੀ ਵੱਟ ਬਣਾ ਦਿੱਤੀ ਜਾਂਦੀ ਸੀ। ਇਹ ਲੋਕ ਕਈ ਵਾਰ ਸੁੱਕੇ ਹੋਏ ਗੋਹੇ ਦੀ ਵੱਟ ਵੀ ਬਣਾਉਂਦੇ ਸਨ ਜਿਹੜੀ ਲੋੜ ਵੇਲੇ ਬਾਲਣ ਦੇ ਕੰਮ ਵੀ ਆ ਸਕਦੀ ਸੀ। ਕਈ ਵਾਰੀ ਇਹ ਤੰਬੂ ਸੁੱਕੇ ਹੋਏ ਗੋਹੇ ਨਾਲ ਭੀ ਭਰੇ ਜਾਂਦੇ ਸਨ। ਜ਼ਰੂਰਤ ਵੇਲੇ ਬਾਲਣ ਵਾਸਤੇ ਮਿੱਟੀ ਪੱਥਰਾ ਦਾ ਚੁਲ੍ਹਾ ਬਣਾ ਲੈਂਦੇ ਸਨ ਜੋ ਕਿ ਜ਼ਮੀਨ ਤੋਂ ਤਕਰੀਬਨ ਤਿੰਨ ਫੁੱਟ ਉੱਚਾ ਹੁੰਦਾ ਸੀ। ਇਸ ਚੁਲ੍ਹੇ ਵਿਚ ਹਵਾ ਆਉਣ ਵਾਸਤੇ ਦੋ ਤਿੰਨ ਮੋਰੀਆਂ ਹੁੰਦੀਆਂ ਸਨ। ਇਸ ਤਰੀਕੇ ਨਾਲ ਸੁੱਕੇ ਹੋਏ ਗੋਹੇ ਦੀ ਅੱਗ ਭੀ ਛੇਤੀ ਹੀ ਭਖ ਜਾਂਦੀ ਸੀ। ਇਸ ਅੰਗੀਠੀ ਦੇ ਉੱਪਰ ਇਕ ਯੋਗ ਜਗਾ ਉੱਤੇ ਪਿੱਤਲ ਦੇ ਪਤੀਲੇ ਰਖੇ ਜਾਂਦੇ ਸਨ, ਜਿਨ੍ਹਾਂ ਵਿਚ ਹਰ ਵਕਤ ਚਾਹ ਉਬਲਦੀ ਰਹਿੰਦੀ ਸੀ।

ਤਿੱਬਤੀ ਸਿਪਾਹੀ ਇਕ ਥਾਂ ਟਿਕ ਕੇ ਘੱਟ ਹੀ ਕੈਂਪ ਲਾਉਂਦੇ ਸਨ। ਇਸ ਲਈ ਲੜਾਈ ਦੀ ਹਾਲਤ ਅਤੇ ਮੌਸਮ ਅਨੁਸਾਰ ਕੈਂਪ ਇਕ ਥਾਂ ਤੋਂ ਦੂਸਰੀ ਥਾਂ ਚੁੱਕ ਕੇ ਲੈ ਜਾਂਦੇ ਸਨ। ਉਹ ਆਮ ਤੌਰ ਤੇ ਆਪਣੇ ਕੈਂਪ ਉਥੇ ਲਾਉਂਦੇ ਸਨ ਜਿਥੇ ਕਿ ਤਿੱਬਤੀ ਸੈਨਿਕਾਂ ਵਾਸਤੇ ਰਹਿਣ ਲਈ ਕੋਈ ਪੱਕੀ ਛਾਉਣੀ ਨਹੀਂ ਸੀ ਹੁੰਦੀ। ਪਰ ਉਹ ਹਮੇਸ਼ਾ ਆਪਣੇ ਆਪ ਨੂੰ ਹਰ ਹਾਲਤ ਵਿਚ ਸੁਖਦਾਈ ਰਹਿਣਾ ਜਾਣਦੇ ਸਨ ਅਤੇ ਆਪਣੇ ਨਾਲ ਸਭ ਲੋੜ ਵਾਲੀਆਂ ਚੀਜ਼ਾਂ ਹਮੇਸ਼ਾਂ ਹੀ ਰਖਦੇ ਸਨ। ਹਰ ਤੰਬੂ ਦੇ ਅੰਦਰ ਧਾਤ ਦਾ ਬਣਿਆ ਹੋਇਆ ਬੁੱਧ ਦਾ ਬੁੱਤ ਛੋਟੇ ਜਿਹੇ ਮੇਜ਼ ਉੱਤੇ ਰਖਿਆ ਜਾਂਦਾ ਸੀ। ਇਸ ਬੁੱਤ ਦੇ ਸਾਹਮਣੇ ਪਿੱਤਲ ਦੇ ਭਾਂਡੇ ਵਿਚ ਘਿਓ ਦੀ ਜੋਤ ਹਮੇਸ਼ਾ ਹੀ ਜਲਦੀ ਰਹਿੰਦੀ ਸੀ। ਸਾਰੇ ਸੈਨਿਕ ਸ਼ਾਮ ਅਤੇ ਸਵੇਰ ਵੇਲੇ ਇਸ ਬੁੱਤ ਦੀ ਪੂਜਾ ਕਰਦੇ ਸਨ।

## ਪੱਛਮੀ ਤਿੱਬਤ ਵਿਚ ਤਿੱਬਤ ਦੀਆਂ ਫ਼ੌਜਾਂ

**ਬਾਕਾਇਦਾ ਫ਼ੌਜ :** ਪੱਛਮੀ ਤਿੱਬਤ ਵਿਚ ਬਾਕਾਇਦਾ ਫੌਜ ਤਾਂ ਕੇਵਲ 200 ਘੋੜ ਸਵਾਰ ਸਿਪਾਹੀਆਂ ਦੀ ਗਰਟੋਕ ਦੇ ਸਥਾਨ ਤੇ ਠਹਿਰਾਈ ਜਾਂਦੀ ਸੀ। ਇਸ ਤੋਂ ਇਲਾਵਾ ਹਰ ਇਕ ਪਿੰਡ ਅਤੇ ਕਸਬਾ ਜ਼ਰੂਰਤ ਸਮੇਂ ਆਪਣੀ ਫ਼ੌਜ ਖੜ੍ਹੀ ਕਰ ਲੈਂਦਾ ਸੀ। ਹਰ ਇਕ ਪਿੰਡ ਲਈ ਇਸ ਦੀ ਗਿਣਤੀ ਨਿਯੁਕਤ ਕੀਤੀ ਜਾਂਦੀ ਸੀ। ਇਹ ਫ਼ੌਜ ਸਰਕਾਰੀ ਹੁਕਮ ਨਾਲ ਕਿਸੇ ਵੀ ਵੇਲੇ ਬੁਲਾਈ ਜਾ ਸਕਦੀ ਸੀ। ਜਦੋਂ ਇਹ ਸੈਨਿਕ ਬੁਲਾਏ ਜਾਂਦੇ ਤਾਂ ਉਹ ਘੋੜੇ, ਬੰਦੂਕਾਂ ਫਲਿੰਟ ਲਾਕਸ, ਤਲਵਾਰਾਂ ਅਤੇ ਬਰਛੇ ਆਪਣੇ ਆਪਣੇ ਨਾਲ ਲਿਆਉਂਦੇ ਸਨ। ਇਹ ਸਥਾਨਕ ਫ਼ੌਜਾਂ ਡਾਕੂਆਂ ਨੂੰ ਦਬਾਉਣ ਲਈ ਭੀ ਕਦੇ ਕਦੇ ਬੁਲਾਈਆਂ ਜਾਂਦੀਆਂ ਸਨ।

ਸਥਾਨਕ ਫ਼ੌਜੀ ਅਤੇ ਤਿੱਬਤੀ ਹਥਿਆਰਬੰਦ ਸੈਨਾਂ ਆਪਣਾ ਗੋਲਾ ਬਾਰੂਦ ਆਪ ਹੀ ਬਣਾਇਆ ਕਰਦੇ ਸਨ। ਬਾਰੂਦ ਨੂੰ ਇਹ ਲੋਕ ਸਥਾਨਕ ਤੌਰ ਤੇ ਹੀ ਬਣਾਉਂਦੇ ਸਨ। ਗੋਲੀਆਂ ਸਰਾਂ ਗਾਈਆਂ ਦੇ ਸਿੰਗਾਂ ਦੀਆਂ ਬਣਾਈਆਂ ਜਾਂਦੀਆਂ ਸਨ। ਕਿਉਂਕਿ ਉਨ੍ਹਾਂ ਦੇ ਦੇਸ਼ ਵਿਚ ਸਿੱਕੇ ਦੀ ਬਹੁਤ ਘਾਟ ਸੀ।

**ਜ਼ੋਰਾਵਰ ਸਿੰਘ ਦੀ ਮੁਹਿੰਮ ਦੀ ਯੋਜਨਾ :** ਜਰਨੈਲ ਜ਼ੋਰਾਵਰ ਸਿੰਘ ਨੇ ਬੜੀ ਡੂੰਘੀ

ਸੋਚ ਵਿਚਾਰ ਮਗਰੋਂ ਤਿੱਬਤ ਨੂੰ ਸਰ ਕਰਨ ਲਈ ਯੋਜਨਾ ਬਣਾਈ। ਇਸ ਯੋਜਨਾ ਅਨੁਸਾਰ ਪੱਛਮੀ ਤਿੱਬਤ ਵਿਚ ਤਿੱਬਤ ਦੇ ਮਜ਼ਬੂਤ ਅੱਡਿਆਂ ਤੇ ਵਾਰੀ ਵਾਰੀ ਕਬਜ਼ਾ ਕਰਨਾ ਸੀ। ਪਹਿਲੇ ਸਥਾਨ ਤੇ ਕਬਜ਼ਾ ਕਰਕੇ ਅਤੇ ਉਥੇ ਪੱਕੇ ਕਦਮ ਜਮਾ ਕੇ, ਪਿਛਲੇ ਆਵਾਜਾਈ ਦੇ ਸਾਧਨ ਮਜ਼ਬੂਤ ਕਰਕੇ ਅਤੇ ਉਥੋਂ ਦੇ ਪੱਕੇ ਰਖਸ਼ਕ ਪ੍ਰਬੰਧ ਕਰਕੇ ਦੂਸਰੇ ਸਥਾਨ ਤੇ ਹਮਲਾ ਕਰਨ ਦੀ ਯੋਜਨਾ ਦਾ ਇਹ ਸਭ ਤੋਂ ਵੱਡਾ ਮੂਲ ਮੰਤਰ ਸੀ। ਉਹ ਅਗਾਂਹ ਦੌੜ ਤੇ ਪਿੱਛਾ ਚੋੜ ਦੇ ਅਸੂਲ ਵਾਲਾ ਬੰਦਾ ਨਹੀਂ ਸੀ। ਉਸ ਨੇ ਆਪਣੀ ਮੁਹਿੰਮ ਦੀਆਂ ਚਾਰ ਸਟੇਜਾਂ ਬਣਾਈਆਂ।

(ੳ) **ਪਹਿਲੀ : ਰੁਡੋਕ ਤੇ ਕਬਜ਼ਾ :** ਵੱਖਰੇ ਵੱਖਰੇ ਦੋ ਕਾਲਮਾਂ ਨੇ ਰੁਡੋਕ ਉੱਤੇ ਦੋ ਤਰਫਾਂ ਤੋਂ ਇਕਠਾ ਹਮਲਾ ਕਰਕੇ ਕਬਜ਼ਾ ਕਰਨਾ ਸੀ। ਫਿਰ ਰੁਡੋਕ ਨੂੰ ਅਗਲੇ ਹਮਲੇ ਵਾਸਤੇ ਅੱਡਾ ਬਣਾਉਣਾ ਸੀ।

(ਅ) **ਦੂਸਰੀ : ਗਾਰਟੋਕ ਅਤੇ ਬਾਰਖਾ ਤੇ ਕਬਜ਼ਾ :** ਰੁਡੋਕ ਤੋਂ ਬਾਅਦ ਗਾਰਟੋਕ ਅਤੇ ਬਾਰਖਾ ਦੇ ਇਲਾਕਿਆਂ ਤੇ ਕਬਜ਼ਾ ਕਰਨ ਦੀ ਯੋਜਨਾ ਸੀ ਅਤੇ ਫਿਰ ਇਨ੍ਹਾਂ ਨੂੰ ਰਖਸ਼ਾ ਅਤੇ ਸਪਲਾਈ ਦੇ ਅੱਡੇ ਬਣਾ ਕੇ ਅੱਗੇ ਵਧਣਾ ਸੀ।

(ੲ) **ਤੀਸਰੀ : ਮਾਨਸਰੋਵਰ ਤੇ ਹਮਲਾ ਕਰਨਾ :** ਤੀਸਰੇ ਹਮਲੇ ਦਾ ਮੰਤਵ ਮਾਨਸਰੋਵਰ ਅਤੇ ਕੈਲਾਸ਼ ਉੱਤੇ ਕਬਜ਼ਾ ਕਰਨਾ ਸੀ। ਇਸ ਉੱਤੇ ਕਬਜ਼ਾ ਹੋਣ ਨਾਲ ਖ਼ਾਲਸਾ ਰਾਜ ਦੀਆਂ ਹੱਦਾਂ ਸਿੱਧੀਆਂ ਗੜ੍ਹਵਾਲ ਅਤੇ ਕਮਾਊਂ ਦੇ ਅੰਗ੍ਰੇਜ਼ਾਂ ਦੇ ਇਲਾਕਿਆਂ ਨਾਲ ਜਾ ਮਿਲਣੀਆਂ ਸਨ। ਉਸ ਨੂੰ ਨੇਪਾਲ ਨਾਲ ਚੰਗਾ ਤਾਲ-ਮੇਲ ਪੈਦਾ ਕਰਨ ਦੀ ਵੀ ਇੱਛਾ ਸੀ ਅਤੇ ਨਾਲ ਹੀ ਅਲਮੋੜਾ ਦੇ ਅੰਗ੍ਰੇਜ਼ੀ ਇਲਾਕੇ ਅਤੇ ਖ਼ਾਲਸਾ ਰਾਜ ਦੇ ਥੱਲੇ ਤਿੱਬਤ ਦੇ ਵਿਚਕਾਰ ਹੱਦ-ਬੰਦੀ ਕਾਇਮ ਕਰਨਾ ਸੀ।

(ਹ) **ਚੌਥੀ : ਪੁਰਾਂਗ ਤੇ ਹਮਲਾ ਕਰਨਾ :** ਸਰਦੀਆਂ ਆਉਣ ਤੋਂ ਪਹਿਲੋਂ ਪਹਿਲੋਂ ਹੀ ਪੱਛਮੀ ਤਿੱਬਤ ਅਤੇ ਮੱਧ-ਤਿੱਬਤ ਦੇ ਦਰਮਿਆਨ ਵਾਲੇ ਮੇਰੀਅਮ ਲਾ (Mariam La) ਦੇ ਇਲਾਕੇ ਤਕ ਕਬਜ਼ਾ ਕਰਕੇ ਪੱਛਮੀ ਤਿੱਬਤ ਵਿਚ ਖ਼ਾਲਸਾ ਰਾਜ ਨੂੰ ਮਜ਼ਬੂਤ ਬਣਾਉਣਾ ਸੀ। ਪੱਛਮੀ ਤਿੱਬਤ ਉੱਤੇ ਖ਼ਾਲਸਾ ਰਾਜ ਕਾਇਮ ਕਰਕੇ ਅੱਗੇ ਵਾਸਤੇ ਲਹਾਸਾ ਨੂੰ ਮੱਧ ਤਿੱਬਤ ਉੱਤੇ ਕਬਜ਼ਾ ਕਰਨ ਦੀਆਂ ਕਾਰਵਾਈਆਂ ਲਈ ਪੱਕਾ ਅੱਡਾ ਬਣਾਉਣਾ ਸੀ।

## ਪਹਿਲੀ ਸਟੇਜ

### ਰੁਡੋਕ ਤੇ ਕਬਜ਼ਾ

**ਰੁਡੋਕ ਵੱਲ ਚੜ੍ਹਾਈ :** ਮਈ 1841 ਵਿਚ ਜ਼ੋਰਾਵਰ ਸਿੰਘ ਨੇ ਆਪਣੀ ਫ਼ੌਜ ਨੂੰ ਦੋ ਭਾਗਾਂ ਵਿਚ ਵੰਡ ਕੇ ਲੇਹ ਤੋਂ ਕੂਚ ਕੀਤਾ। ਦੱਖਣੀ ਭਾਗ ਦੀ ਕਮਾਂਡ ਮੀਆਂ ਰਾਏ ਸਿੰਘ ਦੀ ਅਗਵਾਈ ਹੇਠ ਦਿੱਤੀ ਗਈ ਉਸ ਫ਼ੌਜ ਦੀ ਗਿਣਤੀ ਲਗਭਗ 1,000 ਦੇ ਕਰੀਬ ਸੀ। ਇਸ ਫ਼ੌਜ ਨੇ ਸਿੰਧ ਦੇ ਨਾਲ ਨਾਲ ਰੁਪਸ਼ੂ (Rupshu), ਹਾਨਲੇ (Hanle) ਦੇ ਰਾਹੀਂ ਰੁਡੋਕ ਵੱਲ ਨੂੰ ਕੂਚ ਕੀਤਾ। ਉੱਤਰੀ ਫ਼ੌਜ ਦੀ ਕਮਾਂਡ ਜਰਨੈਲ ਜ਼ੋਰਾਵਰ ਸਿੰਘ ਨੇ ਖ਼ੁਦ ਆਪ ਸੰਭਾਲੀ ਤੇ ਇਸ ਫ਼ੌਜ ਨੂੰ ਚੰਗਲਾ ਦੱਰਾ, ਟਾਂਗਟਸੇ (Tangtse) ਅਤੇ ਚਸੂਲ ਰਾਹੀਂ ਰੁਡੋਕ

ਵੱਲ ਕੂਚ ਕੀਤਾ। ਜਰਨੈਲ ਜ਼ੋਰਾਵਰ ਸਿੰਘ ਨੇ ਰਸਤੇ ਵਿਚ ਫੂਰਚੇ ਦੇ ਉੱਤਰ ਵੱਲ ਦੂਸਰੇ ਚਾਂਗਲਾ ਦੱਰੇ ਉੱਤੇ ਕਿਲ੍ਹਾ ਭੀ ਬਣਾਇਆ ਜੋ ਕਿ ਅੱਜ ਤਕ ਮੌਜੂਦ ਹੈ ਅਤੇ ਅਗਸਤ 1962 ਵਿਚ ਕਰਤਾ ਨੇ ਵੇਖਿਆ। ਕਨਿੰਘਮ ਨੇ ਆਪਣੀ ਕਿਤਾਬ ਵਿਚ ਜੋ ਲਿਖਿਆ ਹੈ ਕਿ ਰਾਏ ਸਿੰਘ ਨੇ ਹਾਨਲੇ ਅਤੇ ਟਾਸ਼ੀਗੰਗ ਦੇ ਬੋਧੀ ਮੱਠਾਂ ਉੱਤੇ ਹਮਲਾ ਕਰਕੇ ਉਨ੍ਹਾਂ ਦੀ ਪਵਿੱਤਰਤਾ ਭੰਗ ਕੀਤੀ ਅਤੇ ਉਨ੍ਹਾਂ ਦਾ ਸਭ ਸਮਾਨ ਲੁੱਟ ਲਿਆ, ਇਹ ਲਿਖਤ ਨਿਰੋਲ ਝੂਠੀ ਅਤੇ ਸ਼ਰਾਰਤ ਫੈਲਾਉਣ ਵਾਲੀ ਹੈ। ਯੋਰਪੀਨ ਲਿਖਾਰੀਆਂ ਨੇ ਇਸ ਜਰਨੈਲ ਦੇ ਚੰਗੇ ਨਾਮ ਉੱਤੇ ਧੱਬਾ ਲਾਉਣ ਲਈ ਅਤੇ ਤਿੱਬਤੀਆਂ ਵਿਚ ਤੇ ਭਾਰਤੀਆਂ ਵਿਚ ਹਮੇਸ਼ਾ ਲਈ ਮਤ ਭੇਦ ਕਰਾਉਣ ਲਈ ਮਨਘੜਤ ਕਹਾਣੀ ਬਣਾ ਕੇ ਲਿਖੀ ਹੈ।

**ਰੁਡੋਕ ਤੇ ਹਮਲਾ :** ਦੋਵੇਂ ਫੌਜੀ ਦਸਤੇ ਰੁਡੋਕ ਵਿਚ ਨਿਯੁਕਤ ਸਮੇਂ ਤੇ ਆ ਮਿਲੇ। ਸਾਰੇ ਇਲਾਕੇ ਜਿਥੋਂ ਦੀ ਵੀ ਉਨ੍ਹਾਂ ਨੇ ਕੂਚ ਕੀਤਾ ਬੜੀ ਸ਼ਾਂਤੀ ਦੇ ਨਾਲ ਅਧੀਨ ਕਰ ਲਏ ਗਏ ਅਤੇ ਸਿੱਖਾਂ ਦੇ ਰਾਜ ਵਿਚ ਮਿਲਾ ਲਏ ਗਏ। ਰੁਡੋਕ ਦੇ ਕਿਲ੍ਹੇ ਵਿਚ ਤਿੱਬਤੀ ਸੈਨਾ ਦੀ ਸੰਖਿਆ ਲਗ ਭਗ 300 ਜਵਾਨਾਂ ਦੀ ਸੀ। ਤਿੱਬਤ ਦੇ ਇਲਾਕੇ ਉੱਤੇ ਜ਼ੋਰਾਵਰ ਸਿੰਘ ਦੇ ਹਮਲੇ ਦੀ ਖ਼ਬਰ ਸੁਣ ਕੇ ਉਨ੍ਹਾਂ ਨੇ ਰੁਡੋਕ ਦੇ ਕਿਲ੍ਹੇ ਦੇ ਰਖਸ਼ਕ ਪ੍ਰਬੰਧਾਂ ਨੂੰ ਮਜਬੂਤ ਕਰਕੇ ਹਮਲੇ ਦਾ ਮੁਕਾਬਲਾ ਕਰਨ ਲਈ ਪੂਰੀ ਤਿਆਰੀ ਕਰ ਲਈ। ਜ਼ੋਰਾਵਰ ਸਿੰਘ ਨੇ ਉਥੇ ਪਹੁੰਚ ਕੇ ਕਿਲ੍ਹੇ ਨੂੰ ਘੇਰਾ ਪਾ ਲਿਆ।

ਕਿਲ੍ਹੇ ਦੀ ਦੱਖਣੀ ਕੰਧ ਤੋਪ ਦੇ ਗੋਲਿਆਂ ਨਾਲ ਉਡਾ ਦਿੱਤੀ ਗਈ ਅਤੇ ਮਹਿਤਾ ਬਸਤੀ ਰਾਮ ਨੂੰ ਆਪਣੀ ਬਟਾਲੀਅਨ ਨਾਲ ਉਸ ਪਾੜੇ ਰਾਹੀਂ ਕਿਲ੍ਹੇ ਉੱਤੇ ਹਮਲਾ ਕਰਨ ਦਾ ਹੁਕਮ ਦੇ ਦਿੱਤਾ ਗਿਆ। ਇਸ ਹਮਲੇ ਦੇ ਦੌਰਾਨ ਤਿੱਬਤੀ ਕਮਾਂਡਰ ਇਕ ਅਚਾਨਕ ਗੋਲੀ ਲਗਣ ਨਾਲ ਮਰ ਗਿਆ। ਤਿੱਬਤੀ ਫੌਜਾਂ ਦਾ ਦਿਲ ਟੁੱਟ ਗਿਆ ਅਤੇ ਉਨ੍ਹਾਂ ਨੇ ਹਥਿਆਰ ਸੁੱਟ ਦਿੱਤੇ। ਰੁਡੋਕ ਦੇ ਜੋਂਗਾਸਪੋਨ (ਗਵਰਨਰ) ਨੇ ਆਪਣੇ ਹੋਰ ਅਫ਼ਸਰਾਂ ਅਤੇ ਲਾਮਿਆਂ ਸਮੇਤ ਜਰਨੈਲ ਪਾਸ ਰਹਿਮ ਦੀ ਅਪੀਲ ਕੀਤੀ ਅਤੇ ਆਪਣੀ ਸ਼ਰਧਾਂਜਲੀ ਭੇਂਟ ਕੀਤੀ। ਬਾਅਦ ਵਿਚ ਉਨ੍ਹਾਂ ਨੇ ਕਿਲ੍ਹੇ ਦੀਆਂ ਕੁੰਜੀਆਂ ਜਰਨੈਲ ਦੇ ਹਵਾਲੇ ਕਰ ਦਿੱਤੀਆਂ। ਜਰਨੈਲ ਜ਼ੋਰਾਵਰ ਸਿੰਘ ਦਾ ਕਿਲ੍ਹੇ ਉੱਤੇ ਪੂਰਾ ਕਬਜ਼ਾ ਹੋ ਗਿਆ ਅਤੇ ਉਸ ਦੇ ਸਿਰਫ਼ ਪੰਜ ਸਿਪਾਹੀ ਇਸ ਲੜਾਈ ਵਿਚ ਕੰਮ ਆਏ। ਤਿੱਬਤੀ ਸਿਪਾਹੀਆਂ ਨੂੰ ਅੱਡੋ ਅੱਡ ਕਰਕੇ ਉਨ੍ਹਾਂ ਦੇ ਘਰਾਂ ਨੂੰ ਭੇਜ ਦਿੱਤਾ ਗਿਆ। ਖ਼ਾਲਸਾ ਫ਼ੌਜ ਦਾ ਇਕ ਛੋਟਾ ਜਿਹਾ ਟੁਕੜਾ ਰੁਡੋਕ ਕਿਲ੍ਹੇ ਵਿਚ ਕਾਨੂੰਨ ਅਤੇ ਸ਼ਾਂਤੀ ਸਥਾਪਤ ਰੱਖਣ ਲਈ ਨੀਯਤ ਕਰ ਦਿੱਤਾ ਗਿਆ। ਆਲਚ ਦੇ ਲੰਪੋ ਅਤੇ ਟੰਡਪ ਨੂੰ ਕਿਲ੍ਹੇ ਵਿਚ ਸੈਨਾ ਦੇ ਕਮਾਂਡਰ ਮੁਕੱਰਰ ਕਰ ਦਿੱਤਾ ਅਤੇ ਉਨ੍ਹਾਂ ਨੂੰ ਕਿਲ੍ਹੇ ਦੀ ਹਿਫ਼ਾਜ਼ਤ ਅਤੇ ਕਿਲ੍ਹੇ ਵਿਚ ਅਮਨ ਅਮਾਨ ਰਖਣ ਲਈ ਪਿਛੇ ਛਡ ਦਿੱਤਾ ਗਿਆ।

## ਦੂਸਰੀ ਸਟੇਜ

**ਗੜਗੋਜੋਂਗ ਅਤੇ ਗਾਰਟੋਕ ਤੇ ਕਬਜ਼ਾ :** ਰੁਡੋਕ ਤੋਂ ਗੜਗੋਜੋਂਗ ਤੱਕ ਦੋ ਵੱਡੇ ਰਸਤੇ ਜਾਂਦੇ ਸਨ। ਜਰਨੈਲ ਨੇ ਆਪ ਲੂਬਰਾਂ ਦੇ ਰਸਤੇ ਕੂਚ ਕੀਤਾ ਅਤੇ ਮਹਿਤਾ

ਬਸਤੀ ਰਾਮ ਨੂੰ ਛੋਟੀ ਜਿਹੀ ਫ਼ੌਜ ਦੀ ਕਮਾਂਡ ਦੇ ਕੇ ਦੂਸਰੇ ਰਸਤੇ ਰਾਹੀਂ ਭੇਜਿਆ ਜੋ ਕਿ ਸਿੰਧ ਦੇ ਕਿਨਾਰੇ ਕਿਨਾਰੇ ਤਸ਼ੀਗੰਗ ਵਿਚੋਂ ਦੀ ਹੋ ਕੇ ਲੰਘਦਾ ਸੀ। ਮਹਿਤਾ ਬਸਤੀ ਰਾਮ ਦਾ ਤਿੱਬਤੀਆਂ ਨੇ ਤਸ਼ੀ ਗੰਗ ਵਿਚ ਥੋੜ੍ਹਾ ਜਿਹਾ ਮੁਕਾਬਲਾ ਕੀਤਾ ਪਰ ਉਸ ਨੇ ਉਨ੍ਹਾ ਉੱਤੇ ਆਸਾਨੀ ਨਾਲ ਕਾਬੂ ਪਾ ਲਿਆ ਅਤੇ ਦੁਸ਼ਮਣ ਦੀ ਛੋਟੀ ਜਿਹੀ ਕਿਲ੍ਹੇ ਵਿਚ ਰਹਿਣ ਵਾਲੀ ਫ਼ੌਜ ਨੂੰ ਹਥਿਆਰ ਸੁੱਟਣ ਉੱਤੇ ਮਜਬੂਰ ਕਰ ਦਿੱਤਾ। ਉਸ ਨੇ ਫਿਰ ਗਰਤੋਜੋਂਗ ਵਲ ਕੂਚ ਕੀਤਾ, ਜਿਥੇ ਜਾ ਕੇ ਉਹ ਜ਼ੋਰਾਵਰ ਸਿੰਘ ਦੀ ਫ਼ੌਜ ਦੇ ਵਿਸ਼ੇਸ਼ ਦਸਤੇ ਨਾਲ ਜਾ ਮਿਲਿਆ। ਗਰਤੋਜੋਂਗ ਦੇ ਲੋਕਾਂ ਨੇ ਹਮਲਾਆਵਰਾਂ ਨੂੰ ਸ਼ਰਧਾਂਜਲੀ ਭੇਂਟ ਕੀਤੀ, ਅਤੇ ਉਨ੍ਹਾਂ ਦੀ ਅਧੀਨਗੀ ਮੰਨ ਲਈ। ਹੁਣ ਪੱਛਮੀ ਤਿੱਬਤ ਦੇ ਇਸ ਇਲਾਕੇ ਨਾਲ ਲੇਹ ਦਾ ਸਿੱਧਾ ਰਸਤਾ ਖੁਲ੍ਹ ਗਿਆ।

ਗਰਤੋਜੋਂਗ ਦੇ ਇਲਾਕੇ ਦੀ ਉਚਾਈ ਸਮੁੰਦਰ ਦੀ ਸਤਹਿ ਤੋਂ 17,000 ਫੁੱਟ ਹੈ। ਇਸ ਲਈ ਇਹ ਇਲਾਕਾ ਬਹੁਤ ਹੀ ਠੰਢਾ ਹੈ। ਇਥੇ ਲੇਹ ਨਾਲੋਂ ਵੀ ਜ਼ਿਆਦਾ ਠੰਢ ਰਹਿੰਦੀ ਹੈ। ਅੱਗ ਬਾਲਣ ਵਾਸਤੇ ਕੋਈ ਲੱਕੜ ਜਾਂ ਕੋਲਾ ਵੀ ਨਹੀਂ ਮਿਲਦਾ। ਲੋਕ ਸਰਾਂ ਗਾਈਆਂ ਦੇ ਵਾਲਾਂ ਨਾਲ ਬਣੇ ਹੋਏ ਤੰਬੂਆਂ ਵਿਚ ਰਹਿੰਦੇ ਸਨ ਅਤੇ ਟਪਰੀਵਾਸਾਂ ਦੀ ਜ਼ਿੰਦਗੀ ਬਸਰ ਕਰਦੇ ਸਨ। ਉਨ੍ਹਾਂ ਦੇ ਪੱਕੇ ਘਰ ਨਹੀਂ ਹੁੰਦੇ ਸਨ। ਇਹ ਤੰਬੂ ਘਰਾਂ ਨਾਲੋਂ ਜ਼ਿਆਦਾ ਗਰਮ ਹੁੰਦੇ ਸਨ। ਗਰਤੋਜੋਂਗ ਦੇ ਬੋਤੇ ਬਹੁਤ ਸਰਕਾਰੀ ਘਰਾਂ ਨੂੰ ਜਰਨੈਲ ਜ਼ੋਰਾਵਰ ਸਿੰਘ ਨੇ ਸਪਲਾਈ ਡੀਪੂ ਵਿਚ ਬਦਲ ਦਿੱਤਾ ਅਤੇ ਆਪਣੀ ਸੈਨਾ ਦਾ ਇਕ ਦਸਤਾ ਗਰਤੋਜੋਂਗ ਵਿਚ ਰਖਸ਼ਾ, ਕਾਨੂੰਨ ਅਤੇ ਸ਼ਾਂਤੀ ਸਥਾਪਿਤ ਕਰਨ ਲਈ ਛੱਡ ਦਿੱਤਾ। ਜ਼ੋਰਾਵਰ ਸਿੰਘ ਨੇ ਆਪਣਾ ਕੂਚ ਗਾਰਟੋਕ ਵਲ ਜਾਰੀ ਰੱਖਿਆ ਅਤੇ ਤਿੰਨ ਦਿਨ ਬਾਅਦ ਹੀ ਬਿਨਾ ਕਿਸੇ ਲੜਾਈ ਦੇ ਲੋਕਾਂ ਦੇ ਸਹਿਯੋਗ ਨਾਲ ਗਾਰਟੋਕ ਨੂੰ ਕਬਜ਼ੇ ਹੇਠਾਂ ਕਰ ਲਿਆ। ਸਥਾਨਕ ਲੋਕਾਂ ਨੇ ਉਸ ਨੂੰ ਜੀ ਆਇਆਂ ਆਖਿਆ। ਜਰਨੈਲ ਨੇ ਆਪਣੇ ਰਾਸ਼ਨ ਦੇ ਭੰਡਾਰ ਜੋ ਘਟ ਚੁੱਕੇ ਸਨ ਲੋਕਾਂ ਪਾਸੋਂ ਇਕੱਠੇ ਕਰਕੇ ਪੂਰੇ ਕਰ ਲਏ। ਇਹ ਰਸਦ ਗਾਰਟੋਕ ਵਿਚ ਸਰਕਾਰੀ ਸਰਾਂ ਵਿਚ ਜਮ੍ਹਾਂ ਕਰ ਦਿੱਤੀ। ਆਪਣੀ ਫ਼ੌਜ ਦੇ ਇਕ ਦਸਤੇ ਨੂੰ ਇਸ ਦੀ ਦੇਖ ਭਾਲ ਲਈ ਸਥਾਪਿਤ ਕਰ ਦਿੱਤਾ।

**ਟੋਕਪੋਰਲ ਸੋਮ ਦੀ ਲੜਾਈ :** ਫਿਰ ਮਿਸ਼ਰ ਉੱਤੇ ਬਿਨਾਂ ਕਿਸੇ ਮੁਕਾਬਲੇ ਦੇ ਜ਼ੋਰਾਵਰ ਸਿੰਘ ਨੇ ਕਬਜ਼ਾ ਕਰ ਲਿਆ ਅਤੇ ਲੋਕਾਂ ਨੇ ਖ਼ੁਸ਼ੀ ਖ਼ੁਸ਼ੀ ਲਾਹੌਰ ਦਰਬਾਰ ਦੀ ਅਧੀਨਗੀ ਪ੍ਰਵਾਨ ਕਰ ਲਈ। ਮਿਸ਼ਰ ਪੱਛਮੀ ਤਿੱਬਤ ਵਿਚ ਇਕ ਅਜੇਹਾ ਪਿੰਡ ਸੀ ਜੋ ਸੰਨ 1684 ਤੋਂ ਹੀ ਲਦਾਖ ਦੇ ਰਾਜੇ ਦੇ ਕਬਜ਼ੇ ਥੱਲੇ ਦਲਾਈ ਲਾਮਾਂ ਵੱਲੋਂ ਛੱਡਿਆ ਗਿਆ ਸੀ ਤਾਂ ਕਿ ਇਕ ਤਾਂ ਲਦਾਖ ਦੀ ਪੱਛਮੀ ਤਿੱਬਤ ਦੇ ਪੁਰਾਣੇ ਰਾਜ ਦੀ ਯਾਦ ਕਾਇਮ ਰਹਿ ਸਕੇ ਅਤੇ ਦੂਸਰੇ ਇਥੋਂ ਦੀ ਜਾਗੀਰ ਦੀ ਆਮਦਨ ਨਾਲ ਲਦਾਖੀ ਤਿੱਬਤ ਦੇ ਮੰਦਰਾਂ ਵਿਚ ਘਿਓ ਦੇ ਦੀਵੇ ਜਲਾ ਸਕਣ। ਜਰਨੈਲ ਨੇ ਆਪਣੇ ਹੈਡਕੁਆਟਰ, ਤੀਰਥ ਪੁਰੀ ਦੇ ਮੰਦਰ ਦੇ ਨਜ਼ਦੀਕ ਸਥਾਪਿਤ ਕੀਤੇ ਇਸ ਜਗ੍ਹਾ ਨੂੰ ਆਪਣੀ ਆਉਣ ਵਾਲੀ ਮੁਹਿੰਮ ਲਈ ਇਕ ਮਜ਼ਬੂਤ ਅੱਡੇ ਦੀ ਸ਼ਕਲ ਵਿਚ

ਬਦਲ ਦਿੱਤਾ। ਜਰਨੈਲ ਨੇ ਤੀਰਥ ਪੁਰ ਤੋਂ ਮਾਨਸਰੋਵਰ ਵੱਲ ਜਾਂਦਿਆਂ ਇਕ ਰਾਤ ਕੱਟਣ ਲਈ 1,500 ਸਿਪਾਹੀਆਂ ਨਾਲ ਟੋਕਪੋਰਲ ਸੋਮ ਦੇ ਸਥਾਨ ਤੇ ਕੈਂਪ ਕੀਤਾ। ਇਸ ਸਥਾਨ ਉੱਤੇ ਜਾਣ ਵਾਲਾ ਰਸਤਾ ਤਿੰਨਾਂ ਨਦੀਆਂ ਨੂੰ ਪਾਰ ਕਰਦਾ ਹੈ ਜੋ ਕੈਲਾਸ਼ ਤੋਂ ਨਿਕਲਦੀਆਂ ਹਨ। ਟੋਕਪੋਰਲ ਸੋਮ, ਵਿਚਕਾਰ ਦੀ ਨਦੀ ਸਾਰਟੋਕਪੋ, ਦੇ ਉਪਰ ਇਕ ਉੱਚੇ ਸਥਾਨ ਤੇ ਸਥਾਪਿਤ ਹੈ। ਇਹ ਜਗ੍ਹਾ ਬਾਰਖਾ ਦੇ ਬਹੁਤ ਹੀ ਨੇੜੇ ਹੈ।

ਟੋਕਪੋਰਲ ਸੋਮ ਵਿਚ ਇਕ ਰਾਤ ਲਈ ਫ਼ੌਜਾਂ ਨੇ ਕੈਂਪ ਕੀਤਾ ਪਰ ਇਸ ਦੇ ਬਚਾਓ ਦੀ ਯੋਜਨਾ ਅਣਗਹਿਲੀ ਕਰ ਕੇ ਅਤੇ ਜਿੱਤਾਂ ਦੇ ਅਹੰਕਾਰ ਵਿਚ ਇਤਨੀ ਮਜ਼ਬੂਤ ਨਹੀਂ ਸੀ ਬਣਾਈ ਗਈ, ਕਿਉਂ ਜੋ ਰਸਤੇ ਵਿਚ ਉਨ੍ਹਾਂ ਨੂੰ ਕਿਸੇ ਵੀ ਤਿੱਬਤੀ ਫ਼ੌਜ ਦਾ ਮੁਕਾਬਲਾ ਨਹੀਂ ਸੀ ਕਰਨਾ ਪਿਆ। ਰਾਤ ਨੂੰ ਕੈਂਪ ਦੇ ਬਾਹਰ ਵਾਲੇ ਪਾਸੇ ਰਖਿਅਕ ਪਹਿਰੇਦਾਰ ਇਤਨੇ ਚੁਕੰਨੇ ਤੇ ਮਜ਼ਬੂਤ ਨਹੀਂ ਸਨ। ਤਿੱਬਤੀ ਕਮਾਂਡਰ ਜੋ ਕਿ ਪੁਰਾਂਗ ਦੀ ਸੀਮਾਂ ਦੀ ਰਖਿਆ ਲਈ ਨਿਯੁਕਤ ਕੀਤਾ ਹੋਇਆ ਸੀ ਉਸ ਨੇ ਇਸ ਰਾਤ ਦਾ ਅਤੇ ਡੋਗਰਾ ਕੈਂਪ ਦੀਆਂ ਕਮਜ਼ੋਰ ਰਖਿਆ ਦੇ ਤਰੀਕਿਆਂ ਦਾ ਲਾਭ ਉਠਾਉਂਦਿਆਂ ਕੋਈ 1800 ਤਿੱਬਤੀ ਸਿਪਾਹੀਆ ਨਾਲ ਕੈਂਪ ਉੱਤੇ ਹਮਲਾ ਕਰ ਦਿੱਤਾ। ਇਸ ਅਚਾਨਕ ਹਮਲੇ ਨਾਲ ਡੋਗਰਾ ਕੈਂਪ ਵਿਚ ਬਹੁਤ ਭੱਜ ਦੌੜ ਮਚ ਗਈ। ਫਿਰ ਵੀ ਜਰਨੈਲ ਜ਼ੋਰਾਵਰ ਸਿੰਘ ਨੇ ਬੜੀ ਚਤੁਰਤਾ ਤੇ ਬਹਾਦਰੀ ਨਾਲ ਹਾਲਤ ਤੇ ਕਾਬੂ ਪਾ ਲਿਆ। ਉਸ ਨੇ ਉਨ੍ਹਾਂ ਦੁਸ਼ਮਣਾਂ ਦੇ ਵਿਰੁੱਧ, ਜੋ ਕਿ ਉਸ ਕੈਂਪ ਵਿਚ ਵੜ ਆਏ ਸਨ, ਆਪ ਇਕ ਰੀਜ਼ਰਵ ਦਸਤੇ ਦੀ ਕਮਾਂਡ ਸੰਭਾਲੀ ਅਤੇ ਦੁਸ਼ਮਣਾਂ ਉੱਤੇ ਸੰਗੀਨੀ ਤਲਵਾਰਾਂ ਤੇ ਬਰਛਿਆਂ ਨਾਲ ਜੁਆਬੀ ਹਮਲਾ ਕੀਤਾ। ਖ਼ਾਲਸਾ ਫ਼ੌਜ ਨੇ ਤਲਵਾਰਾਂ ਨਾਲ ਦੁਸ਼ਮਣ ਨੂੰ ਬੜੇ ਕਰਾਰੇ ਹੱਥ ਦਿਖਲਾਏ। ਘਮਸਾਨ ਦੀ ਲੜਾਈ ਤਿੰਨ ਚਾਰ ਘੰਟੇ ਤਕ ਜਾਰੀ ਰਹੀ। ਲੜਾਈ ਵਿਚ ਦੋਵਾਂ ਪਾਸਿਆਂ ਦਾ ਹੀ ਬਹੁਤ ਭਾਰੀ ਜਾਨੀ ਨੁਕਸਾਨ ਹੋਇਆ। ਆਖ਼ਰਕਾਰ ਤਿੱਬਤੀ ਲੜਾਈ ਦੇ ਮੈਦਾਨ ਵਿਚ 1000 ਦੇ ਲਗਭਗ ਲਾਸ਼ਾਂ ਛੱਡਕੇ ਭੱਜ ਉਠੇ। ਇਸ ਭਾਰੀ ਜਾਨੀ ਨੁਕਸਾਨ ਨੇ ਉਨ੍ਹਾਂ ਦੇ ਦਿਲ ਹਿਲਾ ਦਿੱਤੇ ਪਰ ਦੁਸ਼ਮਣਾਂ ਦੀ ਫ਼ੌਜ ਬਹੁਤ ਬੁਰੀ ਤਰ੍ਹਾਂ ਬਰਬਾਦ ਹੋਈ।

## ਤੀਸਰੀ ਸਟੇਜ

**ਟਕਲਾਕੋਟ ਉੱਤੇ ਚੜ੍ਹਾਈ ਤੇ ਕਬਜ਼ਾ :** ਟੋਕਪੋਰਲ ਸੋਮ ਦੀ ਲੜਾਈ ਦੀ ਕਾਮਯਾਬੀ ਦੇ ਬਾਅਦ ਜਰਨੈਲ ਨੇ ਮਾਨਸਰੋਵਰ ਦੀ ਪਵਿੱਤਰ ਝੀਲ ਵੱਲ ਧਾਵਾ ਬੋਲ ਦਿੱਤਾ। ਉਸ ਨੇ ਪੁਰਾਂਗ ਕੈਲਾਸ਼, ਅਤੇ ਮਾਨਸਰੋਵਰ ਦੇ ਸਾਰੇ ਇਲਾਕੇ ਉੱਤੇ ਪੂਰਨ ਤੌਰ ਤੇ ਆਪਣਾ ਕਬਜ਼ਾ ਬਗ਼ੈਰ ਕਿਸੇ ਲੜਾਈ ਦੇ ਹੀ ਕਰ ਲਿਆ। ਚਾਰਲਸ ਡੀ ਸ਼ੈਰਿੰਗ ਨੇ ਆਪਣੀ ਲਿਖਤ ਵਿਚ ਇਹ ਇਲਜ਼ਾਮ ਲਾਇਆ ਹੈ ਕਿ ਜਰਨੈਲ ਨੇ ਆਪਣੀ ਟੋਕਪੋਰਲ ਦੀ ਜਿੱਤ ਤੋਂ ਮਗਰੋਂ ਟਕਲਾਕੋਟ ਨੂੰ ਜਾਂਦਿਆਂ ਹੋਇਆਂ ਰਸਤੇ ਵਿਚਲੇ ਸਾਰੇ ਮੰਦਰਾਂ ਅਤੇ ਮੱਠਾਂ ਦੀ ਲੁਟ ਮਾਰ ਕਰਕੇ ਸਾਰੇ ਹੀ ਕੀਮਤੀ ਸਮਾਨ ਤੇ ਕਬਜ਼ਾ ਕਰ ਲਿਆ। ਮੇਰੇ ਵਿਚਾਰ ਅਨੁਸਾਰ ਜ਼ੋਰਾਵਰ ਸਿੰਘ ਰੱਬ ਤੋਂ ਡਰਨ ਵਾਲਾ ਮਨੁੱਖ

ਸੀ ਅਤੇ ਉਹ ਇਸ ਤਰ੍ਹਾਂ ਦੇ ਅਪਵਿੱਤਰ ਕੰਮਾਂ ਲਈ ਕਦਾਚਿਤ ਵੀ ਆਗਿਆ ਨਹੀਂ ਸੀ ਦੇ ਸਕਦਾ। ਨਾ ਹੀ ਉਹ ਆਪ ਇਹੋ ਜਿਹੇ ਕੰਮ ਕਰਨ ਦੀ ਰੁਚੀ ਹੀ ਰਖਦਾ ਸੀ। ਇਹ ਇਕ ਇਤਿਹਾਸਕ ਕਥਨ ਹੈ ਕਿ ਭਾਰਤ ਦੇ ਇਕ ਪ੍ਰਾਚੀਨ ਰਾਜਾ ਮਾਨਦਾਤਾ ਨੇ ਕੇਵਲ ਇਕ ਦਿਨ ਵਿਚ ਕੈਲਾਸ਼ ਅਤੇ ਮਾਨਸਰੋਵਰ ਦੀ ਝੀਲ ਦੇ ਗਿਰਦ ਪਰਕਰਮਾਂ ਕੀਤੀਆਂ ਸਨ। ਹੋਰ ਕੋਈ ਵੀ ਆਦਮੀ ਰਾਜੇ ਤੋਂ ਪਹਿਲਾਂ ਜਾਂ ਪਿਛੋਂ ਇਕ ਦਿਨ ਵਿਚ ਪਰਕਰਮਾਂ ਕਰਨ ਦਾ ਮੁਸ਼ਕਲ ਕੰਮ ਨਹੀਂ ਸੀ ਕਰ ਸਕਿਆ। ਜਰਨੈਲ ਜ਼ੋਰਾਵਰ ਸਿੰਘ ਨੇ ਆਪਣੀ ਫ਼ੌਜ ਦੇ ਅਫ਼ਸਰਾਂ ਨੂੰ ਨਾਲ ਲੈ ਕੇ ਕੈਲਾਸ਼ ਅਤੇ ਮਾਨ- ਸਰੋਵਰ ਦੀ ਪਰਕਰਮਾਂ ਇਕ ਦਿਨ ਵਿਚ ਕੀਤੀ ਅਤੇ ਇਸ ਝੀਲ ਦੇ ਬਰਫ਼ਾਨੀ ਅਤੇ ਪਵਿੱਤਰ ਜਲ ਵਿਚ ਅਸ਼ਨਾਨ ਕੀਤੇ।

ਤਿੱਬਤੀ ਫ਼ੌਜ ਜੋ ਟੋਕਪੋਰਲ ਸੰਮ ਦੀ ਲੜਾਈ ਵਿਚ ਹਾਰ ਗਈ ਸੀ, ਉਸ ਨੇ ਪਿੱਛੇ ਹਟ ਕੇ ਟਕਲਾਕੋਟ ਦੇ ਸਥਾਨ ਉੱਤੇ ਆਪਣੇ ਮੋਰਚੇ ਤੇ ਰਖਸ਼ਕ ਸਥਾਨ ਸੰਭਾਲ ਲਏ। ਉਨ੍ਹਾਂ ਦੀ ਮਦਦ ਲਈ ਮੱਧ ਤਿੱਬਤ ਵਿਚੋਂ ਵੀ ਕੁਮਕ ਪਹੁੰਚ ਗਈ ਅਤੇ ਉਨ੍ਹਾਂ ਨੇ ਆਪਣੇ ਆਪ ਨੂੰ ਫਿਰ ਜ਼ੋਰਾਵਰ ਸਿੰਘ ਦਾ ਮੁਕਾਬਲਾ ਕਰਨ ਲਈ ਦੁਬਾਰਾ ਜਥੇਬੰਦ ਕਰ ਲਿਆ। ਜਰਨੈਲ ਨੇ ਲਹਾਸਾ ਦੇ ਰਸਤੇ ਰਾਹੀਂ ਤਗਲਾਖਾਰ ਵੱਲ ਤੇਜ਼ੀ ਨਾਲ ਵਧਣਾ ਸ਼ੁਰੂ ਕਰ ਦਿੱਤਾ। ਉਸ ਨੇ ਕਰਥੋਂਗ ਦੇ ਕਿਲ੍ਹੇ ਉੱਤੇ ਬਿਨਾ ਲੜਾਈ ਦੇ ਕਬਜ਼ਾ ਕਰ ਲਿਆ। ਇਲਾਕੇ ਦੇ ਇਰਦ ਗਿਰਦ ਵਸਨੀਕਾਂ ਨੇ ਸਿੱਖ ਦਰਬਾਰ ਦੀ ਅਧੀਨਗੀ ਸਵੀਕਾਰ ਕਰ ਲਈ। ਵਜ਼ੀਰ ਇਤਬਾਰਾ (Itbara) ਨੂੰ ਇਸ ਇਲਾਕੇ ਦਾ ਗਵਰਨਰ ਬਣਾ ਦਿੱਤਾ ਗਿਆ ਅਤੇ ਉਸ ਦੀ ਕਮਾਂਡ ਵਿਚ 500 ਸਿਪਾਹੀ ਕਾਰਥੋਨਜ਼ ਦੇ ਕਿਲ੍ਹੇ ਵਿਚ ਸਥਾਪਤ ਕਰ ਦਿੱਤੇ ਗਏ ਤਾਂ ਕਿ ਉਹ ਇਸ ਦੀ ਰਖਸ਼ਾ ਦਾ ਪ੍ਰਬੰਧ ਕਰ ਸਕੇ।

ਇਸ ਜਿੱਤ ਦੇ ਬਾਅਦ ਜਰਨੈਲ ਨੇ ਆਪਣਾ ਕੂਚ ਟਕਲਾਕੋਟ ਵੱਲ ਫਿਰ ਕਰ ਦਿੱਤਾ। ਟਕਲਾਕੋਟ ਦੇ ਕਿਲ੍ਹੇ ਨੂੰ ਤਿੱਬਤੀਆਂ ਨੇ ਬੜੇ ਮਜ਼ਬੂਤ ਮੋਰਚੇ ਬਣਾਕੇ ਲੜਾਈ ਲਈ ਤਿਆਰ ਕਰ ਰਖਿਆ ਸੀ। ਜਰਨੈਲ ਨੇ ਫਿਰ ਹਮਲਾ ਕਰ ਦਿੱਤਾ। ਤਿੱਬਤੀ ਫ਼ੌਜਾਂ ਨੇ ਜਰਨੈਲ ਦੇ ਵਿਰੁੱਧ ਜੋਸ਼ ਨਾਲ ਲੜਾਈ ਲੜੀ। ਆਖ਼ਰਕਾਰ ਜਰਨੈਲ ਨੇ ਕਿਲ੍ਹੇ ਨੂੰ ਘੇਰਾ ਪਾ ਲਿਆ ਅਤੇ ਸਖ਼ਤ ਲੜਾਈ ਮਗਰੋਂ ਕਿਲ੍ਹੇ ਤੇ ਕਬਜ਼ਾ ਕਰ ਲਿਆ। ਜਰਨੈਲ ਜ਼ੋਰਾਵਰ ਸਿੰਘ ਨੇ ਕਿਲ੍ਹੇ ਦੀ ਦੀਵਾਰ ਵਿਚ ਮਘੋਰਾ ਕਰਨ ਲਈ ਵੱਡੀਆਂ ਤੋਪਾਂ ਦੀ ਵਰਤੋਂ ਕੀਤੀ। ਕਿਲ੍ਹੇ ਵਿਚਲੀ ਤਿੱਬਤੀ ਫ਼ੌਜ ਅੰਤ ਨੂੰ ਆਪਣੀ ਖ਼ਤਰਨਾਕ ਹਾਲਤ ਦੇ ਥੱਲੇ ਅਤੇ ਆਪਣੀ ਕਮਜ਼ੋਰ ਪੁਜ਼ੀਸ਼ਨ ਨੂੰ ਸਮਝਦਿਆਂ ਹੋਇਆਂ ਦਾਰਪੁਨਸ਼ਾਲਾ ਦੀ ਅਗਵਾਈ ਹੇਠ ਕਿਲ੍ਹਾ ਛੱਡ ਕੇ ਰਾਤ ਦੇ ਅੰਧੇਰੇ ਵਿਚ ਲਹਾਸਾ ਵੱਲ ਨੂੰ ਭੱਜ ਨਿਕਲੀ।

## ਚੌਥੀ ਸਟੇਜ

**ਪੱਛਮੀ ਤਿੱਬਤ ਨੂੰ ਮਜ਼ਬੂਤ ਬਣਾਉਣਾ :** ਜਰਨੈਲ ਜ਼ੋਰਾਵਰ ਸਿੰਘ ਨੇ ਪੁਰਾਂਗ ਦੀ ਰਾਜਧਾਨੀ ਨੂੰ ਆਪਣੇ ਹੈਡਕੁਆਟਰ ਵਿਚ ਬਦਲ ਦਿੱਤਾ ਅਤੇ ਉਸ ਨੇ ਤਕਲਾਕੋਟ ਨੂੰ ਵੀ ਆਪਣੀਆਂ ਅਗਲੀਆਂ ਮੁਹਿੰਮਾਂ ਲਈ ਇਕ ਮਜ਼ਬੂਤ ਅੱਡੇ ਵਿਚ ਤਬਦੀਲ ਕਰ ਲਿਆ। ਤਕਲਾਕੋਟ ਦੇ ਸਾਹਮਣੇ ਘਾਘਰਾ ਨਦੀ ਦੇ ਖੱਬੇ ਕਿਨਾਰੇ ਤੇ ਕਾਰਨਾਲੀ ਦੇ ਸਥਾਨ ਉੱਤੇ

ਇਕ ਨਵਾਂ ਕਿਲ੍ਹਾ ਬਣਵਾਇਆ ਜਿਸ ਵਿਚ ਮਹਿਤਾ ਬਸਤੀ ਰਾਮ ਦੀ ਕਮਾਂਡ ਹੇਠ ਸੈਨਾ ਦਾ ਇਕ ਭਾਗ ਨੀਯਤ ਕਰ ਦਿੱਤਾ ਗਿਆ। ਤਕਲਾਕੋਟ ਪੁਰਾਂਗ ਵਿਚ ਮੌਸਮ ਦੇ ਹਿਸਾਬ ਨਾਲ ਇਕ ਬਹੁਤ ਸਿਹਤਅਫ਼ਜ਼ਾ ਸਥਾਨ ਸਮਝਿਆ ਜਾਂਦਾ ਹੈ। ਇਹ ਭਾਰਤ ਅਤੇ ਨੇਪਾਲ ਦੀਆਂ ਸਰਹੱਦਾ ਤੋਂ ਕੇਵਲ 15 ਮੀਲ ਦੇ ਫਾਸਲੇ ਉੱਤੇ ਪੱਛਮੀ ਤਿੱਬਤ ਦਾ ਇਕ ਛੋਟਾ ਜਿਹਾ ਮਸ਼ਹੂਰ ਕਸਬਾ ਹੈ। ਉਸ ਵੇਲੇ ਇਸ ਕਸਬੇ ਦੀ ਤਜਾਰਤੀ ਮਹਾਨਤਾ ਬੜੀ ਉੱਚੀ ਸੀ ਅਤੇ ਭਾਰਤ ਵੱਲੋਂ ਆਉਣ ਵਾਲੇ ਯਾਤਰੂਆਂ ਦਾ ਇਹ ਬੜਾ ਵੱਡਾ ਕੇਂਦਰ ਭੀ ਸੀ। ਪੱਛਮੀ ਤਿੱਬਤ ਦੇ ਸਾਰੇ ਹੀ ਇਲਾਕੇ ਜਰਨੈਲ ਜ਼ੋਰਾਵਰ ਸਿੰਘ ਦੇ ਕਬਜ਼ੇ ਹੇਠਾਂ ਆ ਗਏ ਸਨ। ਰੁਡੋਕ, ਕਰੀ, ਪੁਰਾਂਗ ਅਤੇ ਸਪਿਤੀ ਦੇ ਇਲਾਕੇ ਵੀ ਸਿੱਖ ਰਾਜ ਦਾ ਹਿੱਸਾ ਬਣ ਗਏ ਸਨ ਅਤੇ ਸਿੱਖ ਸਿਪਾਹੀਆ ਦੇ ਦਸਤਿਆਂ ਨੇ ਮਸ਼ਹੂਰ ਅਸਥਾਨ ਉੱਤੇ ਫੌਜੀ ਚੌਂਕੀਆਂ ਬਣਾ ਲਈਆਂ ਸਨ। ਜਰਨੈਲ ਜ਼ੋਰਾਵਰ ਸਿੰਘ ਨੇ ਆਪਣੀ ਫੌਜ ਦੇ ਵੱਡੇ ਹਿੱਸੇ ਨੂੰ ਨਵੀਂ ਤਰਤੀਬ ਦੇ ਕੇ ਹੇਠ ਲਿਖੇ ਮਸ਼ਹੂਰ ਅਸਥਾਨਾਂ ਉੱਤੇ ਫੌਜੀ ਦਸਤੇ ਸਥਾਪਤ ਕਰ ਦਿੱਤੇ ਤਾਂ ਜੋ ਉਹ ਤਿੱਬਤੀਆਂ ਤੋਂ ਜਿੱਤੇ ਹੋਏ ਇਲਾਕੇ ਵਿਚ ਅਮਨ ਤੇ ਸ਼ਾਂਤੀ ਰਖ ਸਕਣ ਅਤੇ ਉਨ੍ਹਾਂ ਦੇ ਸਾਰੇ ਜੁਆਬੀ ਹਮਲਿਆਂ ਦਾ ਮੂੰਹ ਤੋੜ ਜੁਆਬ ਦੇ ਸਕਣ।

(ੳ) ਕਰਥੋਂਗ ਦਾ ਕਿਲ੍ਹਾ......................ਵਜ਼ੀਰ ਇਟਤਬਾਰਾ

(ਅ) ਰੁਡੋਕ ..........................ਟੋਂਡੁਪ

(ੲ) ਤਕਲਾਕੋਟ..................ਮਹਿਤਾ ਬਸਤੀ ਰਾਮ

(ਸ) ਗੜਭੀਜੰਗ..................ਨੋਨੋਸਨਮ

(ਹ) ਸਪਿਤੀ...........................ਕਰਤਖਸ਼ਾ ਦੇ ਰਾਜਾ ਰਹੀਮ ਖ਼ਾਂ
ਅਤੇ ਉਸ ਦੇ ਜਵਾਈ ਚਿਸ਼ੋਟ ਦੇ ਗ਼ੁਲਾਮ ਖ਼ਾਂ।

(ਕ) ਮਾਨਸਰੋਵਰ ਤੇ ਕੈਲਾਸ਼ ਦਾ ਇਲਾਕਾ.....................ਮਗਨਾਂ

ਇਸ ਤਰ੍ਹਾਂ ਸੰਨ 1841 ਵਿਚ ਜੂਨ ਮਹੀਨੇ ਦੇ ਖ਼ਤਮ ਹੋਣ ਤਕ ਜਰਨੈਲ ਜ਼ੋਰਾਵਰ ਸਿੰਘ ਨੇ ਸਿੰਧ ਤਿੱਬਤ, ਲਾਹੁਲੀ ਅਤੇ ਲਦਾਖੀ ਵਾਦੀਆਂ ਤਕ ਆਪਣਾ ਕਬਜ਼ਾ ਪੂਰਨ ਤੌਰ ਤੇ ਕਰ ਲਿਆ ਸੀ।

**ਇਸ ਜਿੱਤ ਵੱਲ ਅੰਗ੍ਰੇਜ਼ਾਂ ਦਾ ਪ੍ਰਤੀਕਰਮ :** ਪੱਛਮੀ ਤਿੱਬਤ ਤੇ ਕਬਜ਼ਾ ਹੋਣ ਨਾਲ ਸਿੱਖ ਰਾਜ ਦੀਆਂ ਸਰਹੱਦਾ ਹੁਣ ਹਿਮਾਲੀਆ ਪਹਾੜ ਦੇ ਪਾਰ ਤਿੱਬਤੀ ਇਲਾਕੇ ਦੇ ਵਿਚ ਦੀ ਹੋ ਕੇ, ਹੁਣ ਅੰਗ੍ਰੇਜ਼ਾਂ ਦੇ ਕਬਜ਼ੇ ਵਾਲੇ ਕਮਾਉਂ ਦੇ ਜ਼ਿਲ੍ਹੇ ਅਤੇ ਨੇਪਾਲ ਦੇ ਸੁਤੰਤਰ ਰਾਜ ਨਾਲ ਜਾ ਟਕਰਾਈਆਂ ਸਨ। ਸਿੱਖ ਰਾਜ ਦੀ ਇਸ ਮਹਾਨ ਤੇ ਕਠਿਨ ਜਿੱਤ ਨੇ ਅੰਗ੍ਰੇਜ਼ਾਂ ਦੇ ਦਿਲਾਂ ਵਿਚ ਇਕ ਬਹੁਤ ਵੱਡਾ ਖ਼ਤਰਾ ਪੈਦਾ ਕਰ ਦਿੱਤਾ। ਉਹ ਸਿੱਖਾਂ ਦੀਆਂ ਮੱਧ-ਏਸ਼ੀਆ ਦੀਆਂ ਜਿੱਤਾਂ ਤੋਂ ਬਹੁਤ ਹੀ ਘਬਰਾ ਗਏ ਕਿਉਂਕਿ ਸਿੱਖ ਹੁਣ ਇਕ ਅੰਤਰ ਰਾਸ਼ਟਰੀ ਤਾਕਤ ਬਣ ਗਏ ਸਨ ਅਤੇ ਅੰਗ੍ਰੇਜ਼ ਸਮਝਦੇ ਸਨ ਕਿ ਹੁਣ ਇਨ੍ਹਾਂ ਦੇ ਰੂਸ ਨਾਲ ਸਿੱਧੇ ਤੁਅਲਕ ਬਣ ਸਕਦੇ ਸਨ ਅਤੇ ਉਹ ਦੋਵੇਂ ਮਿਲ ਕੇ ਉਨ੍ਹਾਂ ਦੀ ਭਾਰਤ ਉੱਤੇ ਹਕੂਮਤ ਦੇ ਪੈਰ ਹਿਲਾ ਸਕਦੇ ਸਨ। ਸਿੱਖਾਂ ਦੇ ਪੱਛਮੀ ਤਿੱਬਤ

ਦੇ ਕਬਜ਼ੇ ਮਗਰੋਂ ਉਨ੍ਹਾਂ ਦੀ ਤਜ਼ਾਰਤ ਬਿਲਕੁਲ ਬੰਦ ਹੋ ਗਈ। ਇਸ ਉੱਤੇ ਉਹ ਬੜੇ ਦੁਖੀ ਸਨ।

ਅੰਗ੍ਰੇਜ਼ਾਂ ਨੇ ਸਿੱਖਾਂ ਦੀ ਵਧ ਰਹੀ ਤਾਕਤ ਅਤੇ ਹਿਮਾਲੀਆ ਦੇ ਪਿਛਲੇ ਪਾਸਿਓਂ ਦੀ ਨੇਪਾਲ ਸਰਕਾਰ ਨਾਲ ਵੀ ਵਧ ਰਹੇ ਸੰਬੰਧਾਂ ਅਤੇ ਮੇਲ ਮਿਲਾਪ ਨੂੰ ਇਕ ਖ਼ਤਰਨਾਕ ਗੱਲ ਸਮਝਿਆ ਅਤੇ ਦਿਲ ਹੀ ਦਿਲ ਵਿਚ ਉਹ ਬਹੁਤ ਪਰੇਸ਼ਾਨ ਸਨ। ਉਨ੍ਹੀਂ ਹੀ ਦਿਨੀਂ ਨੇਪਾਲ ਦੇ ਸ਼ਾਹੀ ਖ਼ਾਨਦਾਨ ਅਤੇ ਮਹਾਰਾਜਾ ਸ਼ੇਰ ਸਿੰਘ ਦੇ ਦਰਮਿਆਨ ਤੁਅਲਕਾਤ ਬੇਹਤਰ ਬਣਾਉਣ ਲਈ ਨੇਪਾਲ ਤੋਂ ਇਕ ਦੂਤ ਸਿੱਖ ਦਰਬਾਰ ਵਿਚ ਆਇਆ ਹੋਇਆ ਸੀ ਅਤੇ ਉਸ ਦੇ ਰਾਹੀਂ ਨੇਪਾਲ ਸਰਕਾਰ ਅਤੇ ਲਾਹੌਰ ਦਰਬਾਰ ਵਿਚਕਾਰ ਅੰਗ੍ਰੇਜ਼ਾਂ ਨੂੰ ਭਾਰਤ ਵਿਚੋਂ ਕੱਢਣ ਲਈ ਸਾਂਝੇ ਮਨਸੂਬਿਆਂ ਤੇ ਵਿਚਾਰਾਂ ਸ਼ੁਰੂ ਹੋ ਗਈਆਂ। ਇਨ੍ਹਾਂ ਸਾਜ਼ਸ਼ਾਂ ਬਾਰੇ ਅੰਗ੍ਰੇਜ਼ ਬਹੁਤ ਦੁਖੀ ਹੋ ਰਹੇ ਸਨ। ਲਾਹੌਰ ਦੇ ਮੰਤਰੀ ਸੁਚੇਤ ਸਿੰਘ ਅਤੇ ਸੰਧਾਂਵਾਲੀਏ ਸਰਦਾਰਾਂ ਦੀਆਂ ਨੇਪਾਲੀ ਦਰਬਾਰ ਨਾਲ ਇਨ੍ਹਾਂ ਸਾਜ਼ਸ਼ਾਂ ਦੀ ਪੂਰਤੀ ਲਈ ਕਈ ਗੱਲਾਂ ਬਾਤਾਂ ਵੀ ਹੋ ਚੁੱਕੀਆਂ ਸਨ। ਅੰਗ੍ਰੇਜ਼ ਪੂਰਬ ਦੀਆਂ ਦੋ ਮਹਾਨ ਲੜਾਕੂ ਤੇ ਬਹਾਦਰ ਕੌਮਾਂ, ਸਿੱਖਾਂ ਅਤੇ ਗੋਰਖਿਆਂ ਨੂੰ ਇਕੱਠੇ ਹੋ ਕੇ ਉਨ੍ਹਾਂ ਦੇ ਬਰਖ਼ਿਲਾਫ਼ ਸਾਜ਼ਸ਼ ਕਰਨ ਨੂੰ ਪਸੰਦ ਨਹੀਂ ਕਰਦੇ ਸਨ। ਨੇਪਾਲ ਸਰਕਾਰ ਨੇ ਕੌਮਾਂਤਰੀ ਮਸਲਿਆਂ ਉੱਤੇ ਆਪਸ ਵਿਚ ਡੂੰਘੇ ਸੰਬੰਧ ਪੈਦਾ ਕਰਨ ਲਈ ਜਰਨੈਲ ਜ਼ੋਰਾਵਰ ਸਿੰਘ ਕੋਲ ਇਕ ਰਾਜਦੂਤ ਪੱਛਮੀ ਤਿੱਬਤ ਵਿਚ ਭੇਜਿਆ। ਜਰਨੈਲ ਜ਼ੋਰਾਵਰ ਸਿੰਘ ਨੇ ਨੇਪਾਲੀ ਦੂਤਾਂ ਦਾ ਸਵਾਗਤ ਅਤੇ ਆਦਰ ਤਾਂ ਬਹੁਤ ਕੀਤਾ ਪਰ ਰਾਜਾ ਗੁਲਾਬ ਸਿੰਘ ਅਤੇ ਸਿੱਖ ਦਰਬਾਰ ਦੀ ਆਗਿਆ ਤੋਂ ਬਗ਼ੈਰ ਨੇਪਾਲ ਨਾਲ ਸਿੱਧੇ ਅਤੇ ਡੂੰਘੇ ਸੰਬੰਧ ਪੈਦਾ ਕਰਨਾ ਉਸ ਨੇ ਸਿਆਣਪ ਨਾ ਸਮਝੀ, ਕਿਉਂ ਜੋ ਉਹ ਅੰਗ੍ਰੇਜ਼ ਦੇ ਭਾਰਤ ਵਿਚ ਰਹਿਣ ਵਾਲੇ ਅਧਿਕਾਰੀਆਂ ਨੂੰ ਸਪੱਸ਼ਟ ਤੌਰ ਤੇ ਇਹ ਨਹੀਂ ਸੀ ਦਰਸਾਉਣਾ ਚਾਹੁੰਦਾ ਕਿ ਉਸ ਦਾ ਮਾਲਕ ਰਾਜਾ ਗੁਲਾਬ ਸਿੰਘ ਸਿੱਖਾਂ ਨਾਲ ਮਿਲ ਕੇ ਅੰਗ੍ਰੇਜ਼ਾਂ ਦੇ ਖ਼ਿਲਾਫ਼ ਕੋਈ ਸਾਜ਼ਸ਼ ਖੜ੍ਹੀ ਕਰਨਾ ਚਾਹੁੰਦਾ ਸੀ। ਅੰਗ੍ਰੇਜ਼ਾਂ ਦੀ ਵੀ ਉਸ ਵੇਲੇ ਚੀਨ ਦੇ ਨਾਲ ਲੜਾਈ ਛਿੜੀ ਹੋਈ ਸੀ। ਅੰਗ੍ਰੇਜ਼ਾਂ ਨੇ ਇਹ ਸੋਚਿਆ ਕਿ ਸਿੱਖਾਂ ਦੀ ਪੱਛਮੀ ਤਿੱਬਤ ਦੀ ਜਿੱਤ ਅੰਗ੍ਰੇਜ਼ਾਂ ਲਈ ਹੋਰ ਵਾਧੂ ਔਕੜਾਂ ਪੈਦਾ ਕਰ ਸਕਦੀ ਹੈ। ਜਰਨੈਲ ਜ਼ੋਰਾਵਰ ਸਿੰਘ ਨੇ ਭੋਟੀਆਂ ਅਤੇ ਤਿੱਬਤ ਦੇ ਵਪਾਰੀਆਂ ਨੂੰ ਭੀ ਮਜਬੂਰ ਕੀਤਾ ਕਿ ਉਹ ਲਿਪੂ ਲੇਖੂ (Lipu Lekhu) ਦੱਰੇ ਦੇ ਪੁਰਾਣੇ ਰਸਤੇ ਨੂੰ ਛੱਡ ਕੇ ਆਪਣੀ ਤਿਜ਼ਾਰਤ ਸਪਿਤੀ ਅਤੇ ਲਦਾਖ ਦੇ ਰਸਤੇ ਪੰਜਾਬ ਨਾਲ ਕਰਨ। ਇਸ ਉੱਤੇ ਵਪਾਰੀ ਲੋਕ ਬਹੁਤ ਦੁਖੀ ਹੋਏ। ਵਪਾਰੀਆਂ ਨੇ ਆਪਣੀ ਸ਼ਿਕਾਇਤ ਕਮਾਉਂ ਪਹਾੜੀਆਂ ਦੇ ਅੰਗ੍ਰੇਜ਼ੀ ਕਮਿਸ਼ਨਰ ਮਿਸਟਰ ਟਰੇਬਵਿਲ ਨੂੰ ਦੱਸੀ। ਉਹ ਕਾਲਾ ਪਾਣੀ ਤਕ ਆਪਣੀ ਫ਼ੌਜ ਲੈ ਕੇ ਆਇਆ ਅਤੇ ਜ਼ੋਰਾਵਰ ਸਿੰਘ ਪਾਸ ਇਸ ਤਜ਼ਾਰਤ ਦਾ ਅੰਗ੍ਰੇਜ਼ੀ ਇਲਾਕੇ ਨਾਲ ਬੰਦ ਹੋ ਜਾਣ ਦਾ ਅਤੇ ਵਪਾਰੀਆਂ ਦੇ ਨਵੇਂ ਰਸਤੇ ਰਾਹੀਂ ਤਜ਼ਾਰਤ ਦੇ ਹੁਕਮ ਉੱਤੇ ਬਹੁ[ਤ] ਹੀ ਰੋਸ ਪ੍ਰਗਟ ਕੀਤਾ। ਇਸ ਉੱਤੇ ਜਰਨੈਲ ਨੇ ਲਿਪੂ ਲੇਖੂ ਦੱਰੇ ਦੇ ਰਾਹੀਂ ਅੰਗ੍ਰੇਜ਼ੀ ਇਲਾਕੇ ਨਾਲ ਤਿੱਬਤੀ ਤਜ਼ਾਰਤ ਨੂੰ ਦੋਬਾਰਾ ਖੁਲਵਾ ਲਿਆ ਅਤੇ ਵਪਾਰੀਆਂ

ਤਜ਼ਾਰਤ ਦੇ ਰਸਤੇ ਆਪਣੀ ਮਰਜ਼ੀ ਨਾਲ ਵਰਤਣ ਦੀ ਆਗਿਆ ਦੇ ਦਿੱਤੀ। ਅੰਗ੍ਰੇਜ਼ਾਂ ਨੇ ਫਿਰ ਵੀ ਅਨੁਭਵ ਕੀਤਾ ਕਿ ਜਦ ਤਕ ਸਿੱਖ ਪੱਛਮੀ ਤਿੱਬਤ ਤੇ ਕਾਬਜ਼ ਹਨ ਉਹ ਜਦ ਵੀ ਚਾਹੁਣਗੇ ਇਸ ਵਪਾਰ ਨੂੰ ਰੋਕ ਦੇਣਗੇ।

ਕਨਿੰਘਮ ਦਾ ਇਹ ਕਥਨ ਹੈ ਕਿ ਸਪਿਤੀ ਉੱਤੇ ਚਸ਼ੋਟ ਦਾ ਮੁਸਲਮਾਨ ਰਾਜਾ ਰਹੀਮ ਖ਼ਾਂ ਜੋ ਉਥੇ ਗਵਰਨਰ ਲਾਇਆ ਗਿਆ ਸੀ ਇਕ ਬੜਾ ਕੱਟੜ ਅਤੇ ਫਿਰਕਾ ਪਰਸਤ ਮੁਸਲਮਾਨ ਸੀ। ਉਸ ਨੇ ਅਤੇ ਉਸ ਦੇ ਜਵਾਈ ਗੁਲਾਮ ਖ਼ਾਂ ਨੇ ਰਲ ਕੇ ਬੋਧੀ ਮੱਠਾਂ ਨੂੰ ਲੁੱਟਿਆ ਅਤੇ ਮੁਸਲਮਾਨ ਸਿਪਾਹੀਆਂ ਨੇ ਬੜੇ ਕਟੜਪੁਣੇ ਅਤੇ ਨਫਰਤ ਨਾਲ ਬੋਧੀ ਮੂਰਤੀਆਂ ਨੂੰ ਤੋੜਿਆ ਅਤੇ ਉਥੋਂ ਦਾ ਸਾਰਾ ਸੋਨਾ ਚਾਂਦੀ ਲੁੱਟ ਪੁੱਟ ਕੇ ਆਪਣੇ ਕਮਾਂਡਰ ਲਈ ਜਮ੍ਹਾਂ ਕਰ ਲਿਆ ਅਤੇ ਬੁੱਧ ਦੀਆਂ ਪਵਿੱਤਰ ਮੂਰਤੀਆਂ ਅਤੇ ਧਾਰਮਿਕ ਪੁਸਤਕਾਂ ਨੂੰ ਮੁਸਲਮਾਨਾਂ ਨੇ ਬੜੀ ਬੇਰਹਿਮੀ ਨਾਲ ਤੋੜਿਆ ਅਤੇ ਸਾੜਿਆ। ਉਨ੍ਹਾਂ ਨੇ ਬਗ਼ੈਰ ਕਿਸੇ ਲਿਹਾਜ ਦੇ ਸਾਰੇ ਮੰਦਰ ਤਬਾਹ ਕਰ ਦਿੱਤੇ। ਪਰ ਕਰਤਾ ਨੂੰ ਇਸ ਲੁੱਟ ਮਾਰ ਬਾਰੇ ਕੋਈ ਹੋਰ ਸੱਚਾ, ਸਪੱਸ਼ਟ ਅਤੇ ਠੋਸ ਸਬੂਤ ਨਹੀਂ ਮਿਲਦਾ। ਇਸ ਇਲਾਕੇ ਦੇ ਲੋਕਾਂ ਪਾਸੋਂ ਵੀ ਕਨਿੰਘਮ ਦੀ ਇਸ ਘੜੀ ਹੋਈ ਕਹਾਣੀ ਦਾ ਕੋਈ ਸਬੂਤ ਨਹੀਂ ਪ੍ਰਾਪਤ ਹੋਇਆ। ਲਦਾਖ ਵਿਚ ਰਹਿਣ ਵਾਲੇ ਮੁਸਲਮਾਨ ਬਿਲਕੁਲ ਕੱਟੜ ਨਹੀਂ ਸਨ। ਉਹ ਇਸਲਾਮ ਨੂੰ ਮੰਨਦੇ ਤਾਂ ਹਨ ਪਰ ਉਨ੍ਹਾਂ ਦੇ ਗੁਆਂਢੀ ਬੋਧੀਆਂ ਨਾਲ ਬਹੁਤ ਚੰਗੇ ਸੰਬੰਧ ਹਨ। ਉਨ੍ਹਾਂ ਦੇ ਰਸਮੋਂ ਰਿਵਾਜ ਵੀ ਬੋਧੀਆਂ ਵਾਲੇ ਹੀ ਹਨ। ਉਨ੍ਹਾਂ ਦੀਆਂ ਆਪਸ ਵਿਚ ਸ਼ਾਦੀਆਂ ਵੀ ਅੱਜ ਤਕ ਹੁੰਦੀਆਂ ਹਨ। ਕਈ ਘਰਾਂ ਵਿਚ ਮਾਂ ਬਾਪ ਲੜਕੇ ਲੜਕੀਆਂ ਵੱਖਰੇ ਵੱਖਰੇ ਮਜ਼ਹਬ ਨੂੰ ਅਪਣਾਉਂਦੇ ਹਨ। ਇਸ ਲਈ ਇਸ ਕਹਾਣੀ ਤੇ ਵਿਸ਼ਵਾਸ ਨਹੀਂ ਕੀਤਾ ਜਾ ਸਕਦਾ। ਇਹ ਕਿਹਾ ਜਾ ਸਕਦਾ ਹੈ ਕਿ ਕਨਿੰਘਮ ਨੇ ਇਹ ਮਨਘੜਤ ਕਹਾਣੀ ਬੋਧੀਆਂ ਅਤੇ ਮੁਸਲਮਾਨਾਂ ਦੇ ਸੰਬੰਧ ਵਿਗਾੜਨ ਲਈ ਘੜੀ ਸੀ।

**ਅੰਗ੍ਰੇਜ਼ਾਂ ਦੀ ਦਖ਼ਲ ਅੰਦਾਜ਼ੀ :** ਸੰਨ 1841 ਦੇ ਅੰਤ ਤਕ ਅੰਗ੍ਰੇਜ਼ਾਂ ਨੇ ਮੁਤਾਬਰ ਸਿੰਘ, ਜੋ ਕਿ ਸਿੱਖ ਦਰਬਾਰ ਵਿਚ ਨੇਪਾਲ ਦਾ ਦੂਤ ਸੀ, ਨੂੰ ਇਕ ਡੂੰਘੀ ਸਾਜ਼ਿਸ਼ ਦੇ ਰਾਹੀਂ ਆਪਣੇ ਨਾਲ ਮਿਲਾ ਲਿਆ ਅਤੇ ਨੇਪਾਲ ਦੀ ਗੱਦੀ ਦੇ ਦਾਅਵੇਦਾਰ ਬਣਨ ਲਈ ਸਹਾਇਤਾ ਦੇਣ ਦਾ ਕੌਲ ਕੀਤਾ। ਉਸ ਨੂੰ ਲਾਹੌਰ ਦਾ ਸਿੱਖ ਦਰਬਾਰ ਛੱਡਣ ਲਈ ਕਿਹਾ ਗਿਆ ਅਤੇ ਇਸ ਤਰ੍ਹਾਂ ਅੰਗ੍ਰੇਜ਼ ਸਿੱਖਾਂ ਅਤੇ ਨੇਪਾਲੀਆਂ ਵਿਚ ਗਲਤ-ਫਹਿਮੀ ਪੈਦਾ ਕਰਨ ਵਿਚ ਸਫਲ ਹੋ ਗਏ। ਇਸੇ ਹੀ ਦੌਰਾਨ ਅੰਗ੍ਰੇਜ਼ਾਂ ਨੇ ਨੇਪਾਲ ਨਾਲ ਆਪਣੇ ਭੇਦ ਭਾਵ ਵੀ ਖ਼ਤਮ ਕਰ ਲਏ ਅਤੇ ਉਨ੍ਹਾਂ ਨੇ ਗੋਰਖਿਆਂ ਨੂੰ ਵੀ ਜਰਨੈਲ ਜ਼ੋਰਾਵਰ ਸਿੰਘ ਦੀ ਪੱਛਮੀ ਤਿੱਬਤ ਦੀ ਜਿੱਤ ਦੇ ਵਿਰੁੱਧ ਉਕਸਾਉਣ ਦੀ ਕੋਸ਼ਿਸ਼ ਕੀਤੀ। ਉਨ੍ਹਾਂ ਨੇ ਨੇਪਾਲੀਆਂ ਨੂੰ ਇਹ ਜ਼ਾਹਰ ਕਰਨ ਦੀ ਕੋਸ਼ਿਸ਼ ਕੀਤੀ ਕਿ ਸਿੱਖਾਂ ਦੀ ਇਹ ਜਿੱਤ ਨੇਪਾਲ ਦੀ ਆਜ਼ਾਦੀ ਲਈ ਭੀ ਖ਼ਤਰਨਾਕ ਸਾਬਤ ਹੋਵੇਗੀ। ਆਖ਼ਰਕਾਰ ਮੁਤਾਬਰ ਸਿੰਘ ਪਾਸੋਂ ਸਿੱਖਾਂ ਸੰਬੰਧੀ ਸਾਰੇ ਭੇਦ ਲੈ ਕੇ ਅੰਗ੍ਰੇਜ਼ਾਂ ਨੇ ਉਸ ਨਾਲ ਭੀ ਧੋਖਾ ਕੀਤਾ ਅਤੇ ਉਨ੍ਹਾਂ ਨੇ ਉਸ ਦਾ ਸਾਥ ਤਿਆਗ ਦਿੱਤਾ। ਨੇਪਾਲ ਦੀ ਗੱਦੀ ਤੇ ਉਸ ਦੇ ਹੱਕ ਦੀ ਬਾਬਤ ਕੀਤੇ ਹੋਏ ਵਚਨਾਂ ਤੋਂ ਭੀ ਮੁੱਕਰ ਗਏ। ਇਸ ਤਰ੍ਹਾਂ ਅੰਗ੍ਰੇਜ਼ਾਂ ਨੇ ਉਸ

ਨੂੰ ਇਕ ਮਾਮੂਲੀ ਜਿਹੀ ਪੈਨਸ਼ਨ ਦੇ ਕੇ ਗਲੋਂ ਲਾਹ ਦਿੱਤਾ ਅਤੇ ਉਸ ਦੀ ਪੋਜ਼ੀਸ਼ਨ ਸਿੱਖਾਂ ਅਤੇ ਨੇਪਾਲੀਆਂ ਵਿਚ ਹਮੇਸ਼ਾ ਲਈ ਖ਼ਤਮ ਕਰ ਦਿੱਤੀ। ਉਨ੍ਹੀਂ ਦਿਨੀਂ ਮੌਜੂਦਾ ਉੱਤਰ ਪ੍ਰਦੇਸ਼ ਦੇ ਰਾਜ ਪ੍ਰਮੁਖ ਮਿਸਟਰ ਕਨਿੰਘਮ ਸਨ। ਉਨ੍ਹਾਂ ਨੇ ਜੁਲਾਈ 1841 ਨੂੰ ਤਕਲਾਕੋਟ ਵਿਚ ਜਰਨੈਲ ਜ਼ੋਰਾਵਰ ਸਿੰਘ ਕੋਲ ਆਪਣਾ ਨਿੱਜੀ ਦੂਤ ਭੇਜਿਆ। ਮਿਸਟਰ ਕਨਿੰਘਮ ਨੇ ਜਰਨੈਲ ਨੂੰ ਅੰਗ੍ਰੇਜ਼ਾਂ ਤੇ ਸਿੱਖਾਂ ਦੇ ਸਾਂਝੇ ਲਾਭ ਅਤੇ ਹਿੱਤਾਂ ਦੇ ਸਵਾਲ ਤੇ ਗੱਲ-ਬਾਤ ਕਰਨ ਲਈ ਆਪਣੇ ਕੁਝ ਉੱਚ ਅਧਿਕਾਰੀਆਂ ਨੂੰ ਅੰਗ੍ਰੇਜ਼ੀ ਇਲਾਕੇ ਵਿਚੋਂ ਲਿਪੂ ਲੇਖੂ ਦੱਰੇ ਦੇ ਪਾਰ ਭੇਜਣ ਲਈ ਪ੍ਰਾਰਥਨਾ ਕੀਤੀ। ਜਰਨੈਲ ਜ਼ੋਰਾਵਰ ਸਿੰਘ ਨੇ ਉਨ੍ਹਾਂ ਦੇ ਇਸ ਸੁਝਾਓ ਨੂੰ ਪ੍ਰਵਾਨ ਕਰ ਲਿਆ ਅਤੇ ਮਹਿਤਾ ਬਸਤੀ ਰਾਮ ਤੇ ਜਮਾਂਦਰ ਕਾਲਾ ਰਾਮ ਨੂੰ ਉਨ੍ਹਾਂ ਨੂੰ ਮਿਲਣ ਲਈ ਅਤੇ ਗੱਲ-ਬਾਤ ਕਰਨ ਲਈ ਕਮਾਓਂ ਦੀ ਸੀਮਾ ਦੇ ਅੰਦਰ ਲਿਪੂ ਲੇਖੂ ਦੇ ਦੱਰੇ ਪਾਰ ਭੇਜਿਆ। ਇਸ ਮੀਟਿੰਗ ਵਿਚ ਮਿਸਟਰ ਕਨਿੰਘਮ ਨੇ ਜ਼ੋਰਾਵਰ ਸਿੰਘ ਨੂੰ ਇਹ ਸੁਨੇਹਾ ਭੇਜਿਆ ਕਿ ਮੱਧ ਤਿੱਬਤ ਵੱਲ ਉਸ ਸਮੇਂ ਹੋਰ ਧਾਵਾ ਬੋਲਣਾ ਜਾਂ ਹੋਰ ਅੱਗੇ ਵਧਣਾ ਸਿੱਖਾਂ ਲਈ ਖ਼ਤਰਨਾਕ ਸਾਬਤ ਹੋਵੇਗਾ ਕਿਉਂਕਿ :—

(ੳ) ਉਸ ਦੇ ਲਦਾਖ ਦੇ ਸਪਲਾਈ ਦੇ ਅੱਡੇ ਬਹੁਤ ਪਿੱਛੇ ਰਹਿ ਗਏ ਸਨ ਅਤੇ ਜਿਉਂ ਜਿਉਂ ਉਹ ਅੱਗੇ ਵਧੇਗਾ ਉਨ੍ਹਾਂ ਦਾ ਫ਼ਾਸਲਾ ਹੋਰ ਵੀ ਵਧਦਾ ਜਾਵੇਗਾ। ਚੂੰਕਿ ਪੱਛਮੀ ਤਿੱਬਤ ਵਿਚ ਕੋਈ ਖ਼ੁਰਾਕ ਦਾ ਜ਼ਖੀਰਾ ਜਾਂ ਗੋਲੇ ਬਾਰੂਦ ਬਨਾਉਣ ਲਈ ਕੋਈ ਸਾਧਨ ਨਹੀਂ ਸਨ; ਇਸ ਲਈ ਉਸ ਨੂੰ ਆਪਣੀਆਂ ਅਗਲੀਆਂ ਮੁਹਿੰਮਾਂ ਲਈ ਸਭ ਕੁਝ ਲਦਾਖ ਤੋਂ ਮੰਗਵਾਣਾ ਪਵੇਗਾ। ਫ਼ਾਸਲਾ ਜਿਆਦਾ ਹੋਣ ਕਰਕੇ ਇਸ ਲੰਬੀ ਸਪਲਾਈ ਲਾਈਨ ਦਾ ਟੁੱਟ ਜਾਣਾ ਉਸ ਦੀ ਮੱਧ ਤਿੱਬਤ ਦੀ ਮੁਹਿੰਮ ਲਈ ਬਹੁਤ ਖ਼ਤਰਨਾਕ ਹੋ ਜਾਵੇਗਾ।

(ਅ) ਸਰਦੀਆਂ ਜਲਦੀ ਹੀ ਸ਼ੁਰੂ ਹੋਣ ਵਾਲੀਆਂ ਸਨ ਅਤੇ ਇਸ ਮੌਸਮ ਵਿਚ ਕੋਈ ਵੱਡੀ ਮੁਹਿੰਮ ਇਨ੍ਹਾਂ ਇਲਾਕਿਆਂ ਵਿਚ ਕਾਮਯਾਬ ਨਹੀਂ ਹੋ ਸਕੇਗੀ। ਇਸ ਲਈ ਜਰਨੈਲ ਨੂੰ ਸਰਦੀਆਂ ਵਿਚ ਆਰਾਮ ਕਰਨਾ ਚਾਹੀਦਾ ਸੀ ਅਤੇ ਜੇਕਰ ਲਾਹੌਰ ਦਰਬਾਰ ਨੂੰ ਅੱਗੇ ਹੋਰ ਵਧ ਕੇ ਤਿੱਬਤ ਵਿਚ ਜਿੱਤਾਂ ਪ੍ਰਾਪਤ ਕਰਨ ਦੀ ਕੋਈ ਇੱਛਾ ਹੋਈ ਤਾਂ ਉਸ ਨੂੰ ਅਗਲੀਆਂ ਗਰਮੀਆਂ ਵਿਚ ਉਹ ਆਪ ਹੀ ਦੋਬਾਰਾ ਫਿਰ ਅੱਗੇ ਵਧਣ ਲਈ ਹੁਕਮ ਭੇਜ ਦੇਣਗੇ। ਜਰਨੈਲ ਨੂੰ ਇਹ ਪੂਰੀ ਤਰ੍ਹਾਂ ਪਤਾ ਸੀ ਕਿ ਇਹ ਸੁਝਾਓ ਰਾਜਾ ਗੁਲਾਬ ਸਿੰਘ ਦੇ ਅੰਦਰੂਨੀ ਸਹਾਇਕਾਂ ਵੱਲੋਂ ਸਨ। ਆਖ਼ਿਰ ਕਾਰ ਉਹ ਰਾਜਾ ਗੁਲਾਬ ਸਿੰਘ ਦਾ ਸਿੱਖ ਦਰਬਾਰ ਨਾਲੋਂ ਜ਼ਿਆਦਾ ਵਫ਼ਾਦਾਰ ਸੀ। ਇਸ ਲਈ ਉਸ ਨੇ ਉਸ ਸਾਲ ਮੱਧ-ਤਿੱਬਤ ਦੀ ਮੁਹਿੰਮ ਦੀਆਂ ਸਾਰੀਆਂ ਤਿਆਰੀਆਂ ਛੱਡ ਦਿੱਤੀਆਂ। ਉਸ ਨੇ ਸਰਦੀਆਂ ਦੇ ਮੌਸਮ ਲਈ ਪੱਛਮੀ ਤਿੱਬਤ ਵਿਚ ਆਪਣੀ ਫ਼ੌਜ ਨੂੰ ਸਰਦੀਆਂ ਦਾ ਕੈਂਪ ਤਿਆਰ ਕਰਨ ਲਈ ਹੁਕਮ ਦਿੱਤਾ। ਅੰਗ੍ਰੇਜ਼ਾਂ ਦੀ ਇਹ ਸਲਾਹ ਉਸ ਨੂੰ ਬਹੁਤ ਮਹਿੰਗੀ ਪਈ। ਉਨ੍ਹਾਂ ਦਾ ਸੁਝਾਓ ਮੰਨਣ ਨਾਲ ਉਸ ਨੂੰ ਆਪਣੀ ਜਾਨ ਵੀ ਦੇਣੀ ਪਈ। ਉਸ ਦੀ ਫ਼ੌਜ ਵੀ ਤਬਾਹ ਹੋ ਗਈ ਅਤੇ ਜਿਸ ਉੱਦੇਸ਼ ਨੂੰ ਮੁਖ ਰਖ ਕੇ ਉਸ ਨੇ ਤਿੱਬਤੀ ਮੁਹਿੰਮ ਸ਼ੁਰੂ ਕੀਤੀ ਸੀ, ਉਹ ਵੀ

ਖ਼ਤਮ ਹੋ ਗਿਆ। ਜੇ ਕਰ ਉਹ ਅੰਗ੍ਰੇਜ਼ਾਂ ਦੀ ਇਸ ਸਲਾਹ ਨੂੰ ਠੁਕਰਾ ਦੇਂਦਾ ਤਾਂ ਭਾਰਤ ਦਾ ਇਤਿਹਾਸ ਅੱਜ ਨਾਲੋਂ ਬਿਲਕੁਲ ਹੀ ਵੱਖਰਾ ਹੁੰਦਾ। ਭਾਰਤ ਦੀ ਅੰਗ੍ਰੇਜ਼ੀ ਸਰਕਾਰ ਨੇ ਲਾਹੌਰ ਵਿਚ ਮਹਾਰਾਜਾ ਸ਼ੇਰ ਸਿੰਘ ਉੱਤੇ ਵੀ ਆਪਣੇ ਰਾਜਦੂਤਾਂ ਦੇ ਰਾਹੀਂ ਬਹੁਤ ਜ਼ੋਰ ਪਾ ਕੇ ਇਹ ਮੰਨਵਾ ਲਿਆ ਕਿ ਸਿੱਖਾਂ ਦੀ ਫੌਜ ਨੂੰ ਨਾ ਕੇਵਲ ਮੱਧ ਤਿੱਬਤ ਦੀ ਅਗਲੀ ਮੁਹਿੰਮ ਦਾ ਖਿਆਲ ਹੀ ਛੱਡ ਦੇਣਾ ਚਾਹੀਦਾ ਹੈ ਸਗੋਂ ਕੁਝ ਸ਼ਰਤਾਂ ਉੱਤੇ ਪੱਛਮੀ ਤਿੱਬਤ ਦਾ ਜਿੱਤਿਆ ਹੋਇਆ ਇਲਾਕਾ ਵੀ ਖਾਲੀ ਕਰ ਦੇਣਾ ਚਾਹੀਦਾ ਹੈ। ਅੰਗ੍ਰੇਜ਼ਾਂ ਨੇ ਵਿਚ ਪੈ ਕੇ ਚੀਨੀਆਂ ਅਤੇ ਸਿੱਖਾਂ ਦੇ ਦਰਮਿਆਨ ਇਹ ਮੁਆਹਦਾ ਕਰਵਾ ਦਿੱਤਾ ਅਤੇ ਉਨ੍ਹਾਂ ਨ ਸਿੱਖਾ ਵਾਸਤੇ ਪੱਛਮੀ ਤਿੱਬਤ ਖਾਲੀ ਕਰਨ ਲਈ 10 ਦਸੰਬਰ 1841 ਦਾ ਦਿਨ ਵੀ ਨੀਯਤ ਕਰਵਾ ਦਿੱਤਾ। ਇਸ ਅਹਿਦਨਾਮੇ ਦੀ ਪੂਰਤੀ ਲਈ ਇਕ ਅੰਗ੍ਰੇਜ਼ੀ ਅਧਿਕਾਰੀ ਨੂੰ ਇਹ ਵੇਖਣ ਵਾਸਤੇ ਨਿਯੁਕਤ ਕੀਤਾ ਗਿਆ ਕਿ ਕੀ ਸਿੱਖਾਂ ਨੇ ਤਿੱਬਤ ਛੱਡ ਦਿੱਤਾ ਹੈ ਅਤੇ ਕੀ ਦਲਾਈ ਲਾਮਾ ਰਾਜ ਉਥੇ ਫਿਰ ਸਥਾਪਤ ਹੋ ਗਿਆ ਹੈ ਜਾਂ ਨਹੀਂ ? ਮਹਾਰਾਜਾ ਸ਼ੇਰ ਸਿੰਘ ਅਤੇ ਉਸ ਦੇ ਸਹਾਇਕ ਰਾਜੇ ਅੰਗ੍ਰੇਜ਼ਾਂ ਦੀ ਚਾਲ ਅਤੇ ਸਾਜ਼ਿਸ਼ ਦਾ ਸ਼ਿਕਾਰ ਹੋ ਗਏ। ਜਰਨੈਲ ਜ਼ੋਰਾਵਰ ਸਿੰਘ ਨੂੰ ਵਾਪਸ ਲਾਹੌਰ ਬੁਲਾ ਲਿਆ ਗਿਆ। ਪਰ ਇਸ ਤੋਂ ਪਹਿਲਾਂ ਕਿ ਉਸ ਨੂੰ ਪੱਛਮੀ ਤਿੱਬਤ ਖਾਲੀ ਕਰਨ ਦਾ ਹੁਕਮ ਪਹੁੰਚੇ ਜਾਂ ਉਹ ਉਸ ਦੀ ਪਾਲਣਾ ਕਰ ਸਕੇ, ਉਸ ਦੀ ਫ਼ੌਜ ਨੂੰ ਸਖ਼ਤ ਸਰਦੀ ਦੇ ਮੌਸਮ ਵਿਚ ਸਮੁੰਦਰੀ ਸਤਾਹ ਤੋਂ 15,000 ਫੁੱਟ ਦੀ ਉਚਾਈ ਉੱਤੇ ਲਹਾਸਾ ਤੋਂ ਆਈਆਂ ਬਹੁ ਗਿਣਤੀ ਦੀਆਂ ਵਧੀਆ ਚੀਨੀ ਤੇ ਤਿੱਬਤੀ ਫ਼ੌਜਾਂ, ਜਿਹੜੀਆਂ ਕਿ ਬਰਫ ਅਤੇ ਠੰਢ ਵਿਚ ਲੜਨ ਦੀਆਂ ਆਦੀ ਸਨ, ਨੇ ਅਚਾਨਕ ਘੇਰਾ ਪਾ ਲਿਆ। ਇਹ ਚੀਨੀਆਂ ਅਤੇ ਤਿੱਬਤੀਆਂ ਵੱਲੋਂ ਇਕ ਵੱਡਾ ਭਾਰੀ ਧਰੋਹ ਅਤੇ ਵਿਸ਼ਵਾਸ ਘਾਤ ਸੀ ਅਤੇ ਇਸ ਧਰੋਹ ਦੇ ਇਲਜ਼ਾਮ ਤੋਂ ਅੰਗ੍ਰੇਜ਼ ਸਰਕਾਰ ਵੀ ਬਰੀ ਨਹੀਂ ਕੀਤੀ ਜਾ ਸਕਦੀ।

**ਤਿੱਬਤ ਵਿਚ ਸਿੱਖ ਫ਼ੌਜ ਦੀ ਗੰਭੀਰ ਹਾਲਤ :** ਜੇ ਜਰਨੈਲ ਜ਼ੋਰਾਵਰ ਸਿੰਘ ਨੇ ਮਿਸਟਰ ਕਨਿੰਘਮ ਦੀ ਸਲਾਹ ਨਾ ਮੰਨੀ ਹੁੰਦੀ ਅਤੇ 1841 ਦੀ ਜੁਲਾਈ ਵਿਚ ਲਹਾਸਾ ਵਲ ਧਾਵਾ ਬੋਲਣ ਤੋਂ ਨਾ ਰੁਕਿਆ ਹੁੰਦਾ, ਤਾਂ ਉਹ ਠੰਢ ਪੈਣ ਤੋਂ ਪਹਿਲਾਂ ਹੀ ਲਹਾਸਾ ਉੱਤੇ ਕਬਜ਼ਾ ਕਰ ਸਕਦਾ ਸੀ। ਤਿੱਬਤ ਦੀ ਸਰਕਾਰ ਉਸ ਅੱਗੇ ਹਥਿਆਰ ਸੁੱਟ ਦੇਂਦੀ ਅਤੇ ਉਸ ਨਾਲ ਸੁਲਾਹ ਕਰਨ ਲਈ ਉਸ ਦੀਆਂ ਹੀ ਸ਼ਰਤਾਂ ਉੱਤੇ ਉਸ ਦੇ ਪੈਰ ਤੇ ਢਹਿ ਪੈਂਦੀ। ਉਸ ਨੇ ਬੜੀ ਸਖ਼ਤ ਗਲਤੀ ਕੀਤੀ, ਜਦੋਂ ਕਿ ਸਖ਼ਤ ਠੰਢ ਵਿਚ ਦੁਸ਼ਮਣ ਦੇ ਇਲਾਕੇ ਵਿਚ ਬੈਠ ਕੇ ਲਹਾਸਾ ਦੀ ਮੁਹਿੰਮ ਅਗਲੇ ਸਾਲ ਉੱਤੇ ਮੁਲਤਵੀ ਕਰ ਦਿੱਤੀ। ਆਪਣੇ ਪੈਰੀਂ ਆਪ ਹੀ ਕੁਹਾੜਾ ਮਾਰ ਲਿਆ। ਸਿੱਖ ਫ਼ੌਜਾਂ ਇਹੋ ਜਿਹੀ ਸਖ਼ਤ ਸਰਦੀ ਵਿਚ ਲੜਨ ਦੀਆਂ ਆਦੀ ਨਹੀਂ ਸਨ ਅਤੇ ਨਾ ਹੀ ਉਨ੍ਹਾਂ ਥਾਵਾਂ ਤੇ ਕੋਈ ਕਿਸੇ ਕਿਸਮ ਦੀ ਰਸਦ ਹੀ ਮਿਲ ਸਕਦੀ ਸੀ। ਉਥੋਂ ਦੇ ਤੰਬੂਆਂ ਅਤੇ ਕਮਰਿਆਂ ਵਿਚ ਰਹਿਣ ਲਈ ਭੀ ਅੰਗੀਠੀਆਂ ਗਰਮ ਰਖਣ ਦੀ ਜ਼ਰੂਰਤ ਪੈਂਦੀ ਸੀ। ਪਰ ਉਨ੍ਹਾਂ ਪਾਸ ਕੋਈ ਬਾਲਣ ਦੇ ਸਾਧਨ ਵੀ ਨਹੀਂ ਸਨ। ਇਹ ਮਹਾਨ ਸ਼ਕਤੀਸ਼ਾਲੀ ਬਹਾਦਰਾਂ ਦੀ ਫੌਜ ਮੌਤ ਦੇ ਮੂੰਹ ਵਿਚ ਜਾਣ ਬੁਝ ਕੇ ਮੂਰਖਤਾ ਤੇ ਅਣਗਹਿਲੀ ਨਾਲ ਧਕੇਲ ਦਿੱਤੀ ਗਈ ਜਿਥੋਂ

ਬਚ ਕੇ ਨਿਕਲਣ ਦੀ ਕੋਈ ਭੀ ਆਸ ਨਹੀਂ ਸੀ ਕੀਤੀ ਜਾ ਸਕਦੀ। ਖ਼ਾਲਸਾ ਫ਼ੌਜ ਇਸ ਕਿਸਮ ਦੀ ਸਖ਼ਤ ਠੰਢ ਵਿਚ ਕੰਮ ਕਰਨ ਦੀ ਆਦੀ ਨਹੀਂ ਸੀ। ਜਰਨੈਲ ਜ਼ੋਰਾਵਰ ਸਿੰਘ ਨੇ ਇਸ ਘੋਰ ਠੰਢ ਦੇ ਸਮੇਂ ਆਪਣੀ ਫ਼ੌਜ ਨੂੰ ਇਕ ਜਗਾਹ ਇਕੱਠੀ ਕਰਨ ਦਾ ਫ਼ੈਸਲਾ ਕੀਤਾ ਅਤੇ ਇਸ ਫ਼ੌਜ ਦੀ ਕਮਾਂਡ ਮਹਿਤਾ ਬਸਤੀ ਰਾਮ ਨੂੰ ਸੌਂਪ ਦਿੱਤੀ। ਇਸ ਤੋਂ ਬਾਅਦ ਜਰਨੈਲ ਕੁਸ਼ਕ ਗੋਂਪਾ (Kushak Gonpa) ਦੀ ਤੀਰਥ ਯਾਤਰਾ ਲਈ ਚਲਿਆ ਗਿਆ। ਇਹ ਬੋਧੀ ਮੰਦਰ ਦਰਿਆ ਕਰਨਾਲੀ ਦੇ ਖੱਬੇ ਕੰਢੇ ਉੱਤੇ ਬਣਿਆ ਹੋਇਆ ਹੈ, ਅਤੇ ਉਸ ਦਾ ਫ਼ਾਸਲਾ ਤਕਲਾ ਕੋਟ ਤੋਂ ਕੇਵਲ 15 ਮੀਲ ਹੈ। ਦੋ ਤਿੰਨ ਹਫ਼ਤੇ ਉੱਥੇ ਠਹਿਰਨ ਤੋਂ ਬਾਅਦ ਜਰਨੈਲ ਤਕਲਾਕੋਟ ਨੂੰ ਵਾਪਸ ਆ ਗਿਆ। ਉੱਥੋਂ ਉਸ ਨੇ ਜਾਸੂਸਾਂ ਦੀਆਂ ਟੋਲੀਆਂ ਮਰੀਅਮ ਲਾ ਦੇ ਦੱਰੇ ਤਕ ਲਹਾਸਾ ਨੂੰ ਜਾਣ ਵਾਲੀ ਸੜਕ ਦੇ ਨਾਲ ਨਾਲ ਭੇਜੀਆਂ। ਇਹ ਗੁਰਲਾ ਮੰਧਾਟਾ (Gurla Mandhata) ਅਤੇ ਕੈਲਾਸ਼ ਦੇ ਵਿਚਕਾਰਲਾ ਦੱਰਾ 16ਵੀਂ ਸਦੀ ਦੇ ਮੁਗ਼ਲਾਂ ਦੇ ਤਿੱਬਤ ਦੇ ਹਮਲੇ ਤੋਂ ਬਾਅਦ, ਭਾਰਤ ਅਤੇ ਤਿੱਬਤ ਵਿਚਕਾਰ ਸਰਕਾਰੀ ਹੱਦ ਬੰਦੀ ਸਮਝਿਆ ਜਾਂਦਾ ਸੀ। ਇਨ੍ਹਾਂ ਟੋਲੀਆਂ ਨੇ ਤਿੱਬਤੀ ਸੈਨਾ ਦੀ ਕੋਈ ਹਰਕਤ ਜਾਂ ਜੁਆਬੀ ਕਾਰਵਾਈ ਲਈ ਕੋਈ ਤਿਆਰੀ ਨਾ ਵੇਖੀ। ਇਸੇ ਤਰ੍ਹਾਂ ਨੇਪਾਲ ਅਤੇ ਕਮਾਓਂ ਸੀਮਾਵਾਂ ਉੱਤੇ ਭੇਜੇ ਗਏ ਗਸ਼ਤੀ ਦਸਤਿਆਂ ਨੇ ਵੀ ਤਸੱਲੀ ਬਖ਼ਸ਼ ਸੂਚਨਾ ਦਿੱਤੀ ਕਿ ਦੁਸ਼ਮਣ ਦੀ ਫ਼ੌਜ ਕਿਤੇ ਵੀ ਨਜ਼ਰ ਨਹੀਂ ਆਉਂਦੀ। ਆਪਣੇ ਆਪ ਨੂੰ ਤਿੱਬਤੀਆਂ ਦੇ ਹਮਲੇ ਦੀ ਸੰਭਾਵਨਾ ਤੋਂ ਸੁਰਖਸ਼ਤ ਸਮਝ ਕੇ ਜ਼ੋਰਾਵਰ ਸਿੰਘ ਨੇ ਆਪਣਾ ਸਾਰਾ ਧਿਆਨ ਸੈਨਾ ਦੇ ਅੰਦਰਲੇ ਪ੍ਰਬੰਧ ਨੂੰ ਸੁਧਾਰਨ ਵਾਸਤੇ ਲਗਾ ਦਿੱਤਾ। ਪਰ ਦੁਸ਼ਮਣ ਦੀ ਉਸ ਨੂੰ ਠੀਕ ਫ਼ੌਜੀ ਗਿਣਤੀ, ਤਾਕਤ ਅਤੇ ਯੋਜਨਾਵਾਂ ਦਾ ਪਤਾ ਨਹੀਂ ਸੀ ਲਗਾ। ਜਰਨੈਲ ਜ਼ੋਰਾਵਰ ਸਿੰਘ ਨੂੰ ਆਉਣ ਵਾਲੀ ਸਰਦੀ ਦੇ ਮਹੀਨਿਆਂ ਦੇ ਦੌਰਾਨ ਤਿੱਬਤੀ ਫ਼ੌਜ ਵੱਲੋਂ ਹਮਲੇ ਦੀ ਜਾਂ ਹੋਰ ਕਿਸੇ ਕਿਸਮ ਦੀ ਬਗ਼ਾਵਤ ਆਦਿ ਦੀ ਕੋਈ ਆਸ ਨਹੀਂ ਸੀ।

ਜਰਨੈਲ ਜ਼ੋਰਾਵਰ ਸਿੰਘ ਤਿੱਬਤ ਦੇ ਸੈਨਿਕ ਇਤਿਹਾਸ ਨੂੰ ਭੁਲ ਚੁੱਕਾ ਸੀ। ਨਹੀਂ ਤਾਂ ਉਸ ਨੂੰ ਮਾਲੂਮ ਹੁੰਦਾ ਕਿ 300 ਸਾਲ ਪਹਿਲਾਂ ਏਸੇ ਕਿਸਮ ਦੇ ਹਾਲਾਤ ਵਿਚ ਏਸੇ ਹੀ ਜਗਾਹ ਤੇ ਮੁਗ਼ਲਾਂ ਦੀ ਸੈਨਾ ਜੋ ਕਿ ਮਿਰਜ਼ਾ ਹੈਦਰ ਗੋਰਗਾਨ ਦੀ ਅਗਵਾਈ ਹੇਠ ਤਿੱਬਤ ਉੱਤੇ ਹਮਲਾਆਵਰ ਹੋਈ ਸੀ, ਤਬਾਹ ਹੋ ਗਈ ਸੀ। ਜੇ ਕਰ ਉਸ ਨੇ ਮੁਗ਼ਲਾਂ ਦੇ ਦੁਖਾਂਤ ਕਾਂਡ ਤੋਂ ਕੋਈ ਸਬਕ ਸਿਖਿਆ ਹੁੰਦਾ ਤਾਂ ਤਿੱਬਤੀ ਸੈਨਾ ਦੀ ਤਾਕਤ ਅਤੇ ਸਰਦੀਆਂ ਵੇਲੇ ਉਨ੍ਹਾਂ ਦੇ ਯੁੱਧ ਕਰਨ ਦੀ ਸ਼ਕਤੀ ਦਾ ਗ਼ਲਤ ਅੰਦਾਜ਼ਾ ਨਾ ਲਗਾਉਂਦਾ। ਇਹੋ ਜਿਹੀ ਹੀ ਘਟਨਾ ਮਿਰਜ਼ਾ ਹੈਦਰ ਗੋਰਗਾਨ ਦੀਆਂ ਫ਼ੌਜਾਂ ਨਾਲ ਉਸ ਸਮੇਂ ਵਾਪਰੀ ਸੀ।

ਮਿਰਜ਼ਾ ਹੈਦਰ ਗੋਰਗਾਨ ਨੇ ਸੰਨ 1533 ਵਿਚ ਲਦਾਖ ਤੋਂ ਪੁਰਾਂਗ ਤੇ ਕਬਜ਼ਾ ਕੀਤਾ ਅਤੇ ਫਿਰ ਪੱਛਮੀ ਤਿੱਬਤ ਤੇ ਕਬਜ਼ਾ ਕਰ ਕੇ ਮੱਧ ਤਿੱਬਤ ਵਿਚ ਆਪਣੀ ਗ਼ਲਤ ਫ਼ੌਜੀ ਚਾਲ ਵਿਚ ਫਸ ਗਿਆ ਸੀ। ਘਾਹ ਤੇ ਪਾਣੀ ਦੀ ਘਾਟ ਹੋਣ ਕਰਕੇ ਮਿਰਜ਼ਾ ਹੈਦਰ ਦੀਆਂ ਫ਼ੌਜਾਂ ਦੇ ਘੋੜਿਆਂ ਅਤੇ ਖੱਚਰਾਂ ਦੀ ਬਹੁ ਸੰਖਿਆ ਮੱਧ-ਤਿੱਬਤ ਵਿਚ ਮਰ ਗਈ ਅਤੇ ਉਸ ਦੇ ਬਾਕੀ ਜਾਨਵਰਾਂ ਨੂੰ ਗਲਘੋਟੂ ਦੀ ਬੀਮਾਰੀ ਨੇ ਸਖ਼ਤ ਨੁਕਸਾਨ ਪਹੁੰਚਾਇਆ। ਉਸ ਦੀ

ਰਸਦ ਤੇ ਰਾਸ਼ਨ ਵੀ ਘਟ ਗਿਆ ਸੀ ਅਤੇ ਤਿੱਬਤ ਵਿਚ ਉਸ ਦੀਆਂ ਫ਼ੌਜਾਂ ਨੂੰ ਸਖ਼ਤ ਠੰਢ ਦਾ ਮੁਕਾਬਲਾ ਕਰਨ ਪਿਆ। ਉਸ ਦੇ ਹਜ਼ਾਰਾਂ ਹੀ ਸੈਨਿਕ ਠੰਢ ਨਾਲ ਮਰ ਗਏ ਅਤੇ ਹਜ਼ਾਰਾਂ ਦੇ ਬਰਫ਼ ਅਤੇ ਸਖ਼ਤ ਠੰਢ ਨਾਲ ਹੱਥ ਪੈਰ ਗਲ ਗਏ ਅਤੇ ਸਦਾ ਲਈ ਨਿਕਾਰਾ ਹੋ ਗਏ ਸਨ। ਫਿਰ ਵੀ ਉਸ ਨੇ ਕੁਝ ਬਚੀ-ਖੁਚੀ ਫ਼ੌਜ ਨੂੰ ਉਸ ਇਲਾਕੇ ਤੋਂ ਲਦਾਖ ਵੱਲ ਵਾਪਸ ਲਿਆਉਣ ਲਈ ਜਨਵਰੀ ਦੇ ਮਹੀਨੇ ਵਿਚ ਬੰਦੋਬਸਤ ਕਰ ਲਿਆ ਸੀ। ਹੁਣ ਸਰਦੀਆਂ ਸ਼ੁਰੂ ਹੋ ਚੁੱਕੀਆਂ ਸਨ ਅਤੇ ਜਰਨੈਲ ਜ਼ੋਰਾਵਰ ਸਿੰਘ ਲਈ ਮੱਧ-ਤਿੱਬਤ ਵਲ ਹੋਰ ਅੱਗੇ ਵਧਣਾ ਨਾ ਹੀ ਕੋਈ ਆਸਾਨ ਕੰਮ ਸੀ ਅਤੇ ਨਾ ਹੀ ਸਿਆਣਪ ਭਰਿਆ ਕਦਮ ਸਮਝਿਆ ਜਾ ਸਕਦਾ ਸੀ। ਜਰਨੈਲ ਜ਼ੋਰਾਵਰ ਸਿੰਘ ਨੇ ਸੈਨਾ ਦੀ ਇਕ ਛੋਟੀ ਟੁਕੜੀ ਨੂੰ ਸਰਦੀ ਦੇ ਮੌਸਮ ਦੇ ਦੌਰਾਨ ਵਿਚ ਪੁਰਾਂਗ ਰਖਣ ਦੀ ਯੋਜਨਾ ਬਣਾਈ। ਪਰ ਉਸ ਦੀ ਫ਼ੌਜ ਲਈ ਰਸਦ ਖ਼ਤਮ ਹੋ ਰਹੀ ਸੀ ਅਤੇ ਇਸ ਰਸਦ ਦੀ ਕਮੀ ਨੂੰ ਪੂਰਾ ਕਰਨ ਲਈ ਲਦਾਖ ਹੀ ਕੇਵਲ ਇਕ ਨਜ਼ਦੀਕ ਤੋਂ ਨਜ਼ਦੀਕ ਸਥਾਨ ਸੀ। ਪਰ ਲਦਾਖ ਅਤੇ ਪੱਛਮੀ ਤਿੱਬਤ ਦੇ ਵਿਚਕਾਰ ਸਪਲਾਈ ਲਾਈਨ ਬਹੁਤ ਲੰਬੀ ਹੋ ਗਈ ਸੀ, ਅਤੇ ਕੁਦਰਤੀ ਕਠਿਨਾਈਆਂ ਨਾਲ ਭਰੀ ਹੋਈ ਸੀ। ਸਰਦੀਆਂ ਦੇ ਇਨ੍ਹਾਂ ਮਹੀਨਿਆਂ ਵਿਚ ਆਵਾਜਾਈ ਦਾ ਪ੍ਰਬੰਧ ਕਰਨਾ ਬਹੁਤ ਮੁਸ਼ਕਲ ਸੀ। ਸਮੱਸਿਆ ਦਿਨ ਬਦਿਨ ਬੜੀ ਗੰਭੀਰ ਹੋ ਰਹੀ ਸੀ ਅਤੇ ਜਰਨੈਲ ਲਈ ਇਸ ਤਰਫ਼ ਆਪਣਾ ਨਿਜੀ ਖਿਆਲ ਦੇਣਾ ਬੜਾ ਹੀ ਜ਼ਰੂਰੀ ਸੀ। ਉਸ ਨੇ ਆਪਣੀਆਂ ਫ਼ੌਜਾਂ ਲਈ ਸਰਦੀਆਂ ਦੀ ਰਸਦ ਵਜੋਂ ਸਥਾਨਕ ਲੋਕਾਂ ਪਾਸੋਂ, ਬਕਰੀਆਂ ਅਤੇ ਕੁਝ ਮਿਕਦਾਰ ਵਿਚ ਜੌਂ ਭੀ ਇਕੱਠੇ ਕਰ ਲਏ ਸਨ। ਪਰ ਇਸ ਇਲਾਕੇ ਵਿਚ ਅੱਗ ਬਾਲਣ ਲਈ ਲੱਕੜੀ ਅਤੇ ਰਿਹਾਇਸ਼ੀ ਮਕਾਨਾਂ ਦੀ ਬੜੀ ਘਾਟ ਸੀ। ਇਸ ਲਈ ਉਹ ਇਕ ਛੋਟੀ ਜਿਹੀ ਸੈਨਾ ਦੀ ਟੁਕੜੀ ਵਾਸਤੇ ਹੀ ਇਸ ਇਲਾਕੇ ਵਿਚ ਸਰਦੀਆਂ ਦੀ ਰਿਹਾਇਸ਼ ਦਾ ਬੰਦੋਬਸਤ ਕਰ ਸਕਿਆ ਸੀ। ਇਨ੍ਹਾਂ ਹਾਲਤਾਂ ਵਿਚ ਸੰਭਵ ਪ੍ਰਬੰਧ ਕਰਨ ਤੋਂ ਬਾਅਦ ਉਹ ਅਕਤੂਬਰ ਦੇ ਅਖੀਰਲੇ ਹਫ਼ਤੇ ਮਾਨ ਸਰੋਵਰ ਰਾਹੀਂ ਲੇਹ ਨੂੰ ਚਲ ਪਿਆ। ਉਸ ਦੇ ਨਾਲ ਉਸ ਦੀ ਪਤਨੀ ਅਤੇ ਸੈਨਿਕਾਂ ਦੀ ਇਕ ਛੋਟੀ ਜਿਹੀ ਟੁਕੜੀ ਸੀ। ਉਸ ਨੇ ਪੱਛਮੀ ਤਿੱਬਤ ਵਾਲੀ ਆਪਣੀ ਫ਼ੌਜ ਵਿਚ ਹਾਜ਼ਰ ਰਹਿਣਾ ਠੀਕ ਨਾ ਸਮਝਿਆ ਕਿਉਂਕਿ ਉਸ ਨੇ ਅਗਲੇ ਸਾਲ ਦੀਆਂ ਮੱਧ ਤਿੱਬਤ ਦੀਆਂ ਫ਼ੌਜੀ ਮੁਹਿੰਮਾਂ ਲਈ ਸਰਗਰਮ ਤਿਆਰੀਆਂ ਕਰਨੀਆਂ ਸਨ ਅਤੇ ਸਿੱਖ ਦਰਬਾਰ ਕੋਲੋਂ ਲਹਾਸਾ ਦੇ ਵਿਰੁੱਧ ਅਗੇ ਕਾਰਵਾਈਆਂ ਕਰਨ ਲਈ ਨਵੇਂ ਹੁਕਮ ਲੈਣੇ ਸਨ। ਜਰਨੈਲ ਜ਼ੋਰਾਵਰ ਸਿੰਘ ਦੀ ਤਕਲਾਕੋਟ ਤੋਂ ਵਾਪਸੀ ਦੀ ਖ਼ਬਰ ਲਹਾਸਾ ਵਿਚ ਬੜੀ ਖ਼ੁਸ਼ੀ ਨਾਲ ਸੁਣੀ ਗਈ ਅਤੇ ਪੱਛਮੀ ਤਿੱਬਤ ਵਿਚ ਠਹਿਰੀਆਂ ਹੋਈਆਂ ਸਿੱਖ ਫ਼ੌਜਾਂ ਨੂੰ ਤਬਾਹ ਕਰਨ ਲਈ ਦਲਾਈਲਾਮਾ ਦੇ ਹੁਕਮ ਨਾਲ ਇਕ ਵੱਡੀ ਗਿਣਤੀ ਵਾਲੀ ਅਤੇ ਮਜ਼ਬੂਤ ਤਿੱਬਤੀ ਫ਼ੌਜ ਤਿੱਬਤ ਵਿਚ ਇਕੱਠੀ ਕੀਤੀ ਗਈ। ਤਿੱਬਤੀ ਸੈਨਾ ਦੀ ਸੰਖਿਆ 10,000 ਸੀ। ਇਸ ਦੀ ਗਿਣਤੀ ਇਕ ਤਾਂ ਪੱਛਮੀ ਤਿੱਬਤ ਵਿਚਲੀ ਜਰਨੈਲ ਜ਼ੋਰਾਵਰ ਸਿੰਘ ਦੀ ਫ਼ੌਜ ਨਾਲੋਂ ਤਿੰਨ ਗੁਣਾ ਉਂਝ ਹੀ ਜ਼ਿਆਦਾ ਸੀ ਅਤੇ ਦੂਸਰੇ ਖ਼ਾਲਸਾ ਫ਼ੌਜ ਵੱਖ ਵੱਖ ਥਾਵਾਂ ਵਿਚ ਵੰਡੀ ਹੋਈ ਸੀ ਅਤੇ ਇਹ ਫ਼ੌਜੀ ਦਸਤੇ ਜਮ੍ਹਾਂ ਹੋਈ ਤਿੱਬਤੀ ਫ਼ੌਜ ਦਾ ਇਕੱਠੇ ਹੋ ਕੇ ਮੁਕਾਬਲਾ

ਨਹੀਂ ਸਨ ਕਰ ਸਕਦੇ । ਠੰਢ ਦਾ ਮੌਸਮ ਤਿੱਬਤੀਆਂ ਲਈ ਬਹੁਤ ਹੀ ਸਹਾਇਕ ਸੀ ਕਿਉਂਕਿ ਉਹ ਸਖ਼ਤ ਠੰਢ ਸਹਾਰਨ ਦੇ ਆਦੀ ਸਨ । ਉਨ੍ਹਾਂ ਨੇ ਇਸ ਸਰਦੀ ਦਾ ਪੂਰਾ ਪੂਰਾ ਲਾਭ ਉਠਾਇਆ । ਮਹਿਤਾ ਬਸਤੀ ਰਾਮ ਅਤੇ ਹੋਰ ਸਿੱਖ, ਤਿੱਬਤੀਆਂ ਦੀ ਇਸ ਫ਼ੌਜ ਦੀ ਸ਼ਕਤੀ ਨੂੰ ਬਹੁਤ ਮਾਮੂਲੀ ਸਮਝਦੇ ਸਨ ਅਤੇ ਉਨ੍ਹਾਂ ਨੂੰ ਨਫ਼ਰਤ ਭਰੀ ਨਿਗਾਹ ਨਾਲ ਦੇਖਦੇ ਸਨ । ਉਨ੍ਹਾਂ ਦਾ ਇਹ ਖ਼ਿਆਲ ਸੀ ਕਿ ਤਿੱਬਤੀ ਇਸ ਠੰਢ ਵਿਚ ਉਨ੍ਹਾਂ ਦੇ ਵਿਰੁੱਧ ਕੋਈ ਭੀ ਕਾਰਵਾਈ ਨਹੀਂ ਕਰ ਸਕਣਗੇ । ਤਿੱਬਤੀਆਂ ਨੇ ਇਨਾਂ ਸਭ ਹਾਲਾਤਾਂ ਉੱਤੇ ਡੂੰਘੀ ਵਿਚਾਰ ਕੀਤੀ ਅਤੇ ਸਾਲ ਦੇ ਸਭ ਤੋਂ ਭੈੜੇ ਸਮੇਂ ਦਾ ਲਾਭ ਉਠਾਉਣ ਦਾ ਫ਼ੈਸਲਾ ਕੀਤਾ । ਦਸੰਬਰ ਵਿਚ ਆਕਰਮਣ ਕਰਨਾ ਉਨ੍ਹਾਂ ਲਈ ਬਹੁਤ ਹੀ ਲਾਭਕਾਰੀ ਸੀ ਕਿਉਂ ਜੋ ਡੋਗਰਾ ਫ਼ੌਜਾਂ ਸਖ਼ਤ ਠੰਢ ਵਿਚ ਮਕਾਨਾਂ ਦੇ ਅੰਦਰ ਸਿਰ ਛੁਪਾ ਕੇ ਬੈਠੀਆਂ ਹੋਈਆਂ ਸਨ ਅਤੇ ਉਨ੍ਹਾਂ ਵਾਸਤੇ ਲੜਾਈ ਲੜਨੀ ਬਹੁਤ ਹੀ ਮੁਸ਼ਕਿਲ ਸੀ । ਨਾ ਹੀ ਜਰਨੈਲ ਜ਼ੋਰਾਵਰ ਸਿੰਘ ਨੂੰ ਇਸ ਨਵੀਂ ਸਥਿਤੀ ਦੀ ਕੋਈ ਖ਼ਬਰ ਮਿਲੀ ਅਤੇ ਉਸ ਨੇ ਮਾਨ ਸਰੋਵਰ ਅਤੇ ਕੈਲਾਸ਼ ਦੀ ਤੀਰਥ ਯਾਤਰਾ ਕੀਤੀ ਅਤੇ ਫਿਰ ਉਹ ਲਦਾਖ ਵੱਲ ਨੂੰ ਵਾਪਸ ਚਲਾ ਪਿਆ । ਅਜੇ ਉਹ ਕੁਝ ਹੀ ਪੜਾ ਲੇਹ ਵੱਲ ਨੂੰ ਗਿਆ ਸੀ ਕਿ ਨਵੰਬਰ ਵਿਚ ਦੂਤਾਂ ਰਾਹੀਂ ਉਸ ਨੂੰ ਇਹ ਸੂਚਨਾ ਮਿਲੀ ਕਿ ਤਿੱਬਤੀ ਫ਼ੌਜ ਹਮਲਾ ਆਵਰਾਂ ਨੂੰ ਤਿੱਬਤੀ ਭੂਮੀ ਵਿਚੋਂ ਕੱਢਣ ਅਤੇ ਤਬਾਹ ਕਰਨ ਲਈ ਮੱਧ ਤਿੱਬਤ ਤੋਂ ਪੁਰਾਂਗ ਵੱਲ ਚਲ ਪਈ ਅਤੇ ਕੁਝ ਫ਼ੌਜ ਨੇ ਕਾਰਥੌਂਗ ਦੇ ਕਿਲ੍ਹੇ ਨੂੰ ਘੇਰਾ ਪਾ ਲਿਆ ਸੀ । ਜਰਨੈਲ ਆਪਣੀਆਂ ਭੂਤ ਦੀਆਂ ਲਗਾਤਾਰ ਜਿੱਤਾਂ ਤੋਂ ਹੁਣ ਮਗਰੂਰ ਹੋ ਚੁੱਕਾ ਸੀ ਅਤੇ ਉਸ ਨੇ ਸ਼ਾਇਦ ਇਹ ਸੋਚਣਾ ਸ਼ੁਰੂ ਕਰ ਦਿੱਤਾ ਸੀ ਕਿ ਉਹ ਇਕ ਅਜਿੱਤ ਹਸਤੀ ਹੈ । ਉਹ ਖ਼ਤਰੇ ਤੋਂ ਅਵੇਸਲਾ ਹੋ ਗਿਆ ਸੀ । ਉਸ ਨੇ ਤਿੱਬਤੀਆਂ ਦੀ ਫ਼ੌਜੀ ਤਾਕਤ ਅਤੇ ਉਨ੍ਹਾਂ ਦੇ ਕਮਾਂਡਰਾਂ ਦੇ ਮਜ਼ਬੂਤ ਇਰਾਦਿਆਂ ਦਾ ਗ਼ਲਤ ਅੰਦਾਜ਼ਾ ਲਗਾਇਆ । ਉਹ ਜੋਸ਼ ਵਿਚ ਆ ਗਿਆ ਅਤੇ ਉਸ ਨੇ ਸਿਰਫ਼ 300 ਸਿਪਾਹੀਆਂ ਦੀ ਇਕ ਫ਼ੌਜ ਨੋਨੋਸਨਮ ਦੀ ਅਗਵਾਈ ਹੇਠ ਵਜ਼ੀਰ ਇਤਬਾਰਾ ਦੀ ਫ਼ੌਜ ਦੀ ਸਹਾਇਤਾ ਕਰਨ ਵਜੋਂ ਕਾਰਥੌਂਗ ਦੇ ਕਿਲ੍ਹੇ ਵੱਲ ਕੁਮਕ ਦੀ ਸ਼ਕਲ ਵਿਚ ਭੇਜੀ, ਜਿਸ ਦੇ ਆਲੇ-ਦਵਾਲੇ ਤਿੱਬਤੀਆਂ ਨੇ ਘੇਰਾ ਪਾਇਆ ਹੋਇਆ ਸੀ । ਉਸ ਵੇਲੇ ਹੀ ਉਸ ਨੇ ਆਪਣੀ ਪਤਨੀ ਨੂੰ ਲਦਾਖ ਭੇਜ ਦਿੱਤਾ । ਨੋਨੋਸਨਮ ਬਹੁਤ ਜਲਦੀ ਹੀ ਹਾਰ ਖਾ ਕੇ ਵਾਪਸ ਜਰਨੈਲ ਪਾਸ ਮੁੜ ਆਇਆ ਅਤੇ ਉਸ ਨੇ ਆਪਣੀ ਤੇ ਕਾਰਥੌਂਗ ਦੇ ਕਿਲ੍ਹੇ ਦੀ ਫ਼ੌਜ ਦੀ, ਤਿੱਬਤੀ ਫ਼ੌਜ ਹੱਥੋਂ ਤਬਾਹੀ ਦੀ ਦੁਖਾਂਤ ਕਹਾਣੀ ਉਸ ਨੂੰ ਦਸੀ । ਕਾਰਥੌਂਗ ਦੀ ਲੜਾਈ ਤੋਂ ਉਹ ਇਕੱਲਾ ਹੀ ਮਸਾਂ ਜਾਨ ਬਚਾ ਕੇ ਨਿਕਲ ਸਕਿਆ ਸੀ, ਬਾਕੀ ਕਿਲ੍ਹੇ ਦੀ ਸਾਰੀ ਫ਼ੌਜ ਜਾਂ ਤਾਂ ਤਿੱਬਤੀਆਂ ਹਥੋਂ ਮਾਰੀ ਗਈ ਜਾਂ ਉਨ੍ਹਾਂ ਨੂੰ ਬੰਦੀ ਬਣਾ ਲਿਆ ਸੀ । ਜਰਨੈਲ ਨੇ 19 ਨਵੰਬਰ 1841 ਨੂੰ ਤਿੱਬਤੀਆਂ ਦੀ ਵਧ ਰਹੀ ਸੈਨਾਂ ਨੂੰ ਰੋਕਣ ਵਾਸਤੇ 600 ਜਵਾਨਾਂ ਦੀ ਇਕ ਹੋਰ ਕੁਮਕ ਕਾਰਬੌਂਗ ਵੱਲ ਭੇਜੀ ਅਤੇ ਆਪ ਉਹ ਖ਼ੁਦ 20 ਨਵੰਬਰ ਨੂੰ ਆਪਣੀ ਬਚੀ ਹੋਈ ਸੈਨਾ ਨੂੰ ਨਾਲ ਲੈ ਕੇ ਜਿਸ ਦੇ ਕੇਵਲ 300 ਜਵਾਨ ਸਨ ਤਿੱਬਤੀਆਂ ਦੀ ਫ਼ੌਜ ਦਾ ਮੁਕਾਬਲਾ ਕਰਨ ਲਈ ਕਰਬੌਂਗ ਵੱਲ ਚੜ੍ਹਾਈ ਕਰ ਦਿੱਤੀ । ਦੂਸਰੇ 600 ਜਵਾਨਾਂ

ਦੀ ਕੁਮਕ ਜਿਹੜੀ ਕਿ ਨੋਨੋਸਨਮ ਗੁਲਾਮ ਖ਼ਾਂ, ਰੂਪਾ ਅਤੇ ਸਿਗਾਰਾ ਦੀ ਅਗਵਾਈ ਹੇਠ ਤਿੱਬਤੀਆਂ ਨਾਲ ਲੜਨ ਲਈ ਭੇਜੀ ਗਈ ਸੀ, ਉਹ ਵੀ ਲੜਾਈ ਵਿਚ ਤਬਾਹ ਹੋ ਗਈ ਜਿਸ ਤਰ੍ਹਾਂ ਕਿ ਇਕ ਹਫਤਾ ਪਹਿਲਾਂ 300 ਜਵਾਨਾਂ ਦੀ ਪਹਿਲੀ ਟੁਕੜੀ ਹੋਈ ਸੀ। ਉਨ੍ਹਾਂ ਵਿਚੋਂ ਬਹੁਤ ਸਾਰੇ ਜਵਾਨ ਮਾਰੇ ਗਏ। ਨੋਨੋਸਨਮ ਅਤੇ ਗੁਲਾਮ ਖ਼ਾਂ ਨੂੰ ਦੁਸ਼ਮਣਾਂ ਨੇ ਕੈਦੀ ਬਣਾ ਲਿਆ।

**ਟੋਇਓ (Toyo) ਵੱਲ ਚੜ੍ਹਾਈ :** ਜਰਨੈਲ ਨੂੰ ਲਦਾਖ ਦੀ ਸੀਮਾਂ ਤੋਂ ਹੁਣ ਬਹੁਤ ਗੰਭੀਰ ਹਾਲਾਤ ਵਿਚ ਪੱਛਮੀ ਤਿੱਬਤ ਨੂੰ ਵਾਪਸ ਮੁੜਨਾ ਪਿਆ। ਸਖਤ ਸਰਦੀ ਅਤੇ ਠੰਢੀਆਂ ਹਵਾਵਾਂ ਵਿਚ ਵੀ ਉਸ ਨੇ ਆਪਣੀਆਂ ਫੌਜਾਂ ਦਾ ਲੰਬਾ ਕੂਚ ਜਾਰੀ ਰਖਿਆ। ਹਰ ਦਿਨ ਦੇ ਕੂਚ ਦੇ ਅੰਤ ਉੱਤੇ ਉਸ ਨੂੰ ਖੁਲ੍ਹੇ ਮੈਦਾਨਾਂ ਵਿਚ ਤੇਜ਼ ਹਵਾ ਅਤੇ ਬਰਫ਼ਾਨੀ ਠੰਢ ਵਿਚ ਕੈਂਪ ਲਗਾਉਣਾ ਪੈਂਦਾ ਸੀ ਜਿਥੇ ਕਿ ਉਨ੍ਹਾਂ ਨੂੰ ਠੰਢੀ ਹਵਾ ਦੇ ਝੌਂਕਿਆਂ ਤੋਂ ਬਚਾਓ ਲਈ ਕੋਈ ਸਿਰ ਲੁਕਾਵਾ ਨਹੀਂ ਸੀ ਮਿਲਦਾ ਅਤੇ ਨਾ ਹੀ ਅੱਗ ਬਾਲ ਕੇ ਗਰਮ ਹੋਣ ਲਈ ਲਕੜਾਂ ਹੀ ਮਿਲਦੀਆਂ ਸਨ। ਜਵਾਨਾਂ ਕੋਲ ਕੋਈ ਤੰਬੂ ਵੀ ਨਹੀਂ ਸੀ ਅਤੇ ਨਾ ਹੀ ਏਧਰ ਕੋਈ ਘਰ ਹੀ ਸਨ, ਜਿਸ ਵਿਚ ਜਾ ਕੇ ਉਹ ਬਿਸ਼ਰਾਮ ਕਰ ਸਕਦੇ। ਉਸ ਇਲਾਕੇ ਦੀ ਤੇਜ਼ ਤੂਫ਼ਾਨੀ ਹਵਾ ਦੇ ਝਖੜ ਵਿਚ ਜਰਨੈਲ ਵਾਸਤੇ ਵੀ ਤੰਬੂ ਲਾਉਣਾ ਮੁਸ਼ਕਿਲ ਹੋ ਗਿਆ ਸੀ। ਉਹ ਵੀ ਜਵਾਨਾਂ ਦੇ ਨਾਲ ਹੀ ਤਕਲੀਫ਼ਾਂ ਦਾ ਸਾਹਮਣਾ ਕਰ ਰਿਹਾ ਸੀ।

ਬਦ-ਕਿਸਮਤ ਜਵਾਨ, ਗੁੜ, ਕੱਚਾ ਆਟਾ, ਚਾਹ ਅਤੇ ਕੱਚਾ ਮਾਸ ਹੀ ਖਾ ਕੇ ਗੁਜ਼ਾਰਾ ਕਰਦੇ ਸਨ ਕਿਉਂਕਿ ਇਹੋ ਜਿਹੀਆਂ ਤੇਜ਼ ਹਵਾਵਾਂ ਤੇ ਝਖੜ ਵਿਚ ਅਤੇ ਲੱਕੜ ਦੀ ਅਣਹੋਂਦ ਕਰ ਕੇ ਖਾਣਾ ਪਕਾਉਣ ਵਾਸਤੇ ਅੱਗ ਵੀ ਨਹੀਂ ਸੀ ਬਲ ਸਕਦੀ। ਉਹ ਸਾਰੇ ਸਫਰ ਵਿਚ ਦਿਨ ਵਿਚ ਸਿਰਫ ਇਕ ਦਫਾ ਹੀ ਰੋਟੀ ਖਾਂਦੇ ਸਨ। ਕੱਚਾ ਰਾਸ਼ਨ ਅਤੇ ਮਾਸ ਠੀਕ ਨਾ ਪੱਕਣ ਕਰਕੇ ਉਸ ਦੀ ਫ਼ੌਜ ਵਿਚ ਮਰੋੜਾ ਦੀ ਭਿਆਨਕ ਬੀਮਾਰੀ ਫੈਲ ਗਈ ਕਿਉਂਕਿ ਉਹ ਇਸ ਤਰ੍ਹਾਂ ਦੇ ਭੋਜਨ ਖਾਣ ਦੇ ਆਦੀ ਨਹੀਂ ਸਨ ਅਤੇ ਸਾਧਾਰਨ ਤੌਰ ਤੇ ਇਹੋ ਜਿਹੀ ਖੁਰਾਕ ਉੱਤੇ ਨਿਰਬਾਹ ਭੀ ਨਹੀਂ ਸਨ ਕਰ ਸਕਦੇ। ਚਾਵਲ, ਰੋਟੀਆਂ ਅਤੇ ਸਬਜ਼ੀਆਂ ਉਨ੍ਹਾਂ ਦੀ ਸਿਹਤ ਕਾਇਮ ਰਖਣ ਲਈ ਬਹੁਤ ਜ਼ਰੂਰੀ ਸਨ ਪਰ ਇਹ ਉਥੇ ਕਿਤੇ ਵੀ ਨਹੀਂ ਸਨ ਮਿਲਦੀਆਂ। ਇਸ ਉਚਾਈ ਤੇ ਚਾਵਲ ਵੀ ਚੰਗੀ ਤਰ੍ਹਾਂ ਉਬਾਲੇ ਨਹੀਂ ਸੀ ਜਾ ਸਕਦੇ। ਉਥੇ ਬ ਲਣ ਲਈ ਲੱਕੜ ਦੀ ਵੀ ਘਾਟ ਸੀ। ਜਵਾਨਾਂ ਨੂੰ ਚਾਵਲ ਖਾਣੇ ਛੱਡਣੇ ਪਏ ਕਿਉਂਕਿ ਕੱਚੇ ਚਾਵਲ ਸਿਹਤ ਤੇ ਬੁਰਾ ਅਸਰ ਪਾਉਂਦੇ ਸਨ। ਬਾਲਣ ਦੀ ਘਾਟ ਦੇ ਕਾਰਨ ਰੋਟੀਆਂ ਵੀ ਚੰਗੀ ਤਰ੍ਹਾਂ ਨਹੀਂ ਸਨ ਪੱਕ ਸਕਦੀਆਂ। ਸੈਨਿਕ ਹਰ ਤਰ੍ਹਾਂ ਦੀ ਠੰਢ, ਬੀਮਾਰੀ, ਗਰਮ ਕਪੜਿਆਂ ਦੀ ਕਮੀ ਅਤੇ ਲੜਾਈ ਦੀਆਂ ਸਭ ਬੇਅਰਾਮੀਆਂ ਨੂੰ ਤਾਂ ਸਹਿਨ ਕਰ ਸਕਦੇ ਸਨ ਪਰੰਤੂ ਪੀਣ ਦੇ ਪਾਣੀ ਅਤੇ ਖ਼ੁਰਾਕ ਦੀ ਘਾਟ ਨੇ ਉਨ੍ਹਾਂ ਦੀ ਸਿਹਤ ਅਤੇ ਲੜਨ ਦੀ ਸ਼ਕਤੀ ਅਤੇ ਹੌਸਲੇ ਉੱਤੇ ਬਹੁਤ ਬੁਰਾ ਅਸਰ ਪਾਇਆ।

**ਟੋਇਓ ਦੀ ਲੜਾਈ :** ਜਰਨੈਲ ਜ਼ੋਰਾਵਰ ਸਿੰਘ ਦੁਸ਼ਮਣ ਨਾਲ ਆਹਮੋ ਸਾਹਮਣੇ

ਮੁਕਾਬਲਾ ਕਰਨ ਲਈ 10 ਦਸੰਬਰ 1841 ਨੂੰ ਟੋਇਓ ਪਹੁੰਚਿਆ ਜੋ ਕਿ ਕਾਰਥੰਗ ਅਤੇ ਤਕਲਾਕੋਟ ਦੇ ਵਿਚਕਾਰ ਇਕ ਛੋਟਾ ਜਿਹਾ ਪਿੰਡ ਸੀ। ਜਰਨੈਲ ਜ਼ੋਰਾਵਰ ਸਿੰਘ ਨੇ ਸਭ ਕਠਿਨਾਈਆਂ ਪਰ੍ਹੇ ਸੁੱਟ ਦਿੱਤੀਆਂ ਅਤੇ ਬੜੇ ਭਰੋਸੇ ਨਾਲ ਦੁਸ਼ਮਣ ਤੇ ਹਮਲਾ ਕਰਕੇ ਲੜਾਈ ਵਿਚ ਜੁਟ ਗਿਆ। ਲੜਾਈ ਤਿੰਨ ਦਿਨ ਜਾਰੀ ਰਹੀ ਅਤੇ ਤੀਸਰੇ ਦਿਨ ਵੀ ਜਰਨੈਲ ਬਹੁਤ ਹੀ ਜੋਸ਼ ਵਿਚ ਸੀ। ਉਸ ਦਾ ਹੌਸਲਾ ਬਹੁਤ ਉੱਚਾ ਸੀ ਅਤੇ ਅੰਤਮ ਹਮਲੇ ਲਈ ਉਸ ਨੇ ਆਪ ਹੀ ਕਮਾਂਡ ਸੰਭਾਲ ਲਈ। ਤਿੱਬਤ ਦੀਆਂ ਫ਼ੌਜਾਂ ਮੈਦਾਨ ਨੂੰ ਛੱਡਕੇ ਦੌੜਨ ਵਾਲੀਆਂ ਹੀ ਸਨ ਕਿ ਜਰਨੈਲ ਜੋਸ਼ ਵਿਚ ਆ ਕੇ ਆਪ ਖ਼ੁਦ ਆਪਣੀਆਂ ਫ਼ੌਜਾਂ ਦੀ ਅਗਵਾਈ ਵਾਸਤੇ ਯੁੱਧ ਵਿਚ ਆ ਕੁੱਦਿਆ। ਬਦਕਿਸਮਤੀ ਨਾਲ ਉਸ ਦੇ ਸੱਜੇ ਪੱਟ ਤੇ ਗੋਲੀ ਲੱਗੀ ਅਤੇ ਉਹ ਘੋੜੇ ਤੋਂ ਡਿਗ ਪਿਆ। ਇਸ ਦੁਰਘਟਨਾ ਨੇ ਉਸ ਦੀ ਜਿੱਤ ਨੂੰ ਹਾਰ ਵਿਚ ਤਬਦੀਲ ਕਰ ਦਿੱਤਾ। ਇਸ ਨਾਲ ਦੁਸ਼ਮਣ ਦੇ ਹੌਸਲੇ ਵਧ ਗਏ ਅਤੇ ਸਿੱਖ ਫ਼ੌਜ ਦੇ ਹੌਸਲੇ ਟੁੱਟ ਗਏ। ਫਿਰ ਹੱਥੋ ਹੱਥੀ ਲੜਾਈ ਸ਼ੁਰੂ ਹੋ ਪਈ। ਦੁਸ਼ਮਣ ਨੇ ਜਲਦੀ ਹੀ ਜਰਨੈਲ ਨੂੰ ਘੇਰਾ ਪਾ ਲਿਆ ਪਰ ਜਰਨੈਲ ਤਲਵਾਰ ਚਲਾਉਣ ਵਿਚ ਇਤਨਾ ਨਿਪੁੰਨ ਸੀ ਕਿ ਜਿੰਨਾ ਚਿਰ ਤਕ ਉਹ ਜੀਉਂਦਾ ਰਿਹਾ ਕਿਸੇ ਤਿੱਬਤੀ ਨੂੰ ਵੀ ਉਸ ਦੇ ਲਾਗੇ ਜਾਣ ਦਾ ਹੌਂਸਲਾ ਨਾ ਪਿਆ। ਦੁਸ਼ਮਣਾਂ ਦੀ ਫ਼ੌਜ ਵਿਚੋਂ ਕਿਸੇ ਇਕ ਸਿਪਾਹੀ ਨੇ ਉਸ ਦੇ ਪਿੱਛੋਂ ਦੀ ਹੋ ਕੇ ਉਸ ਉੱਤੇ ਇਕ ਵੂੰਗ (ਇਕ ਤਰ੍ਹਾਂ ਦਾ ਬਰਛਾ) ਦੂਰੋਂ ਸੁੱਟ ਕੇ ਮਾਰਿਆ ਇਹ ਵੂੰਗ ਉਸ ਦੀ ਪਿੱਠ ਤੇ ਲੱਗਾ ਅਤੇ ਉਸ ਨੂੰ ਚੀਰਦਾ ਹੋਇਆ ਉਸ ਦੀ ਛਾਤੀ ਵਿਚ ਦੀ ਅਗਲੇ ਤਰਫ਼ੋਂ ਬਾਹਰ ਆ ਨਿਕਲਿਆ। ਇਸ ਤਰ੍ਹਾਂ ਉਸ ਬਹਾਦਰ ਜਰਨੈਲ ਤੇ ਦੇਸ਼ ਭਗਤ ਨੇ ਲੜਾਈ ਦੇ ਮੈਦਾਨ ਵਿਚ ਸਿੱਖ ਰਾਜ ਲਈ ਸ਼ਹੀਦੀ ਪਾਈ। ਇਹ ਘਟਨਾ 12 ਦਸੰਬਰ 1841 (27 ਮਘਰ 1898 ਬਿਕ੍ਰਮੀ) ਨੂੰ ਵਾਪਰੀ। ਤਿੱਬਤੀ ਇਸ ਡਿੱਗੇ ਫ਼ੌਜਾਂ ਦੇ ਮੁਖੀ ਉੱਪਰ ਗਿਰਝਾਂ ਦੀ ਤਰ੍ਹਾਂ ਟੁੱਟ ਪਏ। ਉਨ੍ਹਾਂ ਨੇ ਉਸ ਦੇ ਸਾਰੇ ਹੀ ਵਾਲ ਪੁੱਟ ਲਏ ਕਿਉਂਕਿ ਉਹ ਇਨ੍ਹਾਂ ਨੂੰ ਇਕ ਨਿਸ਼ਾਨੀ ਦੇ ਤੌਰ ਤੇ ਰਖਣਾ ਚਾਹੁੰਦੇ ਸਨ। ਅਤੇ ਫਿਰ ਉਸ ਦਾ ਮਾਸ ਛੋਟੇ ਛੋਟੇ ਟੁਕੜਿਆਂ ਵਿਚ ਵੰਡਿਆ ਗਿਆ ਅਤੇ ਉਸ ਜ਼ਿਲ੍ਹੇ ਦੇ ਹਰ ਪਰਿਵਾਰ ਨੇ ਉਸ ਦੀ ਇਕ ਇਕ ਬੋਟੀ ਦਾ ਟੁਕੜਾ ਲੈ ਲਿਆ ਤਾਂ ਕਿ ਉਹ ਆਪਣੇ ਘਰ ਦੀ ਛੱਤ ਨਾਲ ਲਟਕਾ ਸਕਣ। ਤਿੱਬਤੀਆਂ ਦਾ ਇਹ ਦ੍ਰਿੜ੍ਹ ਵਿਸ਼ਵਾਸ ਸੀ ਕਿ ਇਕ ਅਜੇਹੇ ਬਹਾਦਰ ਮਨੁੱਖ ਦਾ ਮਾਸ ਆਪਣੇ ਘਰ ਰਖਣ ਨਾਲ ਉਨ੍ਹਾਂ ਦੇ ਦਿਲ ਨੂੰ ਮਜਬੂਤ ਬਣਾਵੇਗਾ, ਉਨ੍ਹਾਂ ਦੀ ਔਲਾਦ ਜ਼ੋਰਾਵਰ ਸਿੰਘ ਵਰਗੀ ਬਹਾਦਰ ਪੈਦਾ ਹੋਵੇਗੀ। ਇਸ ਤਰ੍ਹਾਂ ਉਸ ਦੇ ਮਾਸ ਦੀਆਂ ਬੋਟੀਆਂ ਸਾਰਾ ਦਿਨ ਪੈਸਿਆਂ ਨਾਲ ਭੀ ਵਿਕਦੀਆਂ ਰਹੀਆਂ।

ਜਰਨੈਲ ਜ਼ੋਰਾਵਰ ਸਿੰਘ ਦੀ ਮੌਤ ਖ਼ਾਲਸਾ ਫ਼ੌਜ ਲਈ ਇਕ ਹੌਸਲਾ ਢਾਹੁਣ ਅਤੇ ਤਬਾਹ ਕਰਨ ਵਾਲੀ ਸੱਟ ਸੀ, ਇਸ ਨਾਲ ਛੇਤੀ ਹੀ ਉਨ੍ਹਾਂ ਦੇ ਪੈਰ ਉਖੜ ਗਏ। ਟੋਇਓ ਦੀ ਲੜਾਈ ਸਿੱਖ ਫ਼ੌਜਾਂ ਨੇ ਆਪਣਿਆਂ ਘਰਾਂ ਤੋਂ ਦੂਰ ਬਹੁਤ ਹੀ ਭੈੜੀ ਧਰਤੀ ਅਤੇ ਭੈੜੇ ਮੌਸਮ ਵਿਚ ਲੜੀ ਸੀ। ਇਸ ਲੜਾਈ ਦਾ ਮੈਦਾਨ ਸਮੁੰਦਰ ਤੋਂ 15,260 ਫੁੱਟ ਦੀ ਉਚਾਈ ਤੇ ਸੀ। ਦਸੰਬਰ ਦੇ ਦਿਨਾਂ ਵਿਚ ਦਿਨ ਦਾ ਤਾਪਮਾਨ ਵੀ 0 ਡਿਗਰੀ

ਫਾਰਨਹੀਟ, ਕਈ 10 ਡਿਗਰੀ ਮਾਈਨਸ ਤੋਂ ਵੀ ਘੱਟ ਹੋਣਾ ਹੈ। ਰਾਤ ਦਾ ਤਾਪਮਾਨ ਕਈ ਮਾਈਨਸ 30 ਡਿਗਰੀ ਨਾਲੋਂ ਵੀ ਥੱਲੇ ਜਾਂਦਾ ਹੈ। ਭਾਵੇਂ ਉਥੇ ਬਰਫ਼ ਬਹੁਤ ਘੱਟ ਪੈਂਦੀ ਹੈ, ਇਸ ਇਲਾਕੇ ਦੀ ਠੰਢ ਕੇਵਲ ਉਹੀ ਹੀ ਲੋਕ ਸਹਾਰ ਸਕਦੇ ਹਨ ਜੋ ਭੇਡਾਂ ਦੀ ਖੱਲ ਦੇ ਕਪੜੇ ਪਾਉਂਦੇ ਹਨ। ਇਥੋਂ ਦੇ ਵਸਨੀਕ ਇਸ ਠੰਢ ਦੇ ਆਦੀ ਹਨ ਅਤੇ ਅੱਗ ਦੇ ਦਵਾਲੇ ਬੈਠ ਕੇ ਗੁਜ਼ਾਰਾ ਕਰਦੇ ਹਨ। ਕਈ ਰਾਤਾਂ ਸਿੱਖ ਸਿਪਾਹੀ ਲਗਾਤਾਰ ਇਸ ਸਖ਼ਤ ਸਰਦੀ ਵਿਚ ਕੂਚ ਕਰਦੇ ਰਹੇ ਅਤੇ ਅਤਿਅੰਤ ਠੰਢ ਦੇ ਦੌਰਾਨ ਉਨ੍ਹਾਂ ਵਿਚੋਂ ਕਈਆਂ ਦੀਆਂ ਮੌਤਾਂ ਹੋ ਗਈਆਂ। ਤਕਰੀਬਨ ਸਭ ਆਦਮੀਆਂ ਤੇ ਇਸ ਠੰਢ ਦਾ ਅਸਰ ਹੋਇਆ। ਸਿੱਖ ਫ਼ੌਜਾਂ ਕੋਲ ਨਾ ਤਾਂ ਇਸ ਠੰਢ ਦਾ ਮੁਕਾਬਲਾ ਕਰਨ ਲਈ ਗਰਮ ਕਪੜੇ ਹੀ ਸਨ ਅਤੇ ਨਾ ਹੀ ਉਹ ਇਸ ਠੰਢੇ ਤਾਪਮਾਨ ਦੀਆਂ ਹਾਲਤਾਂ ਵਿਚ ਲੜਨ ਦੇ ਆਦੀ ਸਨ। ਉਹ ਇਸ ਮੌਸਮ ਅਤੇ ਰੁੱਤ ਵਿਚ ਬਾਲਣ ਲਈ ਲੱਕੜ ਦੀ ਲੋੜ ਨੂੰ ਵੀ ਜ਼ਰੂਰੀ ਸਮਝਦੇ ਸਨ। ਆਪਣੇ ਭੋਜਨ ਅਤੇ ਆਪਣੇ ਹੱਥ ਗਰਮ ਕਰਨ ਲਈ ਕਈ ਸਿਪਾਹੀਆਂ ਨੇ ਆਪਣੀਆਂ ਬੰਦੂਕਾਂ ਦੇ ਲੱਕੜੀ ਵਾਲੇ ਹਿੱਸੇ ਨੂੰ ਵੀ ਜਲਾ ਦਿੱਤਾ ਸੀ। ਇਸ ਮਾਰੂ ਠੰਢ ਦੇ ਕਾਰਣ ਬਹੁਤ ਸਾਰੇ ਸੈਨਿਕ ਬਰਫ਼ ਵਿਚ ਗਲ ਗਏ ਅਤੇ ਸਦਾ ਵਾਸਤੇ ਅੰਗਹੀਨ ਹੋ ਗਏ ਸਨ। ਆਖ਼ਰੀ ਲੜਾਈ ਦੇ ਦਿਨਾਂ ਵਿਚ ਅੱਧੇ ਤੋਂ ਜ਼ਿਆਦਾ ਸਿਪਾਹੀ ਆਪਣੇ ਹਥਿਆਰਾਂ ਨੂੰ ਵੀ ਚਲਾ ਨਹੀਂ ਸਨ ਸਕਦੇ।

ਉਨ੍ਹਾਂ ਦੇ ਰਸਦ ਦੇ ਭੰਡਾਰ ਬਿਲਕੁਲ ਖ਼ਤਮ ਹੋ ਚੁੱਕੇ ਸਨ ਅਤੇ ਸਿਪਾਹੀ ਦੋ ਦਿਨਾਂ ਤਕ ਬਗ਼ੈਰ ਖਾਣੇ ਦੇ ਲੜੇ। ਲੜਾਈ ਦੇ ਅਖੀਰਲੇ ਦਿਨ ਤਕ ਉਹ ਲਗਭਗ ਅੱਧੇ ਮਰ ਚੁੱਕੇ ਸਨ, ਪਰ ਫਿਰ ਵੀ ਉਹ ਬੜੀ ਬਹਾਦਰੀ ਨਾਲ ਲੜੇ। ਉਹ ਲੜਾਈ ਨੂੰ ਅਜੇ ਵੀ ਜਿੱਤ ਸਕਦੇ ਸਨ ਜੇ ਕਰ ਲੜਾਈ ਵਿਚ ਉਨ੍ਹਾਂ ਦਾ ਜਰਨੈਲ ਨਾ ਮਾਰਿਆ ਜਾਂਦਾ। ਸਿੱਖ ਫ਼ੌਜਾਂ ਲੜਾਈ ਦੇ ਮੈਦਾਨ ਚੋਂ ਘਬਰਾਹਟ ਨਾਲ ਭੱਜ ਨਿਕਲੀਆਂ ਪਰ ਸਭ ਵਾਸਤੇ ਮੌਤ ਰਸਤੇ ਵਿਚ ਉਡੀਕ ਰਹੀ ਸੀ। ਤਿੱਬਤੀਆਂ ਨੇ ਉਨ੍ਹਾਂ ਦਾ ਪਿੱਛਾ ਨਾ ਕੀਤਾ ਅਤੇ ਆਪ ਮਰਿਆਂ ਹੋਇਆਂ ਨੂੰ ਲੁੱਟਣ ਅਤੇ ਕੈਦੀ ਬਣਾਉਣ ਵਿਚ ਰੁੱਝ ਗਏ। ਤਿੱਬਤੀ ਇਹ ਜਾਣਦੇ ਸਨ ਕਿ ਜਿਹੜੇ ਭੱਜ ਗਏ ਹਨ ਉਹ ਇਸ ਸਖ਼ਤ ਠੰਢ ਵਿਚ ਰਸਤੇ ਵਿਚ ਮਰ ਜਾਣਗੇ। ਜ਼ਖਮੀ ਸਿੱਖ ਸੈਨਾ ਦੇ ਸਿਪਾਹੀ ਜਿਹੜੇ ਲੜਾਈ ਦੇ ਮੈਦਾਨ ਵਿਚ ਰਹਿ ਗਏ ਸਨ, ਉਨ੍ਹਾਂ ਦੀ ਗਿਣਤੀ ਬਹੁਤ ਘੱਟ ਸੀ। ਜਿਨ੍ਹਾਂ ਨੇ ਹਥਿਆਰ ਸੁੱਟ ਦਿੱਤੇ ਅਤੇ ਦਯਾ ਲਈ ਪ੍ਰਾਰਥਨਾ ਕੀਤੀ ਉਨ੍ਹਾਂ ਨੂੰ ਕੈਦੀ ਬਣਾ ਲਿਆ ਗਿਆ। ਕੈਦੀਆਂ ਨੂੰ ਤਿੱਬਤੀਆਂ ਨੇ ਪਸ਼ੂਆਂ ਵਾਂਗੂ ਬੁਰੀ ਤਰ੍ਹਾਂ ਕਤਲ ਕਰ ਦਿੱਤਾ। ਸਾਰੀ 6,000 ਦੀ ਗਿਣਤੀ ਦੀ ਫ਼ੌਜ ਵਿਚੋਂ ਮੁਸ਼ਕਲ ਨਾਲ 1,500 ਦੇ ਲਗਭਗ ਸੈਨਿਕ ਵਾਪਸ ਲਦਾਖ ਭੱਜ ਕੇ ਆਏ। ਕੇਵਲ 1,000 ਸੈਨਿਕ ਕੈਦੀ ਬਣਾਏ ਗਏ ਅਤੇ ਬਾਕੀ ਮਾਰ ਦਿੱਤੇ ਗਏ। ਸੈਨਿਕਾਂ ਦੀਆਂ ਲਾਸ਼ਾਂ ਦੇ ਤਿੱਬਤੀਆਂ ਨੇ ਚਟਾਨਾਂ ਦੇ ਵਿਚਕਾਰ ਵੱਡੇ ਵੱਡੇ ਢੇਰ ਬਣਾ ਦਿੱਤੇ ਅਤੇ ਜਾਂ ਉਨ੍ਹਾਂ ਨੂੰ ਦਰਿਆ ਵਿਚ ਸੁੱਟ ਦਿੱਤਾ। ਟੋਇਓ ਵਿਚ ਜਿਹੜੇ ਕੈਦੀ ਬਣਾਏ ਗਏ ਸਨ ਉਨ੍ਹਾਂ ਵਿਚੋਂ ਮਸ਼ਹੂਰ ਆਦਮੀ ਹੇਠ ਲਿਖੇ ਸਨ :—

(ੳ) ਮੀਆਂ ਰਾਏ ਸਿੰਘ, ਡਿਪਟੀ ਕਮਾਂਡਰ ਇਨ ਚੀਫ਼

(ਅ) ਬਾਜ਼ਗੀਂ ਦਾ ਕਾਹਲੋਂ ਸੋਵੰਗ ਸਾਤਬਦਾਨ
(ੲ) ਮਾਰੋਪ ਸਟਾਚਨ
(ਸ) ਠੌਨੋਸਨਮ
(ਹ) ਚੰਸੋਟ ਦੇ ਰਾਜਾ ਗੁਲਾਮ ਖ਼ਾਂ
(ਕ) ਅਜ਼ੰਗੋਪ
(ਖ) ਸੁਕਾਰਦੂ ਦਾ ਪਿਛਲਾ ਰਾਜਾ ਅਹਿਮਦਸ਼ਾਹ ਅਤੇ ਉਸ ਦਾ ਪੁੱਤਰ ਅਲੀ ਮੁਹੰਮਦ ।

ਇਨ੍ਹਾਂ ਵਿਅਕਤੀਆਂ ਨੂੰ ਕੈਦੀ ਬਣਾ ਕੇ ਲਹਾਸਾ ਭੇਜ ਦਿੱਤਾ ਗਿਆ। ਇਨ੍ਹਾਂ ਕੈਦੀਆਂ ਵਿਚੋਂ ਕੁੱਛ ਕੈਦੀਆਂ ਨੂੰ ਸੰਨ 1842 ਵਿਚ ਸਿੱਖਾਂ ਤੇ ਚੀਨ ਦੇ ਵਿਚਕਾਰ ਅਹਿਦਨਾਮਾ ਹੋ ਜਾਣ ਕਰਕੇ, ਤਿੱਬਤੀ ਫ਼ੌਜਾਂ ਨੇ ਕੈਦ ਵਿਚੋਂ ਛੱਡ ਦਿੱਤਾ ਅਤੇ ਉਹ ਵਾਪਸ ਭਾਰਤ ਆ ਗਏ। ਪਰ ਕਈ ਲਹਾਸਾ ਵਿਚ ਹੀ ਠਹਿਰ ਗਏ ਅਤੇ ਉਥੇ ਹੀ ਵਿਆਹ ਕਰਕੇ ਉਥੋਂ ਦੇ ਹੀ ਵਸਨੀਕ ਬਣ ਗਏ। ਉਨ੍ਹਾਂ ਦੇ ਬੰਸ ਅੱਜ ਕਲ੍ਹ ਵੀ ਲਹਾਸਾ ਵਿਚ ਮਿਲਦੇ ਹਨ।

ਤਕਲਾਕੋਟ ਤੋਂ ਭੱਜਣਾ : ਕੁਝ ਸੈਨਿਕ, ਸਿੱਖ ਫ਼ੌਜ ਦੀ ਤਬਾਹੀ ਦੀ ਉਦਾਸ ਕਹਾਣੀ ਦੱਸਣ ਲਈ ਤਕਲਾਕੋਟ ਦੇ ਕਿਲ੍ਹੇ ਤੋਂ ਭੱਜ ਨਿਕਲੇ। ਕਿਲ੍ਹੇ ਦੀ ਸਿੱਖ ਫ਼ੌਜ ਦੇ ਦਿਲ ਇਸ ਹਾਰ ਦੀ ਦੁਖ ਭਰੀ ਸੂਚਨਾ ਸੁਣ ਕੇ ਇਤਨੇ ਗਿਰ ਗਏ ਸਨ ਕਿ ਉਹ ਤਕਲਾਕੋਟ ਨੂੰ ਬਗੈਰ ਕਿਸੇ ਲੜਾਈ ਦੇ ਹੀ ਛੱਡਕੇ ਲਿਪੂ ਲੇਖੂ ਦੱਰੇ ਨੂੰ ਪਾਰ ਕਰਦੇ ਹੋਏ, ਅਤੇ 16,000 ਫੁੱਟ ਦੀ ਉਚਾਈ ਤੇ ਬਰਫ਼ ਦੀਆਂ ਚਿੱਟੀਆਂ ਚੋਟੀਆਂ ਵਿਚੋਂ ਦੀ ਲੰਘਦੇ ਹੋਏ ਭਾਰਤ ਵਿਚ ਆਸ਼ਾ ਕੋਟ ਅਸਥਾਨ ਤੇ ਆਣ ਪਹੁੰਚੇ। ਭੱਜਣ ਵੇਲੇ ਉਨ੍ਹਾਂ ਦੇ ਕਮਾਂਡਰ ਮਹਿਤਾ ਬਸਤੀ ਰਾਮ ਨੇ ਕੈਂਪ ਵਿਚ ਅੱਗ ਬਲਦੀ ਰਖ ਕੇ ਅਤੇ ਘੋੜਿਆਂ ਨੂੰ ਬੱਝੇ ਹੋਏ ਛੱਡਕੇ ਦੁਸ਼ਮਣ ਨੂੰ ਆਪਣੇ ਕਿਲ੍ਹਾ ਛੱਡਣ ਬਾਰੇ ਧੋਖਾ ਦਿੱਤਾ। ਇਸ ਸਖ਼ਤ ਠੰਢ ਵਿਚ ਕਈ ਸੈਨਿਕ ਰਸਤੇ ਵਿਚ ਹੀ ਮਾਰੇ ਗਏ। ਸਿਪਾਹੀਆਂ ਨੇ ਆਪਣੀਆਂ ਤਲਵਾਰਾਂ ਲੋਹੇ ਦੀਆਂ ਟੋਪੀਆਂ ਅਤੇ ਜ਼ਰਾ ਬਖਤਰ ਭੀ ਮੁੱਠੀ ਭਰ ਦਾਣਿਆ ਲਈ ਵੇਚ ਦਿੱਤੇ। ਉਨ੍ਹਾਂ ਦੇ ਕੁਝ ਹਥਿਆਰ ਅਜ ਵੀ ਆਸ਼ਾਕੋਟ ਦੇ ਰਾਜੇ ਕੋਲ ਪਏ ਹੋਏ ਹਨ।

ਆਸ਼ਾ ਕੋਟ ਦੇ ਰਾਜੇ ਨੇ ਸਿੱਖ ਸਿਪਾਹੀਆਂ ਨੂੰ ਭਾਰਤ ਵਿਚ ਬਚ ਕੇ ਵਾਪਸ ਆਉਣ ਲਈ ਬਹੁਤ ਸਹਾਇਤਾ ਅਤੇ ਆਰਾਮ ਦਿੱਤਾ। ਇਸ ਸਹਾਇਤਾ ਬਦਲੇ ਮਿਸਟਰ ਟਰਾਇਲ ਨੇ 18 ਅਕਤੂਬਰ 1842 ਵਿਚ ਰਾਜਾ ਆਸ਼ਾਕੋਟ ਨੂੰ ਇਕ ਪ੍ਰਮਾਣ ਪੱਤਰ ਵੀ ਦਿੱਤਾ ਸੀ। ਇਹ ਪ੍ਰਮਾਣ ਪੱਤਰ ਮੈਂ ਤੁਹਾਨੂੰ ਉਸ ਚੰਗੇ ਕੰਮ ਦੇ ਧੰਨਵਾਦ ਵਜੋਂ ਦੇਂਦਾ ਹਾਂ ਜਿਸ ਰਾਹੀਂ ਆਪ ਨੇ ਸਿੱਖਾਂ ਦੀ ਤਿੱਬਤ ਰਾਹੀਂ ਸਾਡੇ ਇਲਾਕੇ ਵਿਚ ਆਉਣ ਲਈ ਬਚੀ ਹੋਈ ਫ਼ੌਜ ਦੀ ਬਹੁਤ ਖੁਲ੍ਹੇ ਦਿਲ ਨਾਲ ਸਹਾਇਤਾ ਕੀਤੀ ਸੀ।

ਸਿੱਖ ਫ਼ੌਜਾਂ ਜੋ ਤਕਲਾਕੋਟ ਦੇ ਕਿਲ੍ਹੇ ਚੋਂ ਭੱਜ ਨਿਕਲੀਆਂ ਸਨ ਉਨ੍ਹਾਂ ਦਾ

ਤਿੱਬਤੀਆਂ ਨੇ ਪਿੱਛਾ ਨਾ ਕੀਤਾ। ਅਲਮੋੜਾ ਨੂੰ ਆਉਣ ਲਈ ਲਿਪੂ ਲੇਖ ਦੱਰੇ ਨੂੰ ਪਾਰ ਕਰਦਿਆਂ ਉਨ੍ਹਾਂ ਦੇ ਵਿਚੋਂ ਅੱਧ ਨਾਲੋਂ ਜ਼ਿਆਦਾ ਸੈਨਿਕ ਬਰਫ਼ ਦੇ ਤੋਦਿਆਂ ਹੇਠਾਂ ਦੱਬੇ ਗਏ ਜਾਂ ਸਖ਼ਤ ਠੰਢ ਨਾਲ ਮਰ ਗਏ। ਉਨ੍ਹਾਂ ਬਚਣ ਵਾਲਿਆਂ ਵਿਚੋਂ ਬਹੁ ਗਿਣਤੀ ਦੇ ਹੱਥ ਪੈਰ ਹੀ ਮਾਰੇ ਗਏ। ਲਗਭਗ 1,500 ਦੀ ਕੁਲ ਗਿਣਤੀ ਜਿਹੜੀ ਤਿੱਬਤ ਤੋਂ ਸਿੱਧੀ ਲਦਾਖ ਪਹੁੰਚੀ ਉਨ੍ਹਾਂ ਵਿਚੋਂ ਮੁਸ਼ਕਲ ਨਾਲ 100 ਸਿੱਖ ਸਿਪਾਹੀ ਸਨ ਅਤੇ ਬਾਕੀ ਦੇ ਲਦਾਖੀ ਅਤੇ ਬਾਲਟੀ ਸਨ। ਸਾਰੇ ਹੀ ਫ਼ੌਜੀ ਕਮਾਂਡਰ ਜਾਂ ਤਾਂ ਮਾਰੇ ਗਏ ਸਨ ਜਾਂ ਕੈਦੀ ਬਣਾ ਲਏ ਗਏ ਸਨ।

**ਸਿੱਖ ਅਤੇ ਡੋਗਰਾ ਕੈਦੀਆਂ ਨਾਲ ਵਰਤਾਓ :** ਰਾਜੇ ਅਹਿਮਦਸ਼ਾਹ ਤੇ ਉਸ ਦੇ ਪੁੱਤਰ ਨਾਲ ਤਿੱਬਤੀਆਂ ਨੇ ਦਇਆ ਵਾਲਾ ਵਰਤਾਓ ਕੀਤਾ। ਤਿੱਬਤੀਆਂ ਨੇ ਉਨ੍ਹਾਂ ਵੱਲ ਖ਼ਾਸ ਕਰਕੇ ਹਮਦਰਦੀ ਵਿਖਾਈ ਫਿਰ ਵੀ ਉਹ ਲਹਾਸਾ ਦੀ ਜੇਲ੍ਹ ਵਿਚ ਕੈਦੀ ਦੀ ਹਾਲਤ ਵਿਚ ਹੀ ਮਰ ਗਿਆ।

ਸਿੱਖ ਫ਼ੌਜਾਂ ਦਾ ਡਿਪਟੀ ਕਮਾਂਡਰ-ਇਨ-ਚੀਫ਼ ਮੀਆਂ ਰਾਏ ਸਿੰਘ ਲਹਾਸਾ ਦੀ ਕੈਦ ਵਿਚ ਕਈ ਸਾਲ ਰਖਿਆ ਗਿਆ। ਸਿੱਖ ਦਰਬਾਰ ਦੀ ਬੇਨਤੀ ਤੇ ਭਾਰਤ ਦੇ ਅੰਗ੍ਰੇਜ਼ ਗਵਰਨਰ ਜਨਰਲ ਨੇ ਤਿੱਬਤ ਦੇ ਅਧਿਕਾਰੀਆਂ ਨਾਲ ਉਸ ਦੀ ਰਿਹਾਈ ਬਾਰੇ ਗੱਲ ਬਾਤ ਕਰਕੇ ਉਸ ਨੂੰ ਸੰਨ 1846 ਵਿਚ ਫਿਰ ਵਾਪਸ ਲੈ ਆਂਦਾ।

ਨੌਨਸੁਖ ਅਤੇ ਉਸ ਦੇ ਭਰਾ ਸੋਵੰਗ ਸਾਤਬਦਾਨ ਜੋ ਕਿ ਬਾਜਗੋ ਦਾ ਕਾਹਲੋਂ ਸੀ ਨੂੰ ਖ਼ਾਸ ਤੌਰ ਤੇ ਸਿੱਖਾਂ ਦੇ ਦੋਸਤ ਸਮਝ ਕੇ ਤਿੱਬਤੀਆਂ ਨੇ ਕਤਲ ਕੀਤਾ। ਗੁਲਾਮ ਖਾਂ ਨੂੰ ਕੁਝ ਤਿੱਬਤੀਆਂ ਨੇ ਲੁੱਟ ਮਾਰ ਅਤੇ ਮੱਠਾਂ ਦੀ ਪਵਿੱਤਰਤਾ ਨੂੰ ਭੰਗ ਕਰਨ ਦੇ ਦੋਸ਼ ਵਿਚ ਬਹੁਤ ਤਸੀਹੇ ਦਿੱਤੇ ਅਤੇ ਉਸ ਨੂੰ ਗਰਮ ਲੋਹੇ ਦੀਆਂ ਸੀਖਾਂ ਲਾਈਆਂ ਗਈਆਂ। ਉਸ ਦੇ ਜੀਂਦੇ ਦੇ ਸਾਰੇ ਮਾਸ ਨੂੰ ਗਰਮ ਗਰਮ ਸੰਨ੍ਹੀਆਂ ਨਾਲ ਪਕੜ ਕੇ ਖਿੱਚਿਆ ਗਿਆ ਅਤੇ ਫਿਰ ਟੋਟੇ ਟੋਟੇ ਕੀਤਾ ਗਿਆ। ਉਸ ਦੇ ਸਾਰੇ ਹੀ ਅੰਗ ਕੱਟ ਦਿੱਤੇ ਗਏ ਅਤੇ ਉਸ ਨੂੰ ਹੌਲੀ ਹੌਲੀ ਮਾਰਿਆ ਗਿਆ। ਜਦੋਂ ਜਰਨੈਲ ਜ਼ੋਰਾਵਰ ਸਿੰਘ ਨੂੰ ਕਾਰਦੋਂਗ ਵੱਲ ਤਿੱਬਤੀਆਂ ਦਾ ਮੁਕਾਬਲਾ ਕਰਨ ਲਈ ਵਾਪਸ ਮੁੜਨਾ ਪਿਆ ਸੀ ਤਾਂ ਉਸ ਨੇ ਕਮੇਦਾਨ ਪਹਿਲਵਾਨ ਸਿੰਘ, ਮਨਸ਼ੀ ਗੁਰਾਂ ਦਿੱਤਾ ਅਤੇ ਸੂਬੇਦਾਰ ਤੇਗਾ ਨੂੰ ਜਿਨ੍ਹਾਂ ਨੂੰ ਕਿ ਉਸ ਨੇ ਲਦਾਖ ਵੱਲ ਹੀ ਛੱਡਿਆ ਹੋਇਆ ਸੀ, ਹੁਕਮ ਭੇਜ ਦਿੱਤਾ ਕਿ ਉਹ ਆਪਣੀ ਫ਼ੌਜ ਨੂੰ ਲੈ ਕੇ ਤਿੱਬਤ ਆ ਜਾਣ। ਉਸ ਦੇ ਹੁਕਮ ਅਨੁਸਾਰ ਜਦ ਇਹ ਲੋਕ ਮਾਨ ਸਰੋਵਰ ਦੇ ਲਾਗੇ ਕੁਮਕ ਲੈ ਕੇ ਪਹੁੰਚੇ ਤਾਂ ਉਦੋਂ ਉਨ੍ਹਾਂ ਨੇ ਸਿੱਖ ਫ਼ੌਜਾਂ ਦੀ ਟੋਇਓ ਦੀ ਕਹਾਣੀ ਸੁਣੀ ਤਾਂ ਉਹ ਲਦਾਖ ਦੀ ਹਿਫ਼ਾਜ਼ਤ ਲਈ ਰਸਤੇ ਵਿਚੋਂ ਹੀ ਲੇਹ ਨੂੰ ਮੁੜ ਆਏ।

**ਜਰਨੈਲ ਜ਼ੋਰਾਵਰ ਸਿੰਘ ਦੀ ਤਿੱਬਤ ਵਿਚ ਯਾਦਗਾਰ :** ਜਰਨੈਲ ਜ਼ੋਰਾਵਰ ਸਿੰਘ ਨੂੰ ਪੱਛਮੀ ਤਿੱਬਤ ਵਿਚ ਇਕ ਬੜਾ ਭਿਆਨਕ ਖ਼ਤਰਨਾਕ ਆਦਮੀ ਸਮਝਿਆ ਜਾਂਦਾ ਸੀ। ਉਸ ਨੂੰ ਉਹ ਇਕ ਜਾਦੂਗਰ ਸਮਝਦੇ ਸਨ। ਉਸ ਦੀ ਮੌਤ ਤੇ ਉਸ ਦੇ ਸਰੀਰ ਦਾ ਖ਼ੂਨ ਨਿਚੋੜ ਕੇ ਉਸ ਦਾ ਮਾਸ ਤਿੱਬਤ ਦੇ ਉਨ੍ਹਾਂ ਸਭ ਸਿਪਾਹੀਆਂ ਵਿਚ ਵੰਡਿਆ ਗਿਆ ਜਿਨ੍ਹਾਂ ਨੇ ਟੋਇਓ ਦੀ ਲੜਾਈ ਵਿਚ ਹਿੱਸਾ ਲਿਆ ਸੀ। ਉਸ ਦਾ

ਸਿਰ ਲਹਾਸਾ ਭੇਜਿਆ ਗਿਆ ਜਿਥੇ ਕਿ ਉਹ ਇਕ ਵੱਡੇ ਚੋਰਟੇਨ ਵਿਚ ਦੱਬ ਦਿੱਤਾ ਗਿਆ ਉਸ ਦਾ ਇਕ ਸੁੱਕਾ ਹੋਇਆ ਹੱਥ ਤੋਸ਼ੀਗੰਗ ਦੇ ਗੋਂਪਾ ਵਿਚ ਸੰਨ 1950 ਤਕ ਰਖਿਆ ਹੋਇਆ ਸੀ। ਇਸ ਗੋਂਪਾ ਵਿਚ ਸਾਲਾਨਾ ਮੇਲੇ ਸਮੇਂ ਬੋਧੀ ਪ੍ਰਾਰਥਨਾਵਾਂ ਕਰਦੇ ਸਨ ਕਿ ਉਹ ਫਿਰ ਮੁੜ ਕੇ ਤਿੱਬਤੀਆਂ ਨੂੰ ਦੁੱਖ ਦੇਣ ਲਈ ਧਰਤੀ ਤੇ ਜਨਮ ਨਾ ਲੈ ਆਵੇ। ਤਿੱਬਤੀ ਇਹ ਵਿਸ਼ਵਾਸ ਰਖਦੇ ਸਨ ਕਿ ਹਰ ਆਤਮਾ ਦੋਬਾਰਾ ਕਿਸੇ ਇਨਸਾਨ ਦੀ ਸ਼ਕਲ ਵਿਚ ਹਰ ਮੌਤ ਦੇ ਬਾਅਦ ਜਨਮ ਲੈਂਦੀ ਹੈ। ਜਰਨੈਲ ਦੀ ਇਕ ਵੱਡੀ ਸਾਰੀ ਸਮਾਧ ਟੋਇਓ ਦੇ ਸਥਾਨ ਉੱਤੇ ਤਿੱਬਤੀਆਂ ਵੱਲੋਂ ਬਣਾਈ ਗਈ ਸੀ। ਇਹ ਸਮਾਧ ਵੀ ਸੰਨ 1950 ਤਕ ਮੌਜੂਦ ਸੀ। ਇਸ ਜਗ੍ਹਾ ਤੇ ਵੀ ਸਾਲ ਬਾਅਦ ਜਰਨੈਲ ਜ਼ੋਰਾਵਰ ਸਿੰਘ ਦੀ ਆਤਮਾ ਲਈ ਪ੍ਰਾਰਥ-ਨਾਵਾਂ ਕੀਤੀਆਂ ਜਾਂਦੀਆਂ ਸਨ। ਤਿੱਬਤੀਆਂ ਦਾ ਇਹ ਰਿਵਾਜ ਇਕ ਬਾਹਰੋਂ ਆਏ ਹੋਏ ਜੇਤੂ ਦੀ ਬਰਬਾਦੀ ਦੇ ਨਿਸ਼ਾਨ ਨੂੰ ਉਨ੍ਹਾਂ ਦੇ ਦਿਲ ਵਿਚ ਸਦਾ ਤਾਜ਼ਾ ਰਖਦਾ ਹੈ, ਅਤੇ ਉਹ ਵਿਸ਼ਵਾਸ ਰਖਦੇ ਹਨ ਕਿ ਅੰਤ ਵਿਚ ਤਿੱਬਤ ਉੱਤੇ ਹਮਲਾ ਕਰਨ ਵਾਲੇ ਹਰ ਇਕ ਦੀ ਇਸੇ ਤਰ੍ਹਾਂ ਹੀ ਬਰਬਾਦੀ ਹੋਵੇਗੀ। ਲੇਖਕ ਨੂੰ ਕਈ ਤਿੱਬਤੀ ਲੋਕ ਲਦਾਖ ਵਿਚ ਮਿਲੇ ਸਨ ਅਤੇ ਕਈਆਂ ਦਾ ਕਥਨ ਹੈ ਕਿ ਟੋਇਓ ਦੀ ਸਮਾਧ ਜ਼ੋਰਾਵਰ ਸਿੰਘ ਦੇ ਲਿੰਗ ਉੱਤੇ ਬਣਾਈ ਗਈ ਸੀ।

ਅਧਿਆਇ 10

## ਲਦਾਖ ਵਿਚ ਬਗਾਵਤ ਅਤੇ ਤਿੱਬਤੀਆਂ ਦਾ ਜੁਆਬੀ ਹਮਲਾ

**ਸਿਖ ਹਾਰ ਮਗਰੋਂ ਪੱਛਮੀ ਤਿੱਬਤ ਤੇ ਲਦਾਖ ਦੀ ਹਾਲਤ :** ਸਿੱਖਾਂ ਦੀ ਪੱਛਮੀ ਤਿੱਬਤ ਵਿਚ ਤਬਾਹੀ ਦੇ ਬਾਅਦ ਤਿੱਬਤੀਆਂ ਦੇ ਹੌਸਲੇ ਬੜੇ ਵਧ ਗਏ। ਉਨ੍ਹਾਂ ਨੇ ਸਿਰਫ ਸਿੱਖਾਂ ਦੀ ਫੌਜ ਦੀਆਂ ਉਹ ਸਭੇ ਟੋਲੀਆਂ ਜਿਹੜੀਆਂ ਕਿ ਲੇਹ ਅਤੇ ਤਕਲਾਕੋਟ ਦੇ ਰਸਤੇ ਵਿਚ ਛੋਟੇ ਛੋਟੇ ਕਿਲ੍ਹਿਆਂ ਵਿਚ ਘਿਰੀਆਂ ਹੋਈਆਂ ਸਨ, ਬਰਬਾਦ ਕਰਨ ਲਈ ਯੋਜਨਾ ਬਣਾਈ, ਸਗੋਂ ਸਾਰੇ ਲਦਾਖ ਉੱਤੇ ਕਬਜ਼ਾ ਕਰਕੇ ਇਸ ਨੂੰ ਤਿੱਬਤ ਰਾਜ ਦਾ ਮੁੜ ਇਕ ਹਿੱਸਾ ਬਣਾਉਣ ਲਈ ਮੁਹਿੰਮ ਦੀ ਤਿਆਰੀ ਕੀਤੀ।

ਬਚੇ ਖੁਚੇ ਸਿੱਖ ਫੌਜੀ ਖ਼ਾਸ ਕਰਕੇ ਰੰਗੀ ਸਿਪਾਹੀ, ਪੰਜਾਬੀ ਸ਼ਰਨਾਰਥੀ ਅਤੇ ਲੜਾਈ ਦੇ ਭਗੌੜੇ ਤੇ ਜ਼ਖਮੀ ਅਜੇ ਰੁਡੋਕ, ਗਰਟੋਕ, ਗਰਤੀਜੋਂਗ, ਦਾਸੀਗਾਂਗ ਵਿਚ ਸਥਾਨਕ ਲੋਕਾਂ ਦੇ ਘੇਰ ਵਿਚ ਆਏ ਹੋਏ ਸਨ। ਇਨ੍ਹਾਂ ਦੀ ਸਫਾਈ ਕਰਕੇ ਇਨ੍ਹਾਂ ਇਲਾਕਿਆਂ ਉੱਤੇ ਦੋਬਾਰਾ ਕਬਜ਼ਾ ਕਰਨਾ ਸੀ। ਇਹ ਸਾਰੇ ਹੀ ਲੋਕ ਅੰਤ ਵਿਚ ਤਿੱਬਤੀਆਂ ਨੇ ਫੜ ਕੇ, ਲੋਕਾਂ ਦੇ ਸਾਹਮਣੇ ਖੜ੍ਹੇ ਕਰਕੇ ਕਤਲ ਕਰ ਦਿੱਤੇ। ਤਿੱਬਤ ਵਿਚੋਂ ਜਾਨ ਬਚਾ ਕੇ ਕੋਈ 100 ਸਿਪਾਹੀ ਹੀ ਜੀਂਦੇ ਲੇਹ ਪਹੁੰਚੇ, ਜਿਨ੍ਹਾਂ ਵਿਚ ਜ਼ਿਆਦਾ ਤੌਰ ਤੇ ਲਦਾਖੀ ਅਤੇ ਬਾਲਟੀ ਸਨ। ਕੋਈ ਵਿਰਲਾ ਵਿਰਲਾ ਹੀ ਸਿੱਖ ਜਾਂ ਡੋਗਰਾ ਸਿਪਾਹੀ ਹੋਵੇਗਾ।

**ਲਦਾਖ ਵਿਚ ਸਿੱਖ ਰਾਜ ਦੇ ਖ਼ਿਲਾਫ਼ ਨਫ਼ਰਤ :** ਸੰਨ 1830 ਤੋਂ 1841 ਤਕ ਦੀਆਂ ਲਦਾਖ ਦੀ ਧਰਤੀ ਤੇ ਲਗਾਤਾਰ ਲੜੀਆਂ ਗਈਆਂ ਲੜਾਈਆਂ ਨੇ ਲਦਾਖ ਦੀ ਸਮਾਜਕ, ਸਿਆਸੀ ਅਤੇ ਆਰਥਿਕ ਹਾਲਤ ਬਿਲਕੁਲ ਤਬਾਹ ਕਰ ਦਿੱਤੀ।

ਸੰਨ 1840 ਵਿਚ ਮਾਤਾ ਦੀ ਬੀਮਾਰੀ ਨਾਲ 14,000 ਤੋਂ ਅਧਿਕ ਲੋਕ ਲਦਾਖ ਵਿਚ ਮਰ ਗਏ। ਲਦਾਖੀਆਂ ਵਿਚ ਇਸ ਬੀਮਾਰੀ ਦਾ ਅਸਰ ਬਹੁਤ ਜਲਦੀ ਹੋ ਗਿਆ ਸੀ ਕਿਉਂ ਜੋ ਇਹ ਲੋਕ ਹੱਦ ਤੋਂ ਜ਼ਿਆਦਾ ਗੰਦੇ ਰਹਿੰਦੇ ਸਨ ਅਤੇ ਨਹਾਉਂਦੇ ਨਹੀਂ ਸਨ। ਉਹ ਆਪਣੇ ਕਪੜੇ ਸਿਰਫ ਉਸ ਵੇਲੇ ਬਦਲਦੇ ਜਦੋਂ ਉਹ ਗਲ ਕੇ ਟੁਕੜੇ ਟੁਕੜੇ ਹੋ ਜਾਂਦੇ ਸਨ। ਇਹੋ ਜਿਹੀ ਛੂਤ ਵਾਲੀ ਬੀਮਾਰੀ ਦਾ ਅਸਰ ਉਨ੍ਹਾਂ ਸਾਰੇ ਵਹਿਮੀ ਲੋਕਾਂ ਉੱਤੇ ਬਹੁਤ ਹੀ ਭਿਆਨਕ ਹੋਇਆ, ਜਿਸ ਨੇ ਦੇਸ਼ ਵਿਚ ਬਹੁਤ ਜਾਨੀ ਨੁਕਸਾਨ ਕੀਤਾ ਅਤੇ ਲਦਾਖ ਦੀ ਆਬਾਦੀ ਕਾਫ਼ੀ ਘਟ ਗਈ। ਉਹ ਇਸ ਸਾਰੀ ਬਿਪਤਾ ਦਾ ਦੋਸ਼ ਲਦਾਖੀ, ਸਿੱਖ ਹੁਕਮਰਾਨਾਂ ਉੱਤੇ ਲਾਉਂਦੇ ਸਨ। ਇਸ ਬੀਮਾਰੀ ਦੀ ਤਬਾਹੀ ਨਾਲੋਂ ਲੜਾਈ ਦੀ ਤਬਾਹੀ ਜ਼ਿਆਦਾ ਸੀ। ਚੀਚਕ ਨੂੰ ਤਾਂ ਉਹ ਦੇਵਤਿਆਂ ਦੀ ਕਰੋਪੀ ਖ਼ਿਆਲ ਕਰਦੇ ਪਰ ਲੜਾਈ ਨੂੰ ਇਨ-ਸਾਨ ਦੀ ਪੈਦਾ ਕੀਤੀ ਹੋਈ ਬੀਮਾਰੀ ਸਮਝਦੇ ਸਨ। ਜਦੋਂ ਇਸ ਨਾਲ ਹੋਈਆਂ ਮੌਤਾਂ ਦਾ

ਟਾਕਰਾ ਲੜਾਈ ਦੀ ਬੇਹੱਦ ਤਬਾਹੀ ਨਾਲ ਕਰਦੇ ਤਾਂ ਉਨ੍ਹਾਂ ਨੂੰ ਚੀਚਕ ਦਾ ਦੁਖ ਭੁੱਲ ਜਾਂਦਾ। ਜਿਹੜੇ ਲੋਕ ਮਾਤਾ ਦੀ ਬੀਮਾਰੀ ਦੇ ਹਮਲੇ ਤੋਂ ਬਚੇ ਉਹ ਲੜਾਈ ਵਿਚ ਮਾਰੇ ਗਏ। ਲਦਾਖ ਦੇ ਸਭ ਘਰਾਣੇ ਹੀ ਲੜਾਈ ਜਾਂ ਚੀਚਕ ਨਾਲ ਮਰੇ ਹੋਏ ਸੰਬੰਧੀਆਂ ਦਾ ਮਾਤਮ ਕਰ ਰਹੇ ਸਨ ਅਤੇ ਜਿਹੜੇ ਲੜਾਈ ਚੋਂ ਬਚ ਭੀ ਗਏ ਉਹ ਆਪਣੀ ਜਾਇਦਾਦ ਅਤੇ ਘਰਾਂ ਦੀ ਤਬਾਹੀ ਦਾ ਅਫ਼ਸੋਸ ਕਰ ਰਹੇ ਸਨ।

ਇਨ੍ਹਾਂ ਲੜਾਈਆਂ ਅਤੇ ਮਾਤਾ ਦੀ ਬੀਮਾਰੀ ਨਾਲ 15,000 ਲਦਾਖੀ ਮਰੇ ਅਤੇ ਤਕਰੀਬਨ 4,000 ਮੁਸਲਮਾਨ ਲਦਾਖ ਨੂੰ ਛੱਡ ਕੇ ਬਾਲਤਿਸਤਾਨ ਨੂੰ ਚਲੇ ਗਏ ਸਨ। 4,000 ਲਦਾਖੀਆਂ ਵਿਚੋਂ, ਜਿਨ੍ਹਾਂ ਨੇ ਪੱਛਮੀ ਤਿੱਬਤ ਵਿਚ ਜਰਨੈਲ ਜ਼ੋਰਾਵਰ ਸਿੰਘ ਦਾ ਸਾਥ ਦਿੱਤਾ ਸੀ ਬਹੁ ਗਿਣਤੀ ਤਾਂ ਟੋਇਓ ਦੀ ਲੜਾਈ ਵਿਚ ਹੀ ਮਾਰੀ ਗਈ ਸੀ ਜਾਂ ਪੱਛਮੀ ਤਿੱਬਤ ਤੋਂ ਵਾਪਿਸ ਦੌੜਦਿਆਂ ਹੋਇਆਂ ਬਰਫ਼ਾਂ ਅਤੇ ਠੰਢ ਵਿਚ ਤਬਾਹ ਹੋ ਗਈ ਸੀ। ਕੇਵਲ 100 ਲਦਾਖੀ ਸੈਨਿਕ ਲੇਹ ਵਿਚੋਂ ਬਚ ਕੇ ਆਏ। 400 ਲਦਾਖੀਆਂ ਨੂੰ ਤਿੱਬਤੀਆਂ ਨੇ ਕੈਦੀ ਬਣਾ ਲਿਆ ਅਤੇ ਉਹ ਲਹਾਸਾ ਵਿਚ ਕੈਦ ਕਰ ਦਿੱਤੇ ਗਏ। ਇਨ੍ਹਾਂ ਕੈਦੀਆਂ ਵਿਚੋਂ ਭੀ ਤਿੱਬਤੀ ਅਧਿਕਾਰੀਆਂ ਨੇ ਬਹੁਤ ਥੋੜ੍ਹੇ ਸੈਨਿਕਾਂ ਨੂੰ ਲੇਹ ਵਾਪਸ ਜਾਣ ਦੀ ਆਗਿਆ ਦਿੱਤੀ। ਇਸ ਬਾਰੇ ਕਨਿੰਘਮ ਲਿਖਦਾ ਹੈ ਕਿ ਸਿੱਖ ਹਮਲਾਆਵਰਾਂ ਨੇ ਮੱਠਾਂ ਵਿਚੋਂ ਸੋਨੇ ਅਤੇ ਕੀਮਤੀ ਧਾਤਾਂ ਦੀਆਂ ਮੂਰਤੀਆਂ ਅਤੇ ਕੀਮਤੀ ਸਮਾਨ ਦੀ ਲੁੱਟ ਮਾਰ ਕਰ ਕੇ ਸਾਰੇ ਬੋਧੀ ਲੋਕਾਂ ਦੇ ਪਵਿੱਤਰ ਮਨਾਂ ਨੂੰ ਬਹੁਤ ਸਖਤ ਸੱਟ ਮਾਰੀ। ਨਾਲ ਹੀ ਉਨ੍ਹਾਂ ਨੇ ਮੱਠਾਂ ਦੀ ਜ਼ਮੀਨ ਤੇ ਕਬਜ਼ਾ ਕਰ ਕੇ ਲਾਮਿਆਂ ਨਾਲ ਸਖਤ ਦੁਸ਼ਮਣੀ ਪਾ ਲਈ। ਇਸ ਸਖਤ ਬੇ-ਅਦਬੀ ਨੂੰ ਤਿੱਬਤੀ ਸਹਾਰ ਨਾ ਸਕੇ ਅਤੇ ਉਨ੍ਹਾਂ ਦੀ ਤਿੰਨ ਹੋਥਾਈ ਤੋਂ ਵੱਧ ਗਿਣਤੀ ਆਪਣੀ ਜਨਮ ਭੂਮੀ ਨੂੰ ਹਮੇਸ਼ਾ ਲਈ ਛੱਡ ਕੇ ਤਿੱਬਤ ਦਿਆਂ ਮੱਠਾਂ ਵਿਚ ਜਾ ਕੇ ਵਸ ਗਈ। ਮੱਠਾਂ ਤੋਂ ਮਿਲੀ ਹੋਈ ਜ਼ਮੀਨ ਨੂੰ ਸਾਰੇ ਲਦਾਖ ਵਿਚ ਸ਼ਾਮਲਾਤ ਖਾਲਸਾ ਦੇ ਨਾਮ ਤੇ ਪੁਕਾਰਿਆ ਜਾਣ ਲਗਾ। ਕਨਿੰਘਮ ਨੇ ਇਹ ਗਿਣਤੀ ਮੂਰਕਰਾਫਟ ਦੀ ਲਿਖਤ ਤੋਂ ਲਈ ਹੈ। ਮੂਰਕਰਾਫਟ ਨੇ ਉਸ ਵੇਲੇ ਦੀ ਲਦਾਖ ਦੀ ਆਬਾਦੀ ਦਾ ਅੰਦਾਜ਼ਾ 1,65,000 ਲਾਇਆ ਹੈ। ਲਦਾਖ ਦੀ ਇਹ ਸੰਖਿਆ ਬੜੀ ਹੀ ਵਧਾ ਕੇ ਦੱਸੀ ਗਈ ਹੈ। ਉਸ ਸਮੇਂ ਦੀ ਆਬਾਦੀ ਕਿਸੇ ਹਾਲਤ ਵਿਚ ਵੀ ਇਕ ਲੱਖ ਤੋਂ ਵੱਧ ਨਹੀਂ ਸੀ ਹੋ ਸਕਦੀ ਅਤੇ ਇਸ ਤਰ੍ਹਾਂ ਹੀ ਉਸ ਨੇ ਉਨ੍ਹਾਂ ਦੇ ਜਾਨੀ ਨੁਕਸਾਨ ਦਾ ਅੰਦਾਜ਼ਾ ਭੀ ਵਧਾ ਚੜ੍ਹਾ ਕੇ ਲਾਇਆ ਹੈ। ਇਹ ਸਭ ਦੋਸ਼ ਸਿੱਖ ਰਾਜ ਦੇ ਖਿਲਾਫ਼ ਦੁਨੀਆਂ ਵਿਚ ਨਫ਼ਰਤ ਫੈਲਾਉਣ ਵਾਸਤੇ ਅਤੇ ਸਿੱਖਾਂ ਦੇ ਨਾਂ ਨੂੰ ਧੱਬਾ ਲਾਉਣ ਵਾਸਤੇ ਵਧਾ ਕੇ ਦੱਸੇ ਗਏ ਹਨ। ਸਿੱਖਾਂ ਵਲੋਂ ਲਦਾਖੀ ਅਤੇ ਤਿੱਬਤੀ ਮੱਠਾਂ ਤੇ ਘਰਾਂ ਦੀ ਲੁੱਟ ਮਾਰ ਦੀ ਕਹਾਣੀ ਹੋਰ ਕਿਸੇ ਵੀ ਇਤਿਹਾਸਕਾਰ ਨੇ ਨਹੀਂ ਦੱਸੀ। ਇਥੋਂ ਤਕ ਕਿ ਲਾਮੇ ਜਿਹੜੇ ਸਿੱਖਾਂ ਦੀਆਂ ਜਿੱਤਾਂ ਤੇ ਬਹੁਤ ਹੀ ਜ਼ਿਆਦਾ ਖਾਰ ਖਾਂਦੇ ਸਨ ਅਤੇ ਅਤਿਅੰਤ ਦੁਖੀ ਸਨ, ਉਨ੍ਹਾਂ ਨੇ ਵੀ ਉਨ੍ਹਾਂ ਦੇ ਮੱਠਾਂ ਦੀ ਪਵਿੱਤ੍ਰਤਾ ਭੰਗ ਕਰਨ ਅਤੇ ਵਿਸ਼ਵਾਸ ਘਾਤ ਦਾ ਦੋਸ਼ ਸਿੱਖਾਂ ਉੱਤੇ ਨਹੀਂ ਲਾਇਆ। ਸ਼ਾਇਦ ਲਦਾਖ ਵਿਚ ਉਨ੍ਹਾਂ ਦੇ ਬਾਗੀ ਆਗੂਆਂ ਨੇ ਸਿੱਖਾਂ ਦੇ ਖਿਲਾਫ਼ ਲੋਕਾਂ ਨੂੰ ਭੜਕਾਉਣ ਵਾਸਤੇ ਮੱਠਾਂ ਦੀ ਪਵਿੱਤ੍ਰਤਾ ਅਤੇ ਲੁੱਟ ਮਾਰ ਦੀਆਂ ਗੁੱਝੀਆਂ ਕਹਾਣੀਆਂ ਫੈਲਾਈਆਂ ਹੋਣ। ਸਥਾਨਕ ਲੋਕ

ਯਕੀਨੀ ਤੌਰ ਤੇ ਆਜ਼ਾਦੀ ਚਾਹੁੰਦੇ ਸਨ ਅਤੇ ਬਾਹਰ ਤੋਂ ਆਏ ਹੋਏ ਸਿੱਖ ਹਮਲਾਆਵਰਾਂ ਨਾਲ ਨਫ਼ਰਤ ਤੇ ਈਰਖਾ ਕਰਦੇ ਸਨ, ਜਿਨ੍ਹਾਂ ਨੇ ਕਿ ਉਨ੍ਹਾਂ ਨੂੰ ਗ਼ੁਲਾਮ ਬਣਾਇਆ ਹੋਇਆ ਸੀ, ਉਨ੍ਹਾਂ ਦੀ ਆਜ਼ਾਦੀ ਦਾ ਹੱਕ ਖੋਹਿਆ ਹੋਇਆ ਸੀ ਅਤੇ ਉਨ੍ਹਾਂ ਉੱਤੇ ਬਹੁਤ ਭਾਰੇ ਟੈਕਸ ਲਾਏ ਹੋਏ ਸਨ।

**ਲਦਾਖ ਦੇ ਬਾਲਤਿਸਤਾਨ ਵਿਚ ਬਗ਼ਾਵਤ ਦੀ ਸਾਜ਼ਿਸ਼ :** ਤਿੱਬਤ ਵਿਚ ਸਿੱਖ ਫ਼ੌਜ ਦੀ ਤਬਾਹੀ ਅਤੇ ਲਦਾਖ ਵਿਚ ਬਾਲਤਿਸਤਾਨ ਉੱਤੇ ਉਨ੍ਹਾਂ ਦੀਆਂ ਫ਼ੌਜਾਂ ਦੀ ਅਣਹੋਂਦ ਨੇ ਲੋਕਾਂ ਨੂੰ ਬਾਹਰਲੇ ਹੁਕਮਰਾਨਾਂ ਦੇ ਖਿਲਾਫ਼ ਉਠਣ ਦਾ ਅਤੇ ਬਗ਼ਾਵਤ ਕਰਨ ਦਾ ਹੌਸਲਾ ਭਰ ਦਿੱਤਾ। ਗ਼ੁਲਾਮੀ ਦੀ ਪੰਜਾਲੀ ਨੂੰ ਲਾਹ ਸੁੱਟਣ ਲਈ ਉਨ੍ਹਾਂ ਲੋਕਾਂ ਪਾਸ ਇਸ ਤੋਂ ਚੰਗਾ ਹੋਰ ਕੋਈ ਅਵਸਰ ਨਹੀਂ ਸੀ। ਭਾਵੇਂ ਲੇਹ ਦੇ ਕਿਲ੍ਹੇ ਵਿਚ ਸਿੱਖ ਫ਼ੌਜਾਂ ਦੀ ਗਿਣਤੀ ਥੋੜ੍ਹੀ ਸੀ ਪਰ ਉਹ ਸਿੱਖ ਫ਼ੌਜ ਉੱਤੇ ਹਮਲਾ ਕਰਨ ਦਾ ਹੌਸਲਾ ਨਹੀਂ ਸਨ ਰਖਦੇ। ਸੰਨ 1841 ਦਾ ਸਾਰਾ ਹੀ ਸਰਦੀਆਂ ਦਾ ਮੌਸਮ ਉਨ੍ਹਾਂ ਦੇ ਆਗੂਆਂ ਨੇ ਬਾਲਤਿਸਤਾਨ ਅਤੇ ਲਹਾਸਾ ਵਿਚ ਅਧਿਕਾਰੀਆਂ ਅਤੇ ਹੁਕਮਰਾਨਾਂ ਨਾਲ ਗੰਢ ਜੋੜ ਕਰਨ ਵਿਚ ਗੁਆ ਦਿੱਤਾ ਅਤੇ ਉਨ੍ਹਾਂ ਨਾਲ ਸਾਜ਼ਿਸ਼ ਕਰਕੇ ਇਹ ਫ਼ੈਸਲਾ ਕੀਤਾ ਕਿ ਉਹ ਲਦਾਖ, ਜ਼ਸਕਾਰ ਅਤੇ ਬਾਲਤਿਸਤਾਨ ਵਿਚ ਸਿੱਖਾਂ ਦੇ ਖ਼ਿਲਾਫ਼ ਇਕੋ ਹੀ ਸਮੇਂ ਇਕੱਠੀ ਬਗ਼ਾਵਤ ਕਰਕੇ ਥਾਓਂ ਥਾਈਂ ਉਨ੍ਹਾਂ ਦੀਆਂ ਫ਼ੌਜਾਂ ਨੂੰ ਤਬਾਹ ਕਰ ਦੇਣਗੇ। ਲਦਾਖੀਆਂ ਵਿਚ ਜੇ ਕਰ ਕੋਈ ਦੇਸ਼ ਪਿਆਰ, ਉਤਸ਼ਾਹ ਅਤੇ ਹਿੰਮਤ ਹੁੰਦੀ ਅਤੇ ਉਨ੍ਹਾਂ ਦੀ ਲੀਡਰਸ਼ਿਪ ਸੁਚੱਜੀ ਤੇ ਤਕੜੀ ਹੁੰਦੀ ਤਾਂ ਉਹ ਬਗ਼ੈਰ ਕਿਸੇ ਬਾਹਰਲੀ ਸਹਾਇਤਾ ਦੇ ਉਸ ਵੇਲੇ ਆਪਣੇ ਆਪ ਹੀ ਥੋੜ੍ਹੀ ਜਿਹੀ ਸਿੱਖਾਂ ਦੀ ਕਿਲ੍ਹੇ ਵਿਚ ਘਿਰੀ ਹੋਈ ਫ਼ੌਜ, ਜੋ ਤਿੱਬਤ ਦੀ ਹਾਰ ਕਾਰਨ ਬਲ ਤੋੜ ਚੁੱਕੀ ਸੀ, ਦੇ ਖ਼ਿਲਾਫ਼ ਬਗ਼ਾਵਤ ਕਰ ਸਕਦੇ ਸਨ। ਲਦਾਖੀਆਂ ਨੂੰ ਦੇਸ ਚੋਂ ਸਿੱਖ ਫ਼ੌਜਾਂ ਦੇ ਖ਼ਿਲਾਫ਼ ਬਗ਼ਾਵਤ ਕਰਨ ਲਈ ਪਹਿਲੋਂ ਵੀ ਕਈ ਮੌਕੇ ਮਿਲੇ ਸਨ ਪਰ ਉਹ ਇਸ ਕੰਮ ਲਈ ਸਦਾ ਔਂਡਪਾਟ, ਕਮਜ਼ੋਰ ਤੇ ਢਿੱਲੇ ਰਹੇ। ਸੰਨ 1841 ਦੇ ਸਰਦੀਆਂ ਦੇ ਮਹੀਨੇ ਵਿਚ ਉਨ੍ਹਾਂ ਨੇ ਸਿੱਖ ਫ਼ੌਜਾਂ ਨੂੰ ਤਬਾਹ ਕਰਨ ਦਾ ਮੌਕਾ ਹੱਥੋਂ ਗੁਆ ਲਿਆ ਸੀ, ਜਦੋਂ ਕਿ ਲਦਾਖ ਵਿਚ ਸਿੱਖ ਫ਼ੌਜਾਂ ਦੀ ਗਿਣਤੀ ਬਹੁਤ ਥੋੜ੍ਹੀ ਸੀ ਅਤੇ ਉਹ ਉਸ ਸਮੇਂ ਬਾਹਰੋਂ ਹੋਰ ਫ਼ੌਜੀ ਕੁਮਕ ਨਹੀਂ ਸਨ ਮੰਗਵਾ ਸਕਦੇ, ਕਿਉਂ ਜੋ ਸਖ਼ਤ ਸਰਦੀ ਦੇ ਕਾਰਨ ਜੰਮੂ ਅਤੇ ਕਸ਼ਮੀਰ ਜਾਣ ਵਾਲੇ ਸਾਰੇ ਹੀ ਰਸਤੇ ਬੰਦ ਹੋ ਗਏ ਸਨ।

**ਬਗ਼ਾਵਤ :** ਲਦਾਖੀਆਂ ਨੇ ਸਾਰੀਆਂ ਸਰਦੀਆਂ ਸਾਜ਼ਿਸ਼ ਅਤੇ ਯੋਜਨਾ ਬਣਾਉਣ ਵਿਚ ਗੁਆ ਦਿੱਤੀਆਂ ਅਤੇ ਸੰਨ 1842 ਦੀ ਬਸੰਤ ਰੁਤ ਨੂੰ ਲੇਹ ਵਿਚ ਸਿੱਖ ਚੌਂਕੀਆਂ ਤੇ ਹਮਲਾ ਕਰਨ ਲਈ ਆਪਣੀਆਂ ਫ਼ੌਜਾਂ ਜਮ੍ਹਾਂ ਕਰਨ ਵਿਚ ਚਾਇਆ ਕਰ ਦਿੱਤਾ। ਸਰਦੀਆਂ ਵਿਚ ਹੀ ਲਹਾਸਾ ਵਿਚ ਰਹਿਣ ਵਾਲੇ ਲਦਾਖੀ ਵਪਾਰੀ ਏਲਚੀ ਰਾਹੀਂ ਲਦਾਖ ਨੂੰ ਅਜ਼ਾਦ ਕਰਾਉਣ ਵਾਸਤੇ ਤਿੱਬਤੀ ਕਮਾਂਡਰ ਨਾਲ ਸਹਾਇਤਾ ਪ੍ਰਾਪਤ ਕਰਨ ਲਈ ਸਮਝੌਤੇ ਦਾ ਫ਼ੈਸਲਾ ਹੋ ਗਿਆ। ਉਹ ਤਿੱਬਤੀ ਕਮਾਂਡਰ ਪੀ. ਡੀ. ਛਾਤਾ ਨੂੰ ਆਜ਼ਾਦ ਬਾਦਸ਼ਾਹ ਦੇ ਤੌਰ ਤੇ ਬਣਾਉਣ ਲਈ ਲਦਾਖੀਆਂ ਦੀ ਸਹਾਇਤਾ ਕਰਨੀ ਮੰਨ

ਗਿਆ।

**ਤਿੱਬਤੀ ਫ਼ੌਜ ਦਾ ਲਦਾਖ ਵਿਚ ਦਖ਼ਲ :** ਅਪਰੈਲ 1842 ਵਿਚ ਤਿੱਬਤੀ ਕਮਾਂਡਰ ਨੇ 3,000 ਸਿਪਾਹੀਆਂ ਦੀ ਫ਼ੌਜ ਨਾਲ ਲਦਾਖ ਉੱਤੇ ਧਾਵਾ ਬੋਲ ਦਿੱਤਾ। ਏਸੇ ਸਮੇਂ ਦੇ ਦੌਰਾਨ ਸੋਵੰਗ ਰਫਤਾਨ ਨੂੰ ਸਿੱਖਾਂ ਦੇ ਖਿਲਾਫ਼ ਨੁਬਰਾ ਅਤੇ ਪੀਅਨ ਦੇ ਇਲਾਕੇ ਵਿਚੋਂ ਸਥਾਨਕ ਲਦਾਖੀ ਫ਼ੌਜੀ ਦਸਤੇ ਭਰਤੀ ਕਰਨ ਲਈ ਨੀਯਤ ਕੀਤਾ। ਆਚੋ ਕੋਬੋ ਨੇ ਕੁਝ ਲਦਾਖੀ ਸਿਪਾਹੀ ਲਦਾਖ ਦੇ ਚਾਂਗ ਚੇਨਮੋਂ ਅਤੇ ਰੁਪਛੂ ਜ਼ਿਲ੍ਹਿਆਂ ਵਿਚੋਂ ਇਕੱਠੇ ਕਰ ਲਏ ਅਤੇ ਇਨ੍ਹਾਂ ਨੂੰ ਨਾਲ ਲੈ ਕੇ ਉਹ ਤਿੱਬਤੀ ਫ਼ੌਜ ਦੇ ਕਮਾਂਡਰਾਂ ਨੂੰ ਚਾਂਗਲਾ ਦੇ ਦੱਰੇ ਉੱਤੇ ਜਾ ਮਿਲਿਆ। ਪੀਅਨ ਵਾਲੀਆਂ ਲਦਾਖੀ ਫ਼ੌਜਾਂ ਅਤੇ ਰੁਡੋਕ ਤੋਂ ਤਿੱਬਤੀ ਫ਼ੌਜਾਂ ਲੇਹ ਦੇ ਮੈਦਾਨ ਵਿਚ ਇਕੱਠੀਆਂ ਹੋ ਗਈਆਂ। ਉਨ੍ਹਾਂ ਦੀ ਕੁਲ ਸੰਖਿਆ ਲਗਭਗ 5,000 ਹੋ ਗਈ ਸੀ। ਇਨ੍ਹਾਂ ਫ਼ੌਜਾਂ ਨੇ ਲਦਾਖ ਦੇ ਗਿਆਲਪੋ ਦੇ ਮਹੱਲ ਅੰਦਰ ਅਤੇ ਮੈਦਾਨ ਵਿਚ ਕੈਂਪ ਲਾ ਲਿਆ। ਜਿੰਨੇ ਵੀ ਪੁਰਾਣੇ ਹਥਿਆਰ ਲੇਹ ਦੇ ਪੁਰਾਣੇ ਕਿਲ੍ਹੇ ਵਿਚੋਂ ਪ੍ਰਾਪਤ ਹੋਏ, ਉਹ ਲਦਾਖੀ ਸਿਪਾਹੀਆਂ ਵਿਚ ਵੰਡ ਦਿੱਤੇ ਗਏ। ਜਿਨ੍ਹਾਂ ਨੂੰ ਹਥਿਆਰ ਨਾ ਮਿਲ ਸਕੇ, ਉਨ੍ਹਾਂ ਨੂੰ ਲੱਕੜ ਦੇ ਨਵੇਂ ਬਰਛੇ ਬਣਾ ਕੇ ਦੇ ਦਿੱਤੇ ਗਏ। ਜਗਮਸਤ ਨਮਗੀਅਲ ਜਿਸ ਨੂੰ ਸੰਨ 1840 ਵਿਚ ਉਸ ਦੇ ਬਾਬਾ ਟੰਡਪ ਨਮਗੀਅਲ ਦੇ ਮਰਨ ਦੇ ਬਾਅਦ ਜਰਨੈਲ ਜ਼ੋਰਾਵਰ ਸਿੰਘ ਨੇ ਲਦਾਖ ਦਾ ਨਾਮ ਮਾਤਰ ਰਾਜਾ ਬਣਾਇਆ ਸੀ, ਲਦਾਖੀਆਂ ਨੇ ਉਸ ਨੂੰ ਲਦਾਖ ਦਾ ਆਜ਼ਾਦ ਅਤੇ ਪੂਰਨ ਤਾਕਤ ਵਾਲਾ ਰਾਜਾ ਹੋਣ ਦਾ ਐਲਾਨ ਕਰ ਦਿੱਤਾ।

**ਲੇਹ ਵਿਚ ਸਿੱਖ ਫ਼ੌਜ :** ਲੇਹ ਵਿਚ ਸਿੱਖ ਫ਼ੌਜਾਂ ਦੀ ਕੁਲ ਗਿਣਤੀ ਉਸ ਵੇਲੇ ਕੇਵਲ 500 ਤੋਂ ਵਧ ਨਹੀਂ ਸੀ। ਲੇਹ ਵਿਚ ਸਿੱਖ ਫ਼ੌਜ ਦੋ ਭਾਗਾਂ ਵਿਚ ਵੰਡੀ ਹੋਈ ਸੀ। ਥਾਣੇਦਾਰ ਮਗਨਾ ਦੀ ਅਗਵਾਈ ਥੱਲੇ ਇਕ ਫ਼ੌਜੀ ਦਸਤਾ ਲੇਹ ਦੇ ਕਿਲ੍ਹੇ ਦੀ ਹਿਫ਼ਾਜ਼ਤ ਲਈ ਅਤੇ ਅੰਦਰ ਦੇ ਮੋਰਚਿਆਂ ਦੀ ਰਖਸ਼ਾ ਲਈ ਨੀਯਤ ਕੀਤਾ ਹੋਇਆ ਸੀ ਤੇ ਦੂਸਰਾ ਭਾਗ ਕੁਮੇਦਾਨ ਪਹਿਲਵਾਨ ਦੀ ਅਗਵਾਈ ਥੱਲੇ, ਅਜ ਕੱਲ ਦੇ ਲੇਹ ਦੇ ਨਜ਼ਦੀਕ ਵਾਲੇ ਬਾਗਾਂ ਵਿਚ ਕੈਂਪ ਲਾਈ ਬੈਠਾ ਸੀ। ਇਹ ਕੈਂਪ ਖੁਲ੍ਹੀ ਜਗ੍ਹਾ ਉੱਤੇ ਹੋਣ ਕਰਕੇ ਰਖਸ਼ਾ ਦੇ ਪ੍ਰਬੰਧ ਲਈ ਠੀਕ ਜਗ੍ਹਾ ਉੱਤੇ ਨਹੀਂ ਸੀ। ਬਾਹਰੋਂ ਬਹੁਤ ਸੰਖਿਆ ਵਿਚ ਤਿੱਬਤੀ ਧਾੜਵੀ ਫ਼ੌਜ ਦੇ ਪਹੁੰਚਣ ਨਾਲ ਲੇਹ ਵਿਚ ਇਸ ਸਿੱਖ ਫ਼ੌਜ ਦੀ ਹਾਲਤ ਬਹੁਤ ਹੀ ਗੰਭੀਰ ਹੋ ਗਈ। ਕੁਮੇਦਾਨ ਪਹਿਲਵਾਨ ਸਿੰਘ ਦੇ ਦਸਤੇ ਨੇ ਬਾਗ਼ ਖ਼ਾਲੀ ਕਰ ਦਿੱਤੇ ਅਤੇ ਲੇਹ ਦੇ ਕਿਲ੍ਹੇ ਦੇ ਨਾਲ ਲਗਦੇ ਘੋੜਿਆਂ ਦੇ ਤਬੇਲਿਆਂ ਵਿਚ ਹੀ ਮੋਰਚੇ ਬਣਾ ਲਏ। ਇਸ ਤਰ੍ਹਾਂ ਸਿੱਖ ਫ਼ੌਜ ਨੇ ਲੇਹ ਵਿਚ ਬਚਾਓ ਦੀ ਲੜਾਈ ਵਾਸਤੇ ਚੰਗੇ ਪ੍ਰਬੰਧ ਕਰ ਲਏ ਅਤੇ ਨਵੀਂ ਮੋਰਚਾ-ਬੰਦੀ ਤਿਆਰ ਕਰ ਲਈ। ਉਨ੍ਹਾਂ ਨੇ ਕਿਲ੍ਹੇ ਅਤੇ ਤਬੇਲੇ ਦਵਾਲੇ ਇਕ ਉੱਚੀ ਕੰਧ ਉਸਾਰ ਲਈ ਅਤੇ ਉਸ ਇਲਾਕੇ ਵਿਚ ਆਪਣੀ ਮੋਰਚਾ ਬੰਦੀ ਕਾਫ਼ੀ ਮਜ਼ਬੂਤ ਬਣਾ ਲਈ। ਕਿਲ੍ਹੇ ਵਿਚ ਉਨ੍ਹਾਂ ਨੇ ਛੇ ਮਹੀਨੇ ਦੀ ਘੇਰੇ ਦੀ ਲੜਾਈ ਵਾਸਤੇ ਰਸਦ, ਘਾਹ, ਗੋਲੀ ਸਿੱਕਾ ਵੀ ਜਮ੍ਹਾਂ ਕਰ ਲਿਆ। ਇਸ ਤਰ੍ਹਾਂ ਸਿੱਖ ਫ਼ੌਜ ਨੇ ਤਿੱਬਤੀ ਤੇ ਲਦਾਖੀ ਫ਼ੌਜਾਂ ਦੇ ਹਮਲੇ ਤੋਂ ਬਚਣ ਲਈ ਆਪਣੀ ਪੂਰੀ ਤਰ੍ਹਾਂ ਤਿਆਰੀ

ਕਰ ਲਈ। ਸਿੱਖ ਫ਼ੌਜ ਨੇ ਇਹ ਫ਼ੈਸਲਾ ਕਰ ਲਿਆ ਕਿ ਉਹ ਖ਼ਾਲਸਾ ਰਵਾਇਤਾਂ ਦੇ ਮੁਤਾਬਿਕ ਆਖ਼ਰੀ ਜਵਾਨ ਅਤੇ ਆਖ਼ਰੀ ਗੋਲੀ ਤਕ ਕਿਲ੍ਹੇ ਦੀ ਹਿਫ਼ਾਜ਼ਤ ਕਰਨਗੇ। ਇਹ ਫ਼ੈਸਲਾ ਗੁਰੂ ਗਰੰਥ ਸਾਹਿਬ ਦੇ ਅਖੰਡ ਪਾਠ ਮਗਰੋਂ ਅਰਦਾਸ ਰਾਹੀਂ ਕੀਤਾ।

**ਲੇਹ ਦੀ ਲੜਾਈ:** ਲਦਾਖੀ ਅਤੇ ਤਿੱਬਤੀ ਫ਼ੌਜ ਨੇ ਕਿਲ੍ਹੇ ਅਤੇ ਤਬੇਲੇ ਨੂੰ ਘੇਰਾ ਪਾ ਲਿਆ ਅਤੇ ਉਹ ਸਮਝਦੇ ਸਨ ਕਿ ਸਿੱਖ ਫ਼ੌਜਾਂ ਭੁੱਖੀਆਂ ਮਰ ਕੇ ਆਪੇ ਹੀ ਹਥਿਆਰ ਸੁੱਟ ਦੇਣਗੀਆਂ ਅਤੇ ਲੜਾਈ ਤਕ ਨੌਬਤ ਹੀ ਨਹੀਂ ਆਵੇਗੀ। ਇਸ ਤਰ੍ਹਾਂ ਉਨ੍ਹਾਂ ਨੂੰ ਬਗ਼ੈਰ ਕਿਸੇ ਹਮਲਾ ਕਰਨ ਦੇ ਕਿਲ੍ਹੇ ਵਿਚ ਘੇਰੀ ਰਖਿਆ। ਬਾਗ਼ੀ ਕਮਾਂਡਰਾਂ ਨੇ ਤਬੇਲੇ ਵਿਚ ਸਿੱਖ ਚੌਂਕੀਆਂ ਅਤੇ ਕਿਲ੍ਹੇ ਦੀਆਂ ਸਿੱਖ ਫ਼ੌਜਾਂ ਦਾ ਆਪਸ ਵਿਚ ਤਾਲ-ਮੇਲ ਤੋੜਨ ਲਈ ਕਈ ਅਪੂਰਨ ਜਿਹੇ ਅਤੇ ਕਮਜ਼ੋਰ ਹਮਲੇ ਕੀਤੇ ਪਰ ਉਹ ਸਿੱਖ ਫ਼ੌਜਾਂ ਦੇ ਦੋਵਾਂ ਠਿਕਾਣਿਆਂ ਦਾ ਤਾਲ ਮੇਲ ਖ਼ਤਮ ਕਰਨ ਵਿਚ ਸਫ਼ਲ ਨਾ ਹੋਏ। ਸਿੱਖਾਂ ਨੇ ਬੜੀ ਚਤੁਰਤਾ ਨਾਲ ਆਪਣੀਆਂ ਚੌਂਕੀਆਂ ਤੇ ਕਬਜ਼ਾ ਜਮਾਈ ਰਖਿਆ ਅਤੇ ਬਾਗ਼ੀਆਂ ਦੇ ਕਮਜ਼ੋਰ ਹਮਲਿਆਂ ਦੇ ਖ਼ਿਲਾਫ਼ ਆਪਣੀ ਸਥਿਤੀ ਨੂੰ ਮਜ਼ਬੂਤ ਬਣਾ ਲਿਆ। ਬਾਗ਼ੀਆਂ ਦੇ ਅਸਫ਼ਲ ਹਮਲਿਆਂ ਨੇ ਸਿੱਖ ਫ਼ੌਜ ਵਿਚ ਫਿਰ ਜੋਸ਼ ਭਰ ਦਿੱਤਾ ਅਤੇ ਉਹ ਹੁਣ ਆਪਣੀ ਦੋਬਾਰਾ ਜਿੱਤ ਦੇ ਸੁਫ਼ਨੇ ਵੇਖਣ ਲਗ ਪਏ। ਓੜਕ ਨੂੰ ਤਿੱਬਤੀਆਂ ਅਤੇ ਲਦਾਖੀਆਂ ਨੇ ਆਪਣੀ ਅਸਫ਼ਲ ਤੇ ਨਿਕੰਮੀ ਪਾਲਸੀ ਤੋਂ ਤੰਗ ਆ ਕੇ ਅੰਤ ਇਹ ਫ਼ੈਸਲਾ ਕੀਤਾ ਕਿ ਦੋਵਾਂ ਵੱਖ ਵੱਖ ਪਾਸਿਆਂ ਤੋਂ ਕਿਲ੍ਹੇ ਅਤੇ ਤਬਲਿਆਂ ਉੱਤੇ ਇਕੱਠਾ ਹੀ ਇਕੋ ਹੀ ਸਮੇਂ ਭਰਪੂਰ ਹਮਲੇ ਲਈ ਰਾਤ ਦਾ ਸਮਾਂ ਨਿਯੁਕਤ ਕੀਤਾ ਜਾਵੇ। ਇਸ ਹਮਲੇ ਦੀ ਤਿਆਰੀ ਵਿਚ ਹੀ ਰਾਤ ਦਾ ਕਾਫ਼ੀ ਜ਼ਿਆਦਾ ਭਾਗ ਲੰਘ ਗਿਆ ਅਤੇ ਅੰਤ ਨੂੰ ਉਨ੍ਹਾਂ ਨੇ ਤੜਕ ਸਾਰ ਹਮਲਾ ਕਰ ਦਿੱਤਾ। ਸਿੱਖਾਂ ਨੂੰ ਉਨ੍ਹਾਂ ਦੇ ਜਾਸੂਸਾਂ ਦੇ ਰਾਹੀਂ ਪਹਿਲੋਂ ਹੀ ਹਮਲੇ ਦੇ ਵਕਤ, ਦਿਸ਼ਾ ਅਤੇ ਉਨ੍ਹਾਂ ਦੀ ਸੰਖਿਆ ਦੀ ਪੂਰੀ ਖ਼ਬਰ ਮਿਲ ਚੁੱਕੀ ਸੀ ਅਤੇ ਉਹ ਇਸ ਦਾ ਟਾਕਰਾ ਕਰਨ ਲਈ ਪੂਰੀ ਤਰ੍ਹਾਂ ਤਿਆਰ ਸਨ। ਸਿੱਖਾਂ ਨੇ ਆਪਣੇ ਸਾਹਮਣੇ ਖੁਲ੍ਹੀ ਥਾਂ ਵਿਚੋਂ, ਜਿਥੋਂ ਦੀ ਕਿ ਦੁਸ਼ਮਣ ਖੁਲ੍ਹਾ ਮੈਦਾਨ ਪਾਰ ਕਰਕੇ ਉਨ੍ਹਾਂ ਉੱਤੇ ਹਮਲਾ ਕਰ ਸਕਦੇ ਸਨ, ਉਸ ਥਾਂ ਉੱਤੇ ਪਹਿਲਾਂ ਤੋਂ ਹੀ ਸੋਚੀ ਸਮਝੀ ਹੋਈ ਯੋਜਨਾ ਦੇ ਮੁਤਾਬਿਕ ਆਪਣੀਆਂ ਬੰਦੂਕਾਂ ਅਤੇ ਤੋਪਾਂ ਨਾਲ ਸਖ਼ਤ ਗੋਲਾ ਬਾਰੀ ਕੀਤੀ ਅਤੇ ਹਮਲਾ ਕਰਨ ਵਾਲਿਆਂ ਨੂੰ ਕਾਫ਼ੀ ਜਾਨੀ ਨੁਕਸਾਨ ਪਹੁੰਚਾਇਆ। ਉਨ੍ਹਾਂ ਨੂੰ ਮੂੰਹ ਦੀ ਖਾਣੀ ਪਈ। ਸਿੱਖਾਂ ਨੇ ਆਖ਼ਰਕਾਰ ਬੜੀ ਸਫ਼ਲਤਾ ਨਾਲ ਉਨ੍ਹਾਂ ਦੇ ਹਮਲੇ ਨੂੰ ਅਸਫ਼ਲ ਕਰ ਦਿੱਤਾ ਅਤੇ ਉਹ ਪਿੱਛੇ ਭੱਜਣ ਲਈ ਮਜਬੂਰ ਹੋ ਗਏ। ਇਸ ਨਾਲ ਤਿੱਬਤੀ ਅਤੇ ਲਦਾਖੀ ਸਿਪਾਹੀਆਂ ਵਿਚ ਅਤਿਅੰਤ ਘਬਰਾਹਟ ਫੈਲ ਗਈ। ਸਿੱਖ ਕਮਾਂਡਰਾਂ ਨੇ ਅਨੁਭਵ ਕੀਤਾ ਕਿ ਉਨ੍ਹਾਂ ਦੇ ਬਚਾਓ ਦਾ ਤੇ ਆਪਣੀ ਪਹਿਲੀ ਹਾਰ ਨੂੰ ਜਿੱਤ ਵਿਚ ਬਦਲਣ ਦਾ ਕੇਵਲ ਇਕੋ ਰਸਤਾ ਹੀ ਰਹਿ ਗਿਆ ਸੀ ਕਿ ਉਹ ਵੀ ਬੜੀ ਬਹਾਦਰੀ ਨਾਲ ਭੱਜਦੇ ਹੋਏ ਦੁਸ਼ਮਣ ਉੱਤੇ ਜੁਆਬੀ ਹਮਲਾ ਕਰਨ। ਕੂਟੱਲਿਆ ਦੇ ਕਥਨ ਅਨੁਸਾਰ ਹਮਲੇ ਵਾਲੀ ਲਾਟ ਉੱਤੇ ਪਤੰਗੇ ਦੀ ਤਰ੍ਹਾਂ ਦੁਸ਼ਮਣ ਉੱਤੇ ਟੁੱਟ ਪਵੇ ਤਾਂ ਹੀ ਕੋਈ ਫ਼ੈਸਲਾ ਹੋ ਸਕਦਾ ਹੈ। ਸਫ਼ਲਤਾ ਕੁਰਬਾਨੀ ਵਾਲੇ ਮਨੁੱਖਾਂ ਦੇ ਪੈਰ ਚੁੰਮਦੀ ਹੈ ਅਤੇ ਹਾਰ ਵੇਲੇ ਵੀ ਸ਼ਹਾਦਤ ਦਾ ਜਾਮ ਮਿਲਦਾ ਹੈ। ਭਾਵੇਂ ਸਿੱਖਾਂ

ਦੀ ਫ਼ੌਜੀ ਸੰਖਿਆ ਸ਼ਤਰੂ ਨਾਲੋਂ ਬਹੁਤ ਘੱਟ ਸੀ, ਫਿਰ ਵੀ ਉਨ੍ਹਾਂ ਨੇ ਕਿਲ੍ਹੇ ਅਤੇ ਤਬੇਲਿਆਂ ਚੋਂ ਲਦਾਖੀਆਂ ਅਤੇ ਤਿੱਬਤੀਆਂ ਉੱਤੇ ਇਕੋ ਵੇਲੇ ਹੀ ਸਭ ਕੁਝ ਦਾਓ ਉੱਤੇ ਲਾ ਕੇ ਭਰਪੂਰ ਹਮਲਾ ਕਰ ਦਿੱਤਾ। ਇਹ ਵੇਖ ਕੇ ਦੁਸ਼ਮਣ ਦੰਗ ਰਹਿ ਗਿਆ ਅਤੇ ਇਸ ਅਚਾਨਕ ਹਮਲੇ ਨੇ ਤਿੱਬਤੀਆਂ ਅਤੇ ਲਦਾਖੀਆਂ ਦੇ ਪੈਰ ਹਿਲਾ ਦਿੱਤੇ ਅਤੇ ਉਹ ਕਾਫੀ ਜਾਨੀ ਨੁਕਸਾਨ ਉਠਾ ਕੇ ਮੈਦਾਨ ਵਿਚੋਂ ਭੱਜ ਨਿਕਲੇ। ਇਸ ਤਰ੍ਹਾਂ ਸਿੱਖਾਂ ਨੇ ਤਿੱਬਤੀ ਤੇ ਲਦਾਖੀ ਬਾਗ਼ੀਆਂ ਨੂੰ ਲੇਹ ਦੇ ਕਸਬੇ ਚੋਂ ਸੁਖਾਲਾ ਕੱਢ ਦਿੱਤਾ। ਸਿੱਖ ਕਿਲ੍ਹੇ ਅਤੇ ਤਬੇਲਿਆਂ ਵਿਚੋਂ ਤਲਵਾਰਾਂ ਧੂਹ ਕੇ ਭੱਜੇ ਜਾਂਦੇ ਦੁਸ਼ਮਣ ਤੇ ਟੁੱਟ ਕੇ ਪੈ ਗਏ ਅਤੇ ਲੇਹ ਨੂੰ ਘੇਰਾ ਪਾਉਣ ਵਾਲਿਆਂ ਦਾ ਬੜੀ ਬਹਾਦਰੀ ਨਾਲ ਪਿੱਛਾ ਕੀਤਾ। ਲੜਾਈ ਵਿਚ ਲਗਭਗ 3,000 ਤਿੱਬਤੀ ਅਤੇ ਲਦਾਖੀ ਮਾਰੇ ਗਏ। ਇਸ ਸਖ਼ਤ ਲੱਕ ਤੋੜਵੀਂ ਹਾਰ ਨੇ ਹਮਲਾਆਵਰਾਂ ਦੇ ਹੌਸਲੇ ਢਾਹ ਦਿੱਤੇ ਅਤੇ ਅੱਗੇ ਤੋਂ ਉਨ੍ਹਾਂ ਨੇ ਸਿੱਖਾਂ ਦੇ ਖ਼ਿਲਾਫ਼ ਲੜਾਈ ਲੜਨ ਦਾ ਹੌਸਲਾ ਛੱਡ ਦਿੱਤਾ। ਤਿੱਬਤੀ ਫ਼ੌਜਾਂ ਨੇ ਲੇਹ ਨੂੰ ਜਿੱਤਣ ਦਾ ਖ਼ਿਆਲ ਛੱਡ ਕੇ ਤਿੱਬਤ ਨੂੰ ਵਾਪਸ ਜਾਣ ਦਾ ਫ਼ੈਸਲਾ ਕਰ ਲਿਆ, ਕਿਉਂ ਜੋ ਤਿੱਬਤੀਆਂ ਅਤੇ ਲਦਾਖੀਆਂ ਵਿਚ ਫੁੱਟ ਪੈ ਚੁੱਕੀ ਸੀ।

**ਪੁਰੀਗ ਵਿਚ ਬਗ਼ਾਵਤ :** ਪੁਰੀਗ ਵਿਚ ਵੀ ਦਰਾਸ ਦੇ ਰਾਜੇ ਨੂੰ ਛੱਡ ਕੇ ਬਾਕੀ ਸਾਰੇ ਛੋਟੇ ਛੋਟੇ ਰਾਜਿਆਂ ਨੇ ਸਿੱਖਾਂ ਦੇ ਖ਼ਿਲਾਫ਼ ਬਗ਼ਾਵਤ ਕਰ ਦਿੱਤੀ। ਦਰਾਸ ਦੇ ਰਾਜੇ ਨੇ ਇਸ ਬਗ਼ਾਵਤ ਵਿਚ ਕੋਈ ਹਿੱਸਾ ਨਾ ਲਿਆ ਅਤੇ ਆਪਣੇ ਰਾਜ ਵਿਚ ਪੂਰੀ ਤਰ੍ਹਾਂ ਸ਼ਾਂਤੀ ਅਤੇ ਕਾਨੂੰਨ ਕਾਇਮ ਰਖਿਆ। ਮੂਲ ਬੈਕ ਦੇ ਕਾਹਲੋਂ ਨੇ ਸਿੱਖਾਂ ਦੇ ਮੁਲਬੈਕ ਦੇ ਕਿਲ੍ਹੇ ਤੇ ਕਬਜ਼ਾ ਕਰ ਲਿਆ ਅਤੇ ਜਿੰਨੇ ਵੀ ਸਿੱਖ ਸਿਪਾਹੀ ਉਥੇ ਸਨ ਉਨ੍ਹਾਂ ਨੂੰ ਕੈਦੀ ਬਣਾ ਲਿਆ ਗਿਆ ਅਤੇ ਉਨ੍ਹਾਂ ਦੇ ਹੱਥ ਪੈਰ ਬੰਨ੍ਹ ਕੇ ਉਨ੍ਹਾਂ ਨੂੰ ਦਾਰਕਿਟ ਦੇ ਪੁਲ ਤੋਂ ਵਾਕਾਚੂ ਦਰਿਆ ਵਿਚ ਸੁੱਟ ਕੇ ਮਾਰ ਦਿੱਤਾ। ਪਸਕੀ ਖਾਰ ਤੇ ਚੋਬਰ ਖਾਰ ਦੇ ਕਿਲ੍ਹਿਆਂ ਅਤੇ ਬਾਕੀ ਛੋਟੀਆਂ ਛੋਟੀਆਂ ਚੌਂਕੀਆਂ ਦੇ ਸਿੱਖ ਸਿਪਾਹੀਆਂ ਨੂੰ ਉਥੋਂ ਦੇ ਰਾਜੇ ਨੇ ਮੌਤ ਦੇ ਘਾਟ ਉਤਾਰ ਦਿੱਤਾ। ਸੋਤ ਦੇ ਰਾਜੇ ਨੇ ਵੀ ਘੱਟ ਨਾ ਗੁਜ਼ਾਰੀ। ਸੂਰੂ ਵਾਦੀ ਵਿਚ ਲੰਕਾਸਰ ਅਤੇ ਸੰਖੂ ਦੇ ਕਿਲ੍ਹਿਆਂ ਵਿਚ ਰਹਿ ਰਹੀਆਂ ਸਿੱਖ ਫ਼ੌਜਾਂ ਨਾਲ ਵੀ ਬਾਗ਼ੀਆਂ ਨੇ ਬਹੁਤ ਬੁਰੀ ਕੀਤੀ ਅਤੇ ਸਭ ਸਿਪਾਹੀਆਂ ਨੂੰ ਕਤਲ ਕਰ ਦਿੱਤਾ। ਪੁਸ਼ਕੁਮ ਦੇ ਰਾਜੇ ਨੇ ਪੁਸ਼ਕੁਮ ਵਿਚ ਫ਼ੌਜ ਨੂੰ ਬੰਦੀ ਬਣਾ ਲਿਆ ਅਤੇ ਕਿਲ੍ਹੇ ਵਿਚ ਬੰਦ ਕਰ ਦਿੱਤਾ। ਸਿੱਖਾਂ ਵੱਲ ਹਲੀਮੀ ਅਤੇ ਹਮਦਰਦੀ ਵਿਖਾਉਂਦਿਆਂ ਉਨ੍ਹਾਂ ਨੂੰ ਨਾ ਮਾਰਿਆ। ਉਸ ਨੂੰ ਲੇਹ ਵਿਚ ਸਦਿਆ ਗਿਆ ਅਤੇ ਗਿਆਲਪੋ ਵੱਲੋਂ ਧਮਕਾਇਆ ਭੀ ਗਿਆ ਪਰ ਉਸ ਨੇ ਸਿੱਖਾਂ ਨਾਲ ਹਮਦਰਦੀ ਦਾ ਵਤੀਰਾ ਨਾ ਛੱਡਿਆ। ਸੰਨ 1842 ਦੇ ਮਾਰਚ ਦੇ ਅੰਤ ਤਕ ਪੁਰੀਗ ਦੀ ਸਿੱਖ ਹਕੂਮਤ ਦਾ ਤਖ਼ਤਾ ਬਾਗ਼ੀਆਂ ਨੇ ਉਲਟਾ ਕੇ ਆਪਣਾ ਰਾਜ ਕਾਇਮ ਕਰ ਲਿਆ।

**ਬਾਲਤਿਸਤਾਨ ਵਿਚ ਬਗ਼ਾਵਤ :** ਸੁਕਾਰਦੂ ਦਾ ਰਾਜਾ ਅਹਿਮਦਸ਼ਾਹ ਜਿਸ ਨੂੰ ਸੰਨ 1840 ਵਿਚ ਜਰਨੈਲ ਜ਼ੋਰਾਵਰ ਸਿੰਘ ਨੇ ਗੱਦੀ ਤੋਂ ਲਾਹ ਦਿੱਤਾ ਸੀ ਤੇ ਜਿਸ ਨੂੰ ਉਹ ਜ਼ਬਰਦਸਤੀ ਤਿੱਬਤ ਦੀ ਮੁਹਿੰਮ ਲਈ ਨਾਲ ਲੈ ਗਿਆ ਸੀ,

ਉਸ ਨੂੰ ਟੋਇਓ ਦੀ ਲੜਾਈ ਵਿਚ ਤਿੱਬਤੀ ਫੌਜਾਂ ਨੇ ਕੈਦੀ ਬਣਾ ਲਿਆ ਸੀ। ਤਿੱਬਤੀਆਂ ਨੇ ਉਸ ਨੂੰ ਬਾਲਤਿਸਤਾਨ ਵਿਚ ਸਿੱਖ ਹਕੂਮਤ ਦੇ ਖ਼ਿਲਾਫ਼ ਬਗ਼ਾਵਤ ਜਥੇਬੰਦ ਕਰਨ ਲਈ ਛੱਡ ਦਿੱਤਾ। ਅਹਿਮਦਸ਼ਾਹ ਨੇ ਆਪਣੇ ਏਲਚੀ ਉਸਤਰੰਗ ਕਰੀਮ ਰਾਹੀਂ ਸਿੱਖਾਂ ਦੇ ਖ਼ਿਲਾਫ਼ ਬਗ਼ਾਵਤ ਫੈਲਾਉਣ ਲਈ, ਸਿਗਾਰ ਦੇ ਰਾਜਾ ਕਾਚੂ ਹੈਦਰ ਖ਼ਾਂ ਅਤੇ ਸੁਕਾਰਦੂ ਦੇ ਰਾਜਾ ਨਾਲ ਵੀ ਗੰਢ ਜੋੜ ਕੀਤਾ। ਇਨ੍ਹਾਂ ਤਿੰਨਾਂ ਰਾਜਾਂ ਦਿਆਂ ਜਾਸੂਸਾਂ ਨੇ ਬਗ਼ਾਵਤ ਦੀ ਸੂਚਨਾ ਬਾਲਤਿਸਤਾਨ ਵਿਚ ਫੈਲਾ ਦਿੱਤੀ। ਉਨ੍ਹਾਂ ਦੇ ਯਤਨਾਂ ਦੇ ਨਤੀਜੇ ਵਜੋਂ ਰੌਂਦੂ ਦਾ ਰਾਜਾ ਅਲੀ ਖ਼ਾਨ, ਖਪਾਲੂ ਦਾ ਰਾਜਾ ਦੌਲਤ ਖ਼ਾਨ, ਕੀਰੀਜ਼ ਦਾ ਰਾਜਾ ਖੁਰਮ ਖ਼ਾਨ, ਸਿੱਖਾਂ ਦੇ ਖ਼ਿਲਾਫ਼ ਬਗ਼ਾਵਤ ਵਿਚ ਮਿਲ ਗਏ। ਸੁਕਾਰਦੂ ਦੇ ਸਿੱਖ ਕਮਾਂਡਰ ਥਾਣੇਦਾਰ ਭਗਵਾਨ ਸਿੰਘ ਅਤੇ ਉਸ ਦੀਆਂ ਫੌਜਾਂ ਬਾਗ਼ੀਆਂ ਵੱਲੋਂ ਕੈਦੀ ਬਣਾ ਲਈਆਂ ਗਈਆਂ। ਬਾਗ਼ੀਆਂ ਨੇ ਸਰਕਾਰੀ-ਭੰਡਾਰ, ਖਜ਼ਾਨੇ ਅਤੇ ਇਮਾਰਤਾਂ ਲੁੱਟ ਲਈਆਂ ਅਤੇ ਉਨ੍ਹਾਂ ਨੂੰ ਤਬਾਹ ਕਰ ਦਿੱਤਾ। ਕੈਦੀਆਂ ਨੂੰ ਨਿਆਲੀ ਜੇਲ੍ਹ ਵਿਚ ਕੈਦ ਕਰ ਦਿੱਤਾ ਗਿਆ। ਸੁਕਾਰਦੂ ਦਾ ਰਾਜਾ ਮੁਹੰਮਦ ਸ਼ਾਹ ਸਿੱਖਾਂ ਦਾ ਵਫ਼ਾਦਾਰ ਹੀ ਰਿਹਾ। ਇਸ ਲਈ ਉਸ ਨੂੰ ਇਰਵੱਡ ਦੇ ਮੱਠ ਵਿਚ ਬਾਗ਼ੀਆਂ ਨੇ ਕੈਦ ਕਰ ਦਿੱਤਾ। ਰਾਜਾ ਕਾਚੂ ਹੈਦਰ ਖ਼ਾਂ ਨੇ ਸੁਕਾਰਦੂ ਤੇ ਹਮਲਾ ਕਰਕੇ ਖ਼ਾਰ ਪੁੰਛੋ ਦੇ ਕਿਲ੍ਹੇ ਉੱਤੇ ਕਬਜ਼ਾ ਕਰ ਲਿਆ ਅਤੇ ਆਪਣੇ ਆਪ ਨੂੰ ਸੁਕਾਰਦੂ ਦਾ ਰਾਜਾ ਹੋਣ ਦਾ ਐਲਾਨ ਕਰ ਦਿੱਤਾ। ਹੈਦਰ ਖ਼ਾਂ ਵੀ ਨਾਗਰ ਤੋਂ 140 ਜਵਾਨਾਂ ਦਾ ਦਸਤਾ ਲੈ ਕੇ ਉਸ ਦੀ ਸਹਾਇਤਾ ਵਾਸਤੇ ਆ ਗਿਆ। ਇਸ ਫੌਜੀ ਦਸਤੇ ਦੀ ਅਗਵਾਈ ਨਾਸਰ ਦੇ ਵਜ਼ੀਰ ਸ਼ੁਜਾਹ ਨੇ ਕੀਤੀ। ਉਹ ਇਕ ਬੜਾ ਕਾਬਲ ਤੇ ਬਹਾਦਰ ਫ਼ੌਜੀ ਅਫ਼ਸਰ ਸੀ।

## ਸਿੱਖ ਦਰਬਾਰ ਵੱਲੋਂ ਪੁਰੀਗ ਅਤੇ ਲਦਾਖ ਦੀ ਬਗ਼ਾਵਤ ਨੂੰ ਦਬਾਉਣਾ

**ਮੁਹਿੰਮ ਵਾਸਤੇ ਫ਼ੌਜ :** ਤਿੱਬਤ ਵਿਚ ਜਰਨੈਲ ਜ਼ੋਰਾਵਰ ਸਿੰਘ ਦੀ ਫੌਜ ਦੀ ਤਬਾਹੀ ਦੀ ਸੂਚਨਾ ਮਹਾਰਾਜਾ ਸ਼ੇਰ ਸਿੰਘ ਨੂੰ ਹਜ਼ਾਰਾ ਜ਼ਿਲੇ ਦੇ ਬਾਗ਼ ਕੋਟ ਦੇ ਸਥਾਨ ਤੇ ਮਾਰਚ 1842 ਵਿਚ ਪਹੁੰਚੀ। ਉਸ ਸਮੇਂ ਗੁਲਾਬ ਸਿੰਘ ਸਿੱਖ ਦਰਬਾਰ ਦੇ ਦੂਤ ਦੀ ਹੈਸੀਅਤ ਵਿਚ ਈਸਟ ਇੰਡੀਅਨ ਕੰਪਨੀ ਦੇ ਜਰਨੈਲ ਪੋਲਕ ਨਾਲ ਗੱਲ-ਬਾਤ ਕਰ ਰਿਹਾ ਸੀ। ਮਹਾਰਾਜਾ ਸ਼ੇਰ ਸਿੰਘ ਨੇ ਗੁਲਾਬ ਸਿੰਘ ਨੂੰ ਬਗ਼ਾਵਤ ਦਬਾਉਣ ਲਈ ਮੁਹਿੰਮ ਭੇਜਣ ਦਾ ਹੁਕਮ ਦਿੱਤਾ। ਉਸ ਨੇ ਦੀਵਾਨ ਹਰੀ ਚੰਦ ਦੀ ਅਗਵਾਈ ਥੱਲੇ ਲਦਾਖ ਨੂੰ ਇਕ ਮੁਹਿੰਮ ਭੇਜਣ ਦਾ ਪ੍ਰਬੰਧ ਕਰ ਦਿੱਤਾ। ਦੀਵਾਨ ਹਰੀ ਚੰਦ ਉਸ ਵੇਲੇ ਦਰਿਆ ਸਿੰਧ ਦੇ ਪੱਛਮੀ ਕੰਢੇ ਉੱਤੇ ਪਠਾਣਾਂ ਦੇ ਰਾਜੇ ਪੈਂਦੇ ਖ਼ਾਨ ਦੇ ਖ਼ਿਲਾਫ਼ ਫਰੰਟੀਅਰ ਦੇ ਸੂਬੇ ਵਿਚ ਲੜ ਰਿਹਾ ਸੀ। ਵਜ਼ੀਰ ਰਤਨੂ ਨੂੰ ਹਰੀ ਚੰਦ ਦਾ ਨਾਇਬ ਕਮਾਂਡਰ ਨੀਯਤ ਕਰ ਦਿੱਤਾ। ਇਹ ਮੁਹਿੰਮ ਹਸਨ ਅਬਦਾਲ ਅਤੇ ਪੰਜਾ ਸਾਹਿਬ ਦੇ ਸਥਾਨ ਤੇ ਤਿਆਰ ਕੀਤੀ ਗਈ। ਇਸ ਫ਼ੌਜ ਨੇ 150 ਮੀਲ ਦਾ ਪਹਾੜੀ ਰਸਤਾ ਸਿਰਫ਼ 190-ਘੰਟਿਆਂ ਵਿਚ ਖ਼ਤਮ ਕੀਤਾ ਤੇ ਹਸਨ ਅਬਦਾਲੋਂ ਉਠ ਕੇ ਹਰੀਪੁਰ ਜੰਮੂ ਦੇ ਨਜ਼ਦੀਕ ਕੈਂਪ ਲਾਇਆ। ਇਥੇ ਉਨ੍ਹਾਂ ਨੂੰ ਮਹਾਰਾਜਾ ਸ਼ੇਰ ਸਿੰਘ ਦਾ ਹੁਕਮ ਲੈ ਕੇ ਰਾਜਾ ਧਿਆਨ ਸਿੰਘ ਮਿਲ ਪਿਆ। ਇਹ ਫ਼ੌਜ ਜੰਮੂ ਵਿਚ ਰਾਜਾ ਧਿਆਨ ਸਿੰਘ ਦੀ

ਕਿਸ਼ਤਵਾੜੀ ਵਿਚ ਜਥੇਬੰਦ ਅਤੇ ਹਥਿਆਰ ਬੰਦ ਕੀਤੀ ਗਈ। ਇਸ ਫ਼ੌਜ ਦੀ ਗਿਣਤੀ ਲਗ ਭਗ 6,000 ਸੀ। ਉਨ੍ਹਾਂ ਨੂੰ ਘੇਰਾ ਪਾਉਣ ਵਾਲੀਆ ਵੱਡੀਆਂ 10 ਤੋਪਾਂ ਵੀ ਦਿੱਤੀਆਂ ਗਈਆਂ। ਦੂਸਰੀ ਫ਼ੌਜ ਵਜ਼ੀਰ ਲਖਪਤ ਰਾਏ ਦੀ ਅਗਵਾਈ ਥੱਲੇ ਬਾਲਤਿਸਤਾਨ ਦੀ ਜਿੱਤ ਵਾਸਤੇ ਤਿਆਰ ਕੀਤੀ ਗਈ। ਇਸ ਨੂੰ ਕਿਸ਼ਤਵਾੜ ਤੋਂ ਕਾਰਗਿਲ ਵੱਲ ਅੱਗੇ ਵਧਣ ਦਾ ਹੁਕਮ ਦਿੱਤਾ ਗਿਆ। ਦੋਵਾਂ ਫੌਜਾਂ ਨੇ ਲਦਾਖ ਅਤੇ ਬਾਲਤਿਸਤਾਨ ਨੂੰ ਮੁੜ ਜਿੱਤਣ ਲਈ ਅੱਗੇ ਵਧਣ ਤੋਂ ਪਹਿਲਾ ਕਾਰਗਿਲ ਦੇ ਸਥਾਨ ਤੇ ਇਕੱਠੇ ਹੋਣਾ ਸੀ।

**ਦੀਵਾਨ ਹਰੀ ਚੰਦ ਕਮਾਂਡਰ :** ਉਸ ਨੂੰ ਮੁਹਿੰਮ ਦਾ ਕਮਾਂਡਰ ਬਣਾਇਆ ਗਿਆ। ਉਹ ਲੜਾਈ ਵਿਚ ਬਹੁਤ ਬਹਾਦਰ ਇਮਾਨਦਾਰ ਅਤੇ ਨਿਪੁੰਨ ਆਗੂ ਸੀ। ਗੁਲਾਬ ਸਿੰਘ ਉਸ ਨੂੰ ਪਹਾੜੀ ਅਤੇ ਸਖ਼ਤ ਠੰਢ ਦੇ ਇਲਾਕੇ ਦੀਆ ਲੜਾਈਆ ਵਿਚ ਇਕ ਮਾਹਿਰ ਕਮਾਂਡਰ ਖ਼ਿਆਲ ਕਰਦਾ ਸੀ।

ਉਹ ਗੁਲਾਬ ਸਿੰਘ ਦਾ ਇਕ ਭਰੋਸੇ ਯੋਗ ਕਮਾਂਡਰ ਸੀ ਅਤੇ ਉਸ ਨੂੰ ਸਦਾ ਮੁਸ਼ਕਲ ਫ਼ੌਜੀ ਮੁਹਿੰਮਾ ਨੂੰ ਸਿਰੇ ਚਾੜ੍ਹਨ ਲਈ ਨਿਯੁਕਤ ਕੀਤਾ ਜਾਂਦਾ ਸੀ। ਉਸ ਨੂੰ ਸੰਨ 1842 ਵਿਚ ਮੁੜ ਪੁਰੀਗ ਅਤੇ ਲਦਾਖ ਨੂੰ ਜਿਤਣ ਲਈ ਭੇਜਿਆ ਗਿਆ। ਉਹ ਇਸ ਮੁਹਿੰਮ ਵਿਚ ਬਹੁਤ ਸਫਲ ਕਮਾਂਡਰ ਸਿੱਧ ਹੋਇਆ।

ਸੰਨ 1845 ਵਿਚ ਜਦੋਂ ਸਿੱਖ ਫ਼ੌਜ ਮਹਾਰਾਜ ਗੁਲਾਬ ਸਿੰਘ ਨੂੰ ਇਕ ਕੈਦੀ ਦੇ ਤੌਰ ਤੇ ਲਾਹੌਰ ਲੈ ਕੇ ਗਈ, ਸਿੱਖਾਂ ਨੇ ਜੰਮੂ ਵਿਚ ਫ਼ੌਜ ਦਾ ਕਮਾਂਡਰ ਹਰੀ ਚੰਦ ਨੂੰ ਬਣਾਇਆ। ਲਾਹੌਰ ਵਾਸਤੇ ਤੁਰਨ ਤੋਂ ਪਹਿਲਾਂ ਰਾਜਾ ਗੁਲਾਬ ਸਿੰਘ ਨੇ ਜੰਮੂ ਦਾ ਕਿਲ੍ਹਾ ਉਸ ਨੂੰ ਸੌਂਪ ਦਿੱਤਾ।

ਉਸ ਨੇ 1846 ਈ. ਵਿਚ ਸਿੱਖ ਰਾਜ ਦੇ ਖ਼ਿਲਾਫ਼ ਗਿਲਗਤ ਅਤੇ ਹਜ਼ਾਰਾ ਵਿਚ ਹੋਈ ਬਗ਼ਾਵਤ ਨੂੰ ਦਬਾਉਣ ਲਈ ਬੜਾ ਮਹਾਨ ਕੰਮ ਕੀਤਾ। ਉਸ ਨੂੰ ਭਾਰਤ ਦੀ ਪਹਿਲੀ ਅਜ਼ਾਦੀ ਦੀ ਲੜਾਈ ਵਿਚ ਦੇਸ਼ ਭਗਤਾਂ ਦੇ ਖ਼ਿਲਾਫ਼ ਅੰਗ੍ਰੇਜ਼ਾਂ ਦੀ ਸਹਾਇਤਾ ਕਰਨ ਲਈ 1857 ਈ. ਵਿਚ ਮਹਾਰਾਜਾ ਰਣਬੀਰ ਸਿੰਘ ਦਿੱਲੀ ਲੈਕੇ ਗਿਆ। ਉਹ 1857 ਈ. ਵਿਚ ਦਿੱਲੀ ਵਿਚ ਦੇਸ਼ ਭਗਤਾਂ ਦੇ ਖ਼ਿਲਾਫ਼ ਲੜਦਾ ਹੋਇਆ ਮਾਰਿਆ ਗਿਆ।

**ਫ਼ੌਜੀ ਮੁਹਿੰਮ ਦਾ ਦਰਾਸ ਵੱਲ ਕੂਚ :** ਦੀਵਾਨ ਹਰੀ ਚੰਦ ਦਾ ਫ਼ੌਜੀ ਦਸਤਾ ਕਸ਼ਮੀਰ ਵਾਦੀ, ਐਬਟਾ ਬਾਦ, ਮੁਜ਼ਫਰਾ ਬਾਦ ਅਤੇ ਊੜੀ ਦੇ ਰਾਹੀਂ ਹੁੰਦਾ ਹੋਇਆ ਸ੍ਰੀ ਨਗਰ ਪਹੁੰਚਿਆ। ਇਸ ਦਸਤੇ ਦਾ ਸਵਾਗਤ ਸਿੱਖ ਦਰਬਾਰ ਵੱਲੋਂ ਸ਼ੇਖ ਮੁਹੀਉਦੀਨ ਨੇ ਕੀਤਾ ਜਿਹੜਾ ਕਿ ਉਸ ਵੇਲੇ ਉਥੋਂ ਦਾ ਰਾਜ ਪ੍ਰਮੁਖ ਨਿਯੁਕਤ ਸੀ। ਉਸ ਵੇਲੇ ਉਥੇ ਸਿੱਖ ਫ਼ੌਜਾਂ 15 ਦਿਨ ਅਰਾਮ ਕਰਨ ਵਾਸਤੇ ਠਹਿਰ ਗਈਆਂ। ਇਸ ਸਮੇਂ ਦੇ ਦੌਰਾਨ ਸਿੱਖ ਰਾਜ ਪਰਮੁਖ ਨੇ ਲਦਾਖ ਨੂੰ ਫੌਜੀ ਦਸਤੇ ਭੇਜਣ ਲਈ ਹਜ਼ਾਰਾਂ ਦੀ ਗਿਣਤੀ ਵਿਚ ਕੁਲੀਆਂ ਅਤੇ ਸਰਾ ਗਾਈਆਂ ਦੀ ਪ੍ਰਾਪਤੀ ਕਰ ਲਈ। ਜ਼ੋਜ਼ੀਲਾ ਦੱਰਾ ਅਜੇ ਵੀ ਬਰਫ਼ ਨਾਲ ਬੰਦ ਹੋਇਆ ਪਿਆ ਸੀ ਅਤੇ ਖੱਚਰਾਂ ਦੇ ਲੰਘਣ ਲਈ ਯੋਗ ਨਹੀਂ ਸੀ। ਉਸ ਤੋਂ ਅੱਗੇ ਇਸ ਤਰ੍ਹਾਂ ਪ੍ਰਬੰਧ ਕੀਤਾ ਗਿਆ ਕਿ 1500

ਜਵਾਨ ਹਰ ਰੋਜ਼ ਜ਼ੋਜੀਲਾ ਦੱਰਾ ਪਾਰ ਕਰ ਲੈਣ। ਇਸ ਤਰ੍ਹਾਂ ਸਾਰੀ ਫੌਜ ਨੂੰ ਅਪਰੈਲ ਦੇ ਪਹਿਲੇ ਹਫਤੇ ਤਕ ਬਗੈਰ ਕਿਸੇ ਮੁਸ਼ਕਲ ਦੇ ਦਰਾਸ ਵਿਚ ਜਮ੍ਹਾਂ ਕਰ ਲਿਆ ਗਿਆ। ਇਹ ਫੌਜ 6 ਮਹੀਨਿਆਂ ਵਾਸਤੇ ਆਤਮ ਨਿਰਭਰ ਹੋਣ ਲਈ ਆਪਣੇ ਨਾਲ ਪਹਾੜੀ ਤੋਪਾਂ, ਗੋਲੀ ਸਿੱਕਾ, ਰਾਸ਼ਨ, ਅਤੇ ਕੱਪੜੇ ਲੈ ਗਈ। ਕੁਝ ਸਿੱਖ ਸਿਪਾਹੀਆਂ ਦੀਆਂ ਰਸਤੇ ਵਿਚ ਬਰਫ ਉੱਤੇ ਧੁੱਪ ਦੀ ਰੋਸ਼ਨੀ ਨਾਲ ਅੱਖਾਂ ਨੂੰ ਸਖ਼ਤ ਤਕਲੀਫ ਹੋ ਗਈ, ਪ੍ਰੰਤੂ ਫੌਜ ਦੇ ਵੈਦਾਂ ਵੱਲੋਂ ਬੜੀ ਸਫਲਤਾ ਨਾਲ ਇਨ੍ਹਾਂ ਸਾਰਿਆਂ ਦਾ ਇਲਾਜ ਕਰ ਦਿੱਤਾ ਗਿਆ। ਸਥਾਨਕ ਬਣੇ ਹੋਏ ਉਨ੍ਹਾਂ ਦੇ ਕੱਪੜਿਆਂ ਤੋਂ ਸਵਾਏ ਫੌਜੀ ਸਿਪਾਹੀਆਂ ਨੂੰ ਕੋਈ ਹੋਰ ਖ਼ਾਸ ਕਿਸਮ ਦੇ ਕੱਪੜੇ ਨਾ ਵੰਡੇ ਗਏ।

ਫੌਜ ਨੂੰ ਇਹ ਉਦੇਸ਼ ਦਿੱਤਾ ਗਿਆ ਕਿ ਉਹ ਦਰਾਸ ਵਿਚ ਉਸ ਵੇਲੇ ਤਕ ਉਡੀਕ ਕਰਨ ਜਦੋਂ ਤਕ ਕਿ ਦਰਾਸ ਦਰਿਆ ਦੀ ਖਰਲ ਦੀ ਘਾਟੀ ਦੇ ਦੋਵੇਂ ਕਿਨਾਰਿਆਂ ਉੱਤੇ ਦੁਸ਼ਮਣ ਦੀ ਮੋਰਚਾ ਬੰਦੀ, ਦੁਸ਼ਮਣ ਦੀ ਤੈਦਾਦ, ਉਸ ਦੀ ਲੜਾਈ ਦੀ ਤਰਤੀਬ ਦਾ ਪੂਰਨ ਪਤਾ ਹਾਸਲ ਨਾ ਕਰ ਲਵੇ। ਉਸ ਨੇ ਬਹੁਤ ਸਾਰੇ ਜਾਸੂਸ ਰਸਤੇ ਦੀਆਂ ਹਾਲਤਾਂ, ਤੇ ਕਠਿਨਾਈਆਂ ਬਾਬਤ ਪਤਾ ਕਰਨ ਲਈ ਕਾਰਗਿਲ ਨੂੰ ਭੇਜੇ।

**ਕਾਰਗਿਲ ਦੀ ਲੜਾਈ :** ਦੁਸ਼ਮਣ ਨੇ ਖਰਲ ਦੀ ਘਾਟੀ ਅਤੇ ਕਾਰਗਿਲ ਦੇ ਵਿਚਕਾਰ ਬੜੀਆਂ ਮਜ਼ਬੂਤ ਥਾਵਾਂ ਉੱਤੇ ਮੋਰਚੇ ਬਣਾ ਰਖੇ ਸਨ। ਸਿੰਗੋ ਦਰਿਆ ਦੇ ਦੋਵੀਂ ਪਾਸੀਂ ਦੁਸ਼ਮਣ ਨੇ ਮੁਸ਼ਕਿਲ ਥਾਵਾਂ ਉੱਤੇ ਮੋਰਚੇ ਮੱਲੇ ਹੋਏ ਸਨ ਅਤੇ ਨਾਲ ਹੀ ਸੂਰੂ ਅਤੇ ਸਿੰਗੋ ਦਰਿਆ ਦੇ ਸੰਗਮ ਦੇ ਉੱਤਰ ਵਿਚ ਉੱਚੀ ਪਹਾੜੀ ਉੱਤੇ ਮੋਰਚਾ ਬੰਦੀ ਕਰ ਰਖੀ ਸੀ। ਇਸ ਤਰੀਕੇ ਨਾਲ ਦੁਸ਼ਮਣ ਨੇ ਸਿੱਖਾਂ ਦੀ ਫੌਜ ਦੇ ਸੁਕਾਰਦੂ ਅਤੇ ਕਾਰਗਿਲ ਵੱਲ ਜਾਣ ਵਾਲੇ ਸਾਰੇ ਹੀ ਰਸਤੇ ਰੋਕ ਰਖੇ ਸਨ। ਇਹ ਅਸਥਾਨ ਫੌਜੀ ਦਰਿਸ਼ਟੀਕੋਣ ਤੋਂ ਬਹੁਤ ਹੀ ਮਹਾਨਤਾ ਰਖਦਾ ਸੀ ਅਤੇ ਇਹ ਰੱਖਿਆ ਦੀ ਲੜਾਈ ਲਈ ਬਹੁਤ ਹੀ ਮਜ਼ਬੂਤ ਸੀ। ਕਾਰਗਿਲ ਫੌਜ ਵੱਲੋਂ ਰਖਿਅਕ ਸਥਾਨਾਂ ਦੀ ਮਜ਼ਬੂਤੀ ਕੀਤੀ ਹੋਈ ਸੀ ਅਤੇ ਨਾਲ ਹੀ ਸੋਤ, ਪਸ਼ਕੂਮ ਅਤੇ ਕਾਰਗਿਲ ਦੇ ਰਾਜਿਆਂ ਦੀਆਂ ਫੌਜਾਂ ਵੱਲੋਂ ਇਕੱਠੇ ਹੋ ਕੇ ਰਖਿਆ ਦੀ ਲੜਾਈ ਦੀ ਤਿਆਰੀ ਕੀਤੀ ਹੋਈ ਸੀ। ਇਨ੍ਹਾਂ ਦੀ ਸੰਖਿਆ ਲਗਭਗ 5,000 ਸੀ। ਦੀਵਾਨ ਹਰੀ ਚੰਦ ਦੇ ਅਗਲੇ ਦਸਤਿਆਂ ਨੂੰ ਖਰਲ ਦੀ ਘਾਟੀ ਤੇ ਬੈਠੇ ਦੁਸ਼ਮਣ ਦਾ ਕਾਫ਼ੀ ਸਖ਼ਤ ਟਾਕਰਾ ਕਰਨਾ ਪਿਆ ਅਤੇ ਕਾਫ਼ੀ ਜਾਨੀ ਨੁਕਸਾਨ ਉਠਾਉਣਾ ਪਿਆ। ਇਸ ਕਰਕੇ ਉਸ ਨੂੰ ਜ਼ਬਰਦਸਤੀ ਚੂਨਾਗੰਡ ਵਿਚ ਠਹਿਰਨਾ ਪਿਆ। ਮੌਸਮ ਅਜੇ ਵੀ ਬਹੁਤ ਠੰਢਾ ਸੀ ਅਤੇ ਅਜੇ ਤਕ ਰਸਤੇ ਦੀ ਸਾਰੀ ਧਰਤੀ ਬੜੀ ਡੂੰਘੀ ਬਰਫ ਨਾਲ ਢਕੀ ਪਈ ਸੀ। ਹਰੀ ਚੰਦ ਨੇ ਕੁਝ ਫੌਜੀ ਦਸਤਿਆਂ ਰਾਹੀਂ, ਚੂਨਾਗੰਡ ਦੇ ਦੱਖਣ ਵੱਲ ਦੀ ਪਹਾੜੀ (14,114 ਫੁੱਟ ਉੱਚੀ) ਉੱਤੇ ਚੜ੍ਹਕੇ ਕਾਰਗਿਲ ਦੀ ਰਖਸ਼ਾ ਕਰਨ ਵਾਲੀਆਂ ਦੁਸ਼ਮਣ ਦੀਆਂ ਅਗਲੀਆਂ ਚੌਂਕੀਆਂ ਤੇ ਹਮਲੇ ਕੀਤੇ ਜੋ ਸਿਰੇ ਨਾ ਚੜ੍ਹ ਸਕੇ। ਦੀਵਾਨ ਹਰੀ ਚੰਦ ਨੂੰ ਪਹਾੜਾਂ ਤੇ ਬਰਫ ਢਲਣ ਤਕ ਇਕ ਮਹੀਨਾ ਚੂਨਾਗੰਡ ਵਿਚ ਹੀ ਹੋਰ ਠਹਿਰਨਾ ਪਿਆ। ਮਈ ਦੇ ਪਹਿਲੇ ਹਫਤੇ ਵਿਚ 3,000 ਜਵਾਨਾਂ ਦੀ ਫੌਜ ਰਾਮ ਸਿੰਘ ਦੀ ਅਗਵਾਈ ਥੱਲੇ ਭੇਜੀ ਗਈ

ਅਤੇ ਇਸ ਨੂੰ ਪਹਾੜੀ (14,114 ਫੁੱਟ ਦੀ ਸਭ ਤੋਂ ਉੱਚੀ ਚੋਟੀ) ਉੱਤੇ ਹਮਲਾ ਕਰਕੇ ਕਬਜ਼ਾ ਕਰਨ ਦਾ ਹੁਕਮ ਦਿੱਤਾ ਗਿਆ। ਇਨ੍ਹਾਂ ਨੂੰ ਇਹ ਉੱਦੇਸ਼ ਦਿੱਤਾ ਗਿਆ ਕਿ ਉਹ ਚੂਨਾਂਗੰਡ ਨਾਲੇ ਦੇ ਰਾਹੀਂ ਪਹਾੜੀ ਉੱਤੇ ਚੜ੍ਹਨ। ਇਸ ਉੱਚੀ ਪਹਾੜੀ ਤੋਂ ਉਹ ਕਾਰਗਿਲ ਦੇ ਪਿੰਡਾਂ ਅਤੇ ਖਰਲ ਘਾਟੀ ਨੂੰ ਚੰਗੀ ਤਰ੍ਹਾਂ ਨਿਗਾਹ ਵਿਚ ਰਖ ਸਕਦੇ ਸਨ। ਫ਼ੌਜ ਨਾਲ ਭੇਜਣ ਲਈ ਇਕ ਤੋਪ ਵੀ ਤਿਆਰ ਕੀਤੀ ਗਈ।

ਇਹ ਹੈਰਾਨੀ ਦੀ ਗੱਲ ਹੈ ਕਿ ਪਾਕਿਸਤਾਨ ਦੇ ਜੈਡ ਬਰਗੇਡ ਨੇ ਜਦੋਂ ਮਈ 1948 ਨੂੰ ਕਾਰਗਿਲ ਤੇ ਕਬਜ਼ਾ ਕੀਤਾ ਸੀ ਤਾਂ ਇਸੇ ਹੀ ਪਹਾੜੀ ਦੀਆਂ ਨੀਵੀਆਂ ਢਲਵਾਨਾਂ ਉੱਤੇ ਉਨ੍ਹਾਂ ਨੇ ਅਚਾਨਕ 3 ਇੰਚ ਮਾਰਟਰ ਤੋਪਾਂ ਨੂੰ ਚੜ੍ਹਾ ਕੇ ਕਾਰਗਿਲ ਵਿਚ ਕਸ਼ਮੀਰ ਰਾਜ ਦੀਆਂ ਫ਼ੌਜਾਂ ਉੱਤੇ ਗੋਲਾ ਬਾਰੀ ਕੀਤੀ ਸੀ, ਜਦਕਿ ਕਸ਼ਮੀਰ ਦੀ ਫ਼ੌਜ ਅਤਿਅੰਤ ਅਨ-ਗਹਿਲੀ ਵਿਖਾ ਕੇ ਸਥਾਨਿਕ ਖੇਡਿਆ ਜਾ ਰਿਹਾ ਪੋਲੋ ਦਾ ਮੈਚ ਵੇਖ ਰਹੀ ਸੀ। ਉਸ ਵੇਲੇ ਉਹ ਜੈਡ ਬਰੀਗੇਡ ਦੀ ਇਸ ਲੜਾਈ ਦੀ ਸੁਚੱਜੀ ਚਾਲ ਤੋਂ ਬਿਲਕੁਲ ਬੇਖ਼ਬਰ ਸਨ। ਜਦੋਂ ਸੰਨ 1842 ਵਿਚ ਜਮਾਦਾਰ ਰਾਮ ਸਿੰਘ ਦੀ ਫ਼ੌਜ ਚੂਨਾਂਗੰਡ ਤੋਂ ਉੱਚੀ ਪਹਾੜੀ ਉੱਤੇ ਰਾਤਾਂ ਦੇ ਸਮੇਂ ਚੜ੍ਹ ਰਹੀ ਸੀ, ਦੀਵਾਨ ਹਰੀ ਚੰਦ ਨੇ ਦੁਸ਼ਮਣ ਦੇ ਮੋਰਚਿਆਂ ਉੱਤੇ ਸਾਹਮਣੇ ਅਤੇ ਪਾਸਿਉਂ ਭਾਰੀ ਤੋਪਾਂ ਦੀ ਗੋਲਾ ਬਾਰੀ ਅਤੇ ਛੋਟੇ ਹਮਲਿਆਂ ਨਾਲ ਖਰਲ ਦੇ ਮੋਰਚਿਆਂ ਵਿਚ ਹੀ ਉਸ ਦੀ ਬਹੁ ਗਿਣਤੀ ਦੀ ਫ਼ੌਜ ਨੂੰ ਰੋਕੀ ਰਖਿਆ। ਇਸ ਤਰ੍ਹਾਂ ਦੁਸ਼ਮਣ ਨੂੰ ਹਰੀ ਚੰਦ ਦੀ ਉੱਚੀ ਪਹਾੜੀ ਉੱਤੇ ਕਬਜ਼ਾ ਕਰਨ ਦੀ ਇਸ ਚਾਲ ਦਾ ਪਤਾ ਨਾ ਲੱਗਾ। ਉਹ ਸਮਝਦਾ ਰਿਹਾ ਕਿ ਦੁਸ਼ਮਣ ਦਰਿਆ ਦੇ ਨਾਲ ਨਾਲ ਹੀ ਹਮਲਾ ਕਰਕੇ ਅੱਗੇ ਵਧਣ ਦੀ ਕੋਸ਼ਿਸ਼ ਕਰੇਗਾ ਅਤੇ ਉਥੇ ਹੀ ਉਸ ਨੂੰ ਲੱਕ ਤੋੜਵੀਂ ਹਾਰ ਦਿੱਤੀ ਜਾਵੇਗੀ। ਪਰ ਰਾਮ ਸਿੰਘ ਦੇ ਦਸਤਿਆਂ ਨੇ ਬਗ਼ੈਰ ਕਿਸੇ ਰੁਕਾਵਟ ਅਤੇ ਲੜਾਈ ਦੇ ਉੱਚੀ ਪਹਾੜੀ ਉੱਤੇ ਕਬਜ਼ਾ ਕਰ ਲਿਆ। ਇਸ ਦਸਤੇ ਨੇ ਪਹਾੜੀ ਉੱਤੇ ਕਬਜ਼ਾ ਹੁੰਦੇ ਸਾਰ ਹੀ ਇਸ ਪਹਾੜੀ ਦੀਆਂ ਉੱਤਰ ਪੱਛਮੀ ਢਲਵਾਨਾਂ ਤੋਂ ਸਿੰਗੋ ਅਤੇ ਸੂਰੂ ਦੇ ਸੰਗਮ ਦੇ ਦੱਖਣ ਵਾਲੇ ਮੋਰਚਿਆਂ ਅਤੇ ਪਹਾੜੀ ਉੱਤੇ ਬੀੜੀਆਂ ਤੋਪਾਂ ਨਾਲ ਗੋਲੇ ਸੁੱਟਣੇ ਸ਼ੁਰੂ ਕਰ ਦਿੱਤੇ ਅਤੇ ਇਨ੍ਹਾਂ ਤੋਪਾਂ ਦੇ ਗੋਲਿਆਂ ਦੇ ਆਸਰੇ (ਕਵਰਿੰਗ ਫਾਇਰ) ਥੱਲੇ ਜਮਾਦਾਰ ਰਾਮ ਸਿੰਘ ਨੇ ਪੂਰਬ ਵੱਲ ਦੀ ਹੋ ਕੇ ਪਹਾੜੀ ਦੇ ਹੇਠਾਂ ਵਾਲੇ ਦੁਸ਼ਮਣ ਦੇ ਮੋਰਚਿਆਂ ਉੱਤੇ ਜ਼ੋਰਦਾਰ ਹਮਲਾ ਕਰ ਦਿੱਤਾ। ਦੀਵਾਨ ਹਰੀ ਚੰਦ ਨੇ ਵੀ ਉਸੇ ਸਮੇਂ ਦੇ ਮੋਰਚਿਆਂ ਉੱਤੇ ਹਮਲਾ ਕਰ ਦਿੱਤਾ। ਇਸ ਹਮਲੇ ਨੂੰ ਤੋਪਾਂ ਦੀ ਭਾਰੀ ਗੋਲਾ ਬਾਰੀ ਨਾਲ ਸਹਾਇਤਾ ਦਿੱਤੀ ਗਈ। ਇਸ ਨਾਲ ਦੁਸ਼ਮਣ ਆਪਣ ਮੋਰਚਿਆਂ ਵਿਚ ਹੀ ਬੱਝ ਗਿਆ। ਦੁਸ਼ਮਣ ਇਸ ਭਿਆਨਕ ਅਤੇ ਜ਼ੋਰਦਾਰ ਹਮਲੇ ਦਾ ਟਾਕਰਾ ਨਾ ਕਰ ਸਕਿਆ ਅਤੇ ਆਪਣੇ ਕਮਾਂਡਰ ਬਹਾਦਰ ਖਾਂ ਦੇ ਹੁਕਮ ਥੱਲੇ ਮੋਰਚਿਆਂ ਵਿਚੋਂ ਭੱਜ ਨਿਕਲਿਆ। ਨਾ ਸਿਰਫ਼ ਦੁਸ਼ਮਣ ਨੇ ਪਹਾੜ ਦੇ ਹੀ ਮੋਰਚੇ ਛੱਡੇ, ਸਗੋਂ ਉਹ ਕਾਰਗਿਲ ਨੂੰ ਵੀ ਖ਼ਾਲੀ ਕਰਕੇ ਪਿੱਛੇ ਹੱਟ ਗਿਆ। ਦੁਸ਼ਮਣ ਦੀ ਫ਼ੌਜ, ਜਿਸ ਨੇ ਕਾਰਗਿਲ ਦੇ ਲਾਗੇ ਅਤੇ ਚੁਫੇਰੇ ਦੂਸਰੀ ਮੋਰਚਾ ਬੰਦੀ ਦੀ ਲਾਈਨ ਬਣਾ ਲਈ ਅਤੇ ਉਸ ਵਿਚ ਮਜ਼ਬੂਤੀ ਨਾਲ ਬੈਠਾ ਹੋਇਆ ਸੀ, ਉਸ ਦੇ ਮੋਰਚਿਆਂ ਦੀ ਰਖਿਅਕ ਫ਼ੌਜ ਵੀ ਸਖ਼ਤ ਤੋਪਾਂ ਦੀ ਗੋਲਾ ਬਾਰੀ ਅੱਗੇ ਨਾ ਖੜ੍ਹ ਸਕੀ ਅਤੇ ਇਸ ਤੋਂ

ਪਹਿਲਾਂ ਕਿ ਸਿੱਖ ਫੌਜ ਉਨ੍ਹਾਂ ਉੱਤੇ ਹਮਲਾ ਕਰ ਸਕੇ ਉਹ ਪਹਿਲੋਂ ਹੀ ਭੱਜ ਨਿਕਲੀ। ਹੁਣ ਬਾਗੀਆਂ ਵਾਸਤੇ ਇਕੋ ਹੀ ਰਸਤਾ ਰਹਿ ਗਿਆ ਸੀ ਕਿ ਉਹ ਕਾਰਗਿਲ ਵੱਲੋਂ ਸੁਰੂ ਦਰਿਆ ਨੂੰ ਪਾਰ ਕਰਨ। ਇਸ ਕਾਰਵਾਈ ਲਈ ਉਨ੍ਹਾਂ ਨੂੰ ਕਾਰਗਿਲ ਦੇ ਸਥਾਨ ਤੋਂ ਸੁਰੂ ਦਰਿਆ ਦੇ ਪੁਲ ਨੂੰ ਪਾਰ ਕਰਨਾ ਪੈਣਾ ਸੀ। ਇਹ ਪੁਲ ਬਹੁਤ ਤੰਗ ਸੀ। ਬਾਗੀ ਆਗੂਆਂ ਨੇ ਆਪਣੇ ਸਿਪਾਹੀਆਂ ਨੂੰ ਲੜਾਈ ਦੇ ਮੈਦਾਨ ਵਿਚੋਂ ਭਜਣ ਤੋਂ ਰੋਕਣ ਲਈ ਇਸ ਪੁਲ ਤੇ ਸਖ਼ਤ ਨਾਕਾਬੰਦੀ ਕੀਤੀ ਹੋਈ ਸੀ, ਪਰ ਉਹ ਬੇਕਾਬੂ ਹੋ ਕੇ ਹਮਲੇ ਦਾ ਮੁਕਾਬਲਾ ਨਾ ਕਰ ਸਕੀ ਅਤੇ ਭੱਜ ਨਿਕਲੀ। ਸਿੱਖ ਫੌਜਾਂ ਨੇ ਬੜੀ ਤੇਜ਼ੀ ਨਾਲ ਇਨ੍ਹਾਂ ਦਾ ਪਿੱਛਾ ਕੀਤਾ ਪਰ ਉਹ ਵੇਲੇ ਸਿਰ ਪੁਲ ਤਕ ਨਾ ਪਹੁੰਚ ਸਕੇ। ਜਦੋਂ ਉਨ੍ਹਾਂ ਭਗੌੜਿਆਂ ਨੇ ਆਪਣਾ ਰਸਤਾ ਤੇ ਪੁਲ ਰੁਕਿਆ ਹੋਇਆ ਵੇਖਿਆ, ਉਨ੍ਹਾਂ ਵਿਚੋਂ ਬਹੁਤ ਸਾਰਿਆਂ ਨੇ ਨਿਰਾਸ਼ਾ ਵਿਚ ਹੀ ਦਰਿਆ ਵਿਚ ਛਾਲਾਂ ਮਾਰ ਦਿੱਤੀਆਂ ਅਤੇ ਤਰ ਕੇ ਪਾਰ ਕਰਨ ਦਾ ਉਪਰਾਲਾ ਕੀਤਾ। ਦਰਿਆ ਇਥੇ ਬਹੁਤ ਤੇਜ਼ ਰਫਤਾਰ ਤੇ ਡੂੰਘਾ ਹੈ। ਇਸ ਲਈ ਉਨ੍ਹਾਂ ਵਿਚੋਂ ਬਹੁਤ ਸਾਰੇ ਡੁੱਬ ਕੇ ਮਰ ਗਏ। ਬਹੁਤ ਥੋੜ੍ਹੇ ਬਾਗੀ ਸਿਪਾਹੀ ਇਸ ਲੜਾਈ ਵਿਚੋਂ ਬਚੇ ਜਿਹੜੇ ਕਿ ਦਰਿਆ ਪਾਰ ਕਰ ਸਕੇ।

**ਕਾਰਗਿਲ ਨੂੰ ਪੱਕਾ ਕਰਨਾ :** ਸਿੱਖ ਫੌਜਾਂ ਨੇ ਕਾਰਗਿਲ ਉੱਤੇ ਬਗੈਰ ਲੜਾਈ ਦੇ ਦੋਬਾਰਾ ਕਬਜ਼ਾ ਕਰ ਲਿਆ। ਸੁਰੂ ਅਤੇ ਦਰਿਆਵਾਂ ਦੇ ਸੰਗਮ ਦੇ ਦੱਖਣੀ ਕੰਢੇ ਉੱਤੇ ਕਾਰਗਿਲ ਦੇ ਸਥਾਨ ਤੇ ਹਰੀ ਚੰਦ ਦੀ ਫੌਜ ਨੇ ਇਕ ਨਵੇਂ ਕਿਲ੍ਹੇ ਦੀ ਨੀਂਹ ਰਖੀ। ਚੋਕਰ ਖਾਰ ਦੇ ਪੁਰਾਣੇ ਕਿਲ੍ਹੇ ਨੂੰ ਢਾਹ ਦਿੱਤਾ ਗਿਆ। ਇਕ ਫੌਜੀ ਦਸਤਾ ਸੋਤ ਦੇ ਰਾਜਾ ਨੂੰ ਸਜ਼ਾ ਦੇਣ ਵਾਸਤੇ ਦੀਵਾਨ ਹਰੀ ਚੰਦ ਨੇ ਸੋਤ ਨੂੰ ਭੇਜਿਆ। ਇਸ ਫੌਜ ਨੇ ਨਾ ਕੇਵਲ ਸੋਤ ਦੇ ਰਾਜੇ ਨੂੰ ਕੈਦੀ ਹੀ ਬਣਾਇਆ ਸਗੋਂ ਉਸ ਦੇ ਪਸਕੀ ਖਾਰ ਦੇ ਦੋਵੇਂ ਹੀ ਕਿਲ੍ਹੇ ਵੀ ਢਾਹ ਦਿੱਤੇ। ਕਾਰਗਿਲ ਅਤੇ ਇਸ ਦੇ ਆਲੇ ਦੁਆਲੇ ਦੀ ਸਾਰੀ ਜੰਤਾ ਨੇ ਸਿੱਖ ਹਕੂਮਤ ਨੂੰ ਫਿਰ ਬੜੀ ਸ਼ਰਧਾ ਅਤੇ ਨੇਕ ਨੀਅਤੀ ਨਾਲ ਸਵੀਕਾਰ ਕਰ ਲਿਆ ਅਤੇ ਭਵਿੱਖਤ ਵਿਚ ਉਨ੍ਹਾਂ ਦੇ ਵਫ਼ਾਦਾਰ ਰਹਿਣ ਦਾ ਪ੍ਰਣ ਦਿੱਤਾ। ਅੱਜ ਤਕ ਇਸ ਇਲਾਕੇ ਦੇ ਲੋਕ ਹਿੰਦੁਸਤਾਨੀ ਹਕੂਮਤ ਦੇ ਵਫ਼ਾਦਾਰ ਰਹੇ ਹਨ।

**ਲੇਹ ਵਲ ਚੜ੍ਹਾਈ :** ਕਾਰਗਿਲ ਦੇ ਸਥਾਨ ਤੇ ਆਪਣੇ ਅਧਿਕਾਰ ਅਤੇ ਹਕੂਮਤ ਨੂੰ ਪੱਕਿਆਂ ਪੈਰਾਂ ਉੱਤੇ ਕਰਕੇ ਦੀਵਾਨ ਹਰੀ ਚੰਦ ਨੇ ਲੇਹ ਵੱਲ ਨੂੰ ਕੂਚ ਕਰ ਦਿੱਤਾ। ਉਸ ਦੀ ਫੌਜ ਨੇ ਰਸਤੇ ਵਿਚ ਪੁਸ਼ਕੁਮ ਦੇ ਕਿਲ੍ਹੇ ਨੂੰ ਅੱਗ ਲਾ ਦਿੱਤੀ ਅਤੇ ਉਸ ਦਾ ਖੁਰਾ ਖੋਜ ਮਿਟਾ ਦਿੱਤਾ। ਪੁਸ਼ਕੁਮ ਦਾ ਰਾਜਾ ਮੁਹੰਮਦ ਅਲੀਖਾਨ ਉਥੇ ਹਾਜ਼ਰ ਨਹੀਂ ਸੀ ਅਤੇ ਲੇਹ ਵੱਲ ਗਿਆ ਹੋਇਆ ਸੀ। ਪੁਸ਼ਕੁਮ ਵਿਚ ਦੂਸਰੇ ਬਾਗੀ ਆਗੂਆਂ ਨੂੰ ਉਦਾਹਰਣ ਪੂਰਬਕ ਬਹੁਤ ਸਖ਼ਤ ਸਜ਼ਾਵਾਂ ਦਿੱਤੀਆਂ ਗਈਆਂ। ਫਿਰ ਦੀਵਾਨ ਹਰੀ ਚੰਦ ਨੇ ਮੁਲਬੇਕ ਤੇ ਕਬਜ਼ਾ ਕਰ ਲਿਆ ਅਤੇ ਮੁਲਬੇਕ ਦੇ ਕਿਲ੍ਹੇ ਨੂੰ ਤਬਾਹ ਕਰ ਦਿੱਤਾ। ਪੁਸ਼ਕੁਮ ਅਤੇ ਮੁਲਬੇਕ ਦੇ ਕਿਲ੍ਹਿਆਂ ਉਤੋਂ ਉਤਾਰਿਆ ਹੋਇਆ ਸਾਰਾ ਹੀ ਲਕੜੀ ਦਾ ਮਲਬਾ ਕਾਰਗਿਲ ਦਾ ਨਵਾਂ ਕਿਲ੍ਹਾ ਬਨਾਉਣ ਵਾਸਤੇ ਵਾਕਾਖੂ ਦਰਿਆ ਰਾਹੀਂ ਕਾਰਗਿਲ ਨੂੰ ਰੋੜ੍ਹ ਦਿੱਤਾ। ਇਨ੍ਹਾਂ ਇਲਾਕਿਆਂ ਦੇ ਸਾਰੇ ਹੀ ਬਾਗੀ ਆਗੂਆਂ ਨੂੰ ਕੈਦੀ ਬਣਾ ਕੇ ਕਾਰਗਿਲ ਭੇਜ ਦਿੱਤਾ ਗਿਆ।

ਸਿੱਖ ਫੌਜ ਨੇ ਬੱਧ ਖਰਬੂ ਦੇ ਰਸਤੇ ਫੋਟੂਲਾ ਦੱਰੇ ਵੱਲ ਆਪਣਾ ਕੂਚ ਜਾਰੀ ਰਖਿਆ। ਜਦੋਂ ਸਿੱਖ ਫੌਜ ਦਾ ਅਗਲਾ ਦਸਤਾ ਸਾਂਗੇ ਲੁਮਾਰੂ ਦਰਿਆ ਪਾਰ ਕਰਨ ਵਾਸਤੇ ਉਨ੍ਹਾਂ ਦੇ ਨਜ਼ਦੀਕ ਪਹੁੰਚਿਆ, ਤਾਂ ਉਸ ਉੱਤੇ ਦੂਸਰੇ ਕੰਢੇ ਵਲੋਂ ਪੁਸ਼ਕੁਮ ਦੇ ਰਾਜਾ ਮੁਹੰਮਦ ਅਲੀਖਾਨ ਦੇ ਹੁਕਮ ਨਾਲ ਉਸ ਦੀ ਫੌਜ ਦੇ 30 ਜਵਾਨਾਂ ਦੇ ਦਸਤੇ ਨੇ ਅਚਾਨਕ ਹੀ ਗੋਲੀਆਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ। ਰਾਜਾ ਉਸ ਸਮੇਂ ਲੇਹ ਦੇ ਰਾਜੇ ਨੂੰ ਮਿਲ ਕੇ ਘਰ ਨੂੰ ਵਾਪਸ ਪੁਸ਼ਕੁਮ ਜਾ ਰਿਹਾ ਸੀ। ਇਸ ਦੁਸ਼ਮਣ ਦੇ ਦਸਤੇ ਨੇ ਦਰਿਆ ਦੇ ਦੂਸਰੇ ਕੰਢੇ ਉੱਤੇ ਇਕ ਉੱਚੀ ਥਾਂ ਆਪਣਾ ਮੋਰਚਾ ਬਣਾਇਆ ਸੀ ਜਿਥੇ ਕਿ ਉਹ ਕਾਫ਼ੀ ਚੰਗੀ ਤਰ੍ਹਾਂ ਲੁਕੇ ਹੋਏ ਸਨ। ਇਸ ਅਚਾਨਕ ਫਾਇਰਿੰਗ ਨੇ ਸਿੱਖ ਫ਼ੌਜੀਆਂ ਦਾ ਕਾਫ਼ੀ ਗਿਣਤੀ ਵਿਚ ਜਾਨੀ ਨੁਕਸਾਨ ਕੀਤਾ। ਦੀਵਾਨ ਹਰੀ ਚੰਦ ਦੇ ਹੁਕਮ ਨਾਲ ਉਸ ਦੇ ਫ਼ੌਜੀ ਦਸਤਿਆਂ ਨੇ ਇਸ ਲੜਾਈ ਦੇ ਮੈਦਾਨ ਤੋਂ ਇਕ ਮੀਲ ਪੱਛਮ ਵਲ ਦੀ ਹੋ ਕੇ ਦਰਿਆ ਨੂੰ ਪਾਰ ਕੀਤਾ ਅਤੇ ਆਪਣੀ ਫੌਜ ਨੂੰ ਐਸੀ ਥਾਂ ਉੱਤੇ ਦੁਸ਼ਮਣ ਦੇ ਮੋਰਚਿਆਂ ਦੇ ਪਿਛੇ ਲੈ ਗਿਆ ਜਿਹੜੀ ਕਿ ਦੁਸ਼ਮਣ ਦੇ ਮੋਰਚਿਆਂ ਨਾਲੋਂ ਉੱਚੀ ਸੀ। ਇਸ ਉੱਚੀ ਤੇ ਖੁਲ੍ਹੀ ਥਾਂ ਤੇ ਇਕੱਠੇ ਹੋ ਕੇ ਸਿੱਖ ਸਿਪਾਹੀਆਂ ਨੇ ਦੁਸ਼ਮਣ ਉੱਤੇ ਹਮਲਾ ਕੀਤਾ। ਦੁਸ਼ਮਣ ਨੇ ਬੜੀ ਬਹਾਦਰੀ ਨਾਲ ਮੁਕਾਬਲਾ ਕੀਤਾ ਪ੍ਰੰਤੂ ਉਹ ਇਕ ਚੰਗੇ ਹਥਿਆਰ ਅਤੇ ਬਹੁ ਗਿਣਤੀ ਵਾਲੀ ਸਿਖੀ ਹੋਈ ਫ਼ੌਜ ਦਾ ਕੀ ਮੁਕਾਬਲਾ ਕਰ ਸਕਦੇ ਸਨ ਅਤੇ ਉਹ ਸਾਰੇ ਬਾਗੀ ਉਨ੍ਹਾਂ ਦੇ ਹਥੋਂ ਉਸ ਜਗ੍ਹਾ ਉੱਤੇ ਹੀ ਲੜਾਈ ਵਿਚ ਮਾਰੇ ਗਏ। ਇਸ ਛੋਟੀ ਲੜਾਈ ਦੀ ਜਿੱਤ ਦੇ ਬਾਅਦ ਹਰੀ ਚੰਦ ਦੀਆਂ ਸਿੱਖ ਫ਼ੌਜਾਂ ਨੇ ਲੇਹ ਵੱਲ ਕੂਚ ਜਾਰੀ ਰਖਿਆ। ਖੋਜ ਤੋਂ ਪਤਾ ਲਗਾ ਹੈ ਕਿ ਸਥਾਨਕ ਲੋਕਾ ਨੇ ਸਿੱਖਾਂ ਦਾ ਹਮਲਾ ਨਾਕਾਮ ਬਣਾਉਣ ਲਈ ਖਾਲਸੀ ਦੇ ਪੁਲ ਦਾ ਸਾਰਾ ਮਲਬਾ ਲਾਹ ਕੇ ਸਿੰਧ ਦਰਿਆ ਵਿਚ ਸੁੱਟ ਦਿੱਤਾ ਸੀ ਅਤੇ ਇਸ ਪੁਲ ਨੂੰ ਦੁਬਾਰਾ ਵਰਤੋਂ ਵਿਚ ਲਿਆਉਣ ਤੋਂ ਪਹਿਲੋਂ ਇਸ ਦੀ ਮੁਰੰਮਤ ਦੀ ਲੋੜ ਸੀ। ਦੀਵਾਨ ਹਰੀ ਚੰਦ ਨੂੰ ਪੁਲ ਮੁਰੰਮਤ ਕਰਾਉਂਦਿਆਂ, ਅਤੇ ਸਾਰੀ ਫ਼ੌਜ ਨੂੰ ਪਾਰ ਲਘਾਉਂਦਿਆਂ ਕਈ ਦਿਨ ਲੰਘ ਗਏ। ਦਰਿਆ ਸਿੰਧ ਪਾਰ ਕਰਕੇ ਦੀਵਾਨ ਹਰੀ ਚੰਦ ਨੇ ਆਪਣੀ ਫ਼ੌਜ ਦੋ ਹਿੱਸਿਆ ਵਿਚ ਵੰਡ ਦਿੱਤੀ। ਇਕ ਭਾਗ ਦੀਵਾਨ ਹਰੀ ਚੰਦ ਦੀ ਅਗਵਾਈ ਹੇਠ ਲਦਾਖ ਪਹਾੜੀ ਦੇ ਨਾਲ ਨਾਲ ਉੱਤਰੀ ਰਸਤੇ ਟੰਗ-ਮੈਂਗਂਗ ਅਤੇ ਲਾਕੀਰ ਦੇ ਰਾਹੀਂ ਬਾਸਗੋ ਪਹੁੰਚਿਆ। ਦੂਸਰਾ ਭਾਗ ਵਜ਼ੀਰ ਰਤਨੂ ਦੀ ਅਗਵਾਈ ਥੱਲੇ ਦਰਿਆ ਸਿੰਧ ਦੇ ਉੱਤਰੀ ਕੰਢੇ ਦੇ ਨਾਲ ਨਾਲ ਨੁਰਲਾ ਅਤੇ ਸਸਪੁਲ ਗੰਧਾਂ ਦੇ ਰਸਤੇ ਬਾਜ਼ਗੋ ਪਹੁੰਚਿਆ। ਦੀਵਾਨ ਹਰੀ ਚੰਦ ਨੂੰ ਰਸਤੇ ਵਿਚ ਬਾਜ਼ਗੋ ਦੇ ਉੱਤਰੀ ਭਾਗ ਦੇ ਟੰਗ ਮੈਂਗੰਗ ਦੇ ਮਜ਼ਬੂਤ ਕਿਲ੍ਹੇ ਉੱਤੇ ਕਬਜ਼ਾ ਕਰਨ ਲਈ ਕਾਫ਼ੀ ਸਖ਼ਤ ਲੜਾਈ ਲੜਨੀ ਪਈ। ਦੋਵੇਂ ਫ਼ੌਜਾਂ ਬਾਜ਼ਗੋ ਇਕੱਠੀਆਂ ਹੋ ਗਈਆਂ, ਅਤੇ ਉਨ੍ਹਾਂ ਨੇ ਬਗ਼ੈਰ ਕਿਸੇ ਲੜਾਈ ਦੇ ਬਾਜ਼ਗੋ ਦੀ ਪਹਾੜੀ ਵਾਲੇ ਰਫ਼ਸਤਾਨ ਦੇ ਮਜ਼ਬੂਤ ਕਿਲ੍ਹੇ ਤੇ ਕਬਜ਼ਾ ਕਰ ਲਿਆ। ਦੀਵਾਨ ਹਰੀ ਚੰਦ ਬਗ਼ੈਰ ਹੋਰ ਕਿਸੇ ਰੁਕਾਵਟ ਦੇ ਲੇਹ ਵਿਚ ਦਾਖ਼ਲ ਹੋ ਗਿਆ। ਉਸ ਦੇ ਪਹੁੰਚਣ ਤੇ ਸਿੱਖ ਫ਼ੌਜਾਂ ਦੇ ਕਮਾਂਡਰ ਕੁਮੇਦਾਨ ਪਹਿਲਵਾਨ ਸਿੰਘ ਦਾ ਤਿੱਬਤੀਆਂ ਤੇ ਲਦਾਖੀਆਂ ਵੱਲੋਂ ਦੁਆਰਾ ਹਮਲੇ ਦਾ ਫ਼ਿਕਰ ਖ਼ਤਮ ਹੋ ਗਿਆ।

**ਲੇਹ ਵਿਚ ਦੁਬਾਰਾ ਕਾਨੂੰਨ ਦੀ ਸਥਾਪਨਾ :** ਲੇਹ ਵਿਚ ਇਸ ਤਾਕਤਵਰ ਫ਼ੌਜ ਦੇ ਪਹੁੰਚਣ ਨਾਲ ਬਾਗ਼ੀਆਂ ਦਾ ਹੌਂਸਲਾ ਟੁੱਟ ਗਿਆ। ਉਨ੍ਹਾਂ ਦੀ ਫ਼ੌਜ ਖੇਰੂੰ ਖੇਰੂੰ ਹੋ ਗਈ ਅਤੇ ਬਾਗ਼ੀ ਆਪਣੇ ਆਪ ਹੀ ਚੁੱਪ ਚਾਪ ਅੱਡ ਹੋ ਕੇ ਆਪਣੇ ਘਰਾਂ ਨੂੰ ਚਲੇ ਗਏ। ਤਿੱਬਤੀ ਫ਼ੌਜ ਜਿਹੜੀ ਅਜੇ ਤਕ ਵੀ ਰਾਜੇ ਦੇ ਮਹੱਲ ਵਿਚ ਕੈਂਪ ਲਾਈ ਬੈਠੀ ਸੀ ਬਗ਼ੈਰ ਕਿਸੇ ਲੜਾਈ ਦੇ ਤਿੱਬਤ ਦੀ ਹੱਦ ਵੱਲ ਭੱਜ ਤੁਰੀ। ਲਦਾਖ ਦਾ ਗਿਆਲਪੋ ਜਗਸਮਤ ਨਮਗੀਅਲ ਵੀ ਲੇਹ ਛੱਡ ਕੇ ਦੇਸ਼ ਚੋਂ ਭੱਜ ਗਿਆ ਅਤੇ ਤਿੱਬਤੀ ਫ਼ੌਜ ਨਾਲ ਜਾ ਮਿਲਿਆ: ਦੀਵਾਨ ਹਰੀ ਚੰਦ ਨੇ ਮੀਆਂ ਜਵਾਹਰ ਸਿੰਘ ਦੀ ਅਗਵਾਈ ਥੱਲੇ ਇਕ ਮੁਹਿੰਮ ਜ਼ੰਸਕਾਰ ਭੇਜੀ ਅਤੇ ਦੂਸਰੀ ਮੀਆਂ ਨਰੈਣੂ ਦੀ ਅਗਵਾਈ ਥੱਲੇ ਲਦਾਖ, ਰੁਪਸ਼ੂ, ਸ਼ਾਹਿਕ ਕੁਰਾ ਕੁਰਮ, ਲੁਬਰਾ ਫ਼ੋਬਰੰਗ ਤੇ ਚਸੂਲ ਜ਼ਿਲ੍ਹਿਆਂ ਤੇ ਦੁਬਾਰਾ ਕਬਜ਼ਾ ਅਤੇ ਸ਼ਾਂਤੀ ਕਾਨੂੰਨ ਸਥਾਪਿਤ ਕਰਨ ਲਈ ਭੇਜੀ। ਸੰਨ 1841 ਵਿਚ ਜਿਨ੍ਹਾਂ ਜਿਨ੍ਹਾਂ ਨੇ ਵੀ ਸਿੱਖ ਹਕੂਮਤ ਦੇ ਖ਼ਿਲਾਫ਼ ਬਗ਼ਾਵਤ ਕਰ ਦਿੱਤੀ ਸੀ ਉਹ ਦਬਾਅ ਦਿੱਤੇ ਗਏ। ਕੁਲੀ ਅਤੇ ਟੱਟੂ ਜਿਹੜੇ ਸ੍ਰੀਨਗਰ ਵਾਦੀ ਤੋਂ ਇਸ ਸਿੱਖ ਮੁਹਿੰਮ ਨਾਲ ਗਏ ਸਨ, ਦੀਵਾਨ ਹਰੀ ਚੰਦ ਨੇ ਵਾਪਸ ਸ੍ਰੀਨਗਰ ਭੇਜ ਦਿੱਤੇ ਅਤੇ ਇਨ੍ਹਾਂ ਉੱਤੇ ਕੀਮਤੀ ਉੱਨ ਵੀ ਕਸ਼ਮੀਰ ਨੂੰ ਭੇਜੀ। ਤਜ਼ਾਰਤ ਦੁਬਾਰਾ ਖੋਲ ਦਿੱਤੀ ਗਈ। ਲਦਾਖ ਦੇ ਵਫ਼ਾਦਾਰ ਅਫ਼ਸਰਾਂ ਨੂੰ ਜਿਨ੍ਹਾਂ ਦੇ ਨਾਂ ਅੰਪੋ, ਰਗਜ਼ਾਨ, ਸੇਵੰਗ ਟੋਬਗ਼ਾਨ ਅਤੇ ਆਚ ਕੋਂਮੇ ਸਨ, ਉਨ੍ਹਾਂ ਦੀਆਂ ਸਿੱਖ ਹਕੂਮਤ ਨੂੰ ਦਿੱਤੀਆਂ ਚੰਗੀਆਂ ਸੇਵਾਵਾਂ ਕਰਕੇ ਉਨ੍ਹਾਂ ਨੂੰ ਜੰਤਾ ਦੇ ਦਰਬਾਰ ਸੱਦ ਕੇ ਇੱਜ਼ਤ ਮਾਣ ਅਤੇ ਇਨਾਮ ਪ੍ਰਦਾਨ ਕੀਤੇ ਗਏ। ਸਾਰੀਆਂ ਕੀਮਤੀ ਵਸਤੂਆਂ, ਸੋਨੇ ਅਤੇ ਚਾਂਦੀ ਦੇ ਗਹਿਣੇ, ਸ਼ਾਹੀ ਮਹੱਲਾਂ ਅਤੇ ਸਥਾਨਿਕ ਮਹੱਲ ਵਿਚੋਂ ਫ਼ੌਜ ਨੇ ਲੈ ਲਏ ਅਤੇ ਸਿੱਖ ਦਰਬਾਰ ਦੇ ਨਾਮ ਉੱਤੇ ਕਬਜ਼ੇ ਵਿਚ ਕਰ ਲਏ ਗਏ। ਪਰ ਇਹ ਸਭ ਮਾਲ ਸਿੱਖਾਂ ਦੀ ਢਹਿੰਦੀ ਕਲਾ ਤੱਕ ਕੇ ਜੰਮੂ ਵਿਚ ਹੀ ਗੁਲਾਬ ਸਿੰਘ ਨੇ ਹਜ਼ਮ ਕਰ ਲਿਆ। ਫ਼ੌਜਾਂ ਨੇ ਨਾ ਹੀ ਕਿਸੇ ਗੋਂਪਾ ਦੀ ਬੇਅਦਬੀ ਕੀਤੀ ਅਤੇ ਨਾ ਹੀ ਧਾਰਮਿਕ ਵਸਤੂਆਂ ਨੂੰ ਗੋਂਪਾਂ ਵਿਚੋਂ ਛੇੜਿਆ। ਭਾਵੇਂ ਸੰਨ 1841 ਵਿਚ ਲਦਾਖੀ ਬਾਗ਼ੀਆਂ ਨੇ ਲੇਹ ਵਿਚ ਹਿੰਦੂਆਂ ਦੇ ਮੰਦਿਰ ਸਾੜ ਦਿੱਤੇ ਸਨ ਅਤੇ ਖੁਲ੍ਹੇ ਤੌਰ ਤੇ ਮੰਦਿਰਾਂ ਦੀਆਂ ਧਾਰਮਿਕ ਵਸਤੂਆਂ ਦੀ ਬੇਅਦਬੀ ਕੀਤੀ ਸੀ, ਫਿਰ ਵੀ ਸਿੱਖਾਂ ਨੇ ਮੁੜ ਲੇਹ ਨੂੰ ਜਿੱਤਣ ਮਗਰੋਂ ਬੋਧੀਆਂ ਦਿਆਂ ਧਾਰਮਿਕ ਸਥਾਨਾਂ ਵੱਲ ਬੜੀ ਸ਼ਰਧਾ, ਸਬਰ, ਸਹਿਣਸ਼ੀਲਤਾ ਅਤੇ ਇੱਜ਼ਤ ਵਾਲਾ ਵਰਤਾਓ ਕੀਤਾ। ਧਾਰਮਿਕ ਸਥਾਨਾਂ ਦੀ ਪਵਿੱਤਰਤਾ ਪੂਰੀ ਤਰ੍ਹਾਂ ਕਾਇਮ ਰਖੀ ਅਤੇ ਖ਼ਾਲਸਾ ਸਰਕਾਰ ਵੱਲੋਂ ਸ਼ਾਮਲਾਤਾਂ ਜਾਗੀਰ ਵਜੋਂ ਦਿੱਤੀਆਂ ਗਈਆਂ। ਇਸ ਸੁਚੱਜੇ ਕਦਮ ਨੇ ਬੋਧੀਆਂ ਦੇ ਦਿਲਾਂ ਵਿਚ ਸਿੱਖ ਹਕੂਮਤ ਲਈ ਸਤਿਕਾਰ ਪੈਦਾ ਕਰ ਦਿੱਤਾ।

**ਚਿਮਰੇ ਦੀ ਲੜਾਈ :** ਲੇਹ ਵਿਚ ਸਿੱਖ ਫ਼ੌਜਾਂ ਦੇ ਪਹੁੰਚਣ ਤੇ ਤਿੱਬਤੀ ਜਰੰਲ ਲੇਹ ਦੇ 30 ਮੀਲ ਦੱਖਣ ਪੱਛਮ, ਅਤੇ ਦਰਿਆ ਸਿੰਧ ਦੇ ਉੱਤਰੀ ਕੰਢੇ ਉੱਤੇ ਚਿਮਰਾ ਵਾਦੀ ਵਿਚ ਚਿਮਰੇ ਦੇ ਗੋਂਪਾਂ ਵੱਲ ਪਿਛੇ ਹਟ ਗਈ। ਉਨ੍ਹਾਂ ਨੇ ਚਾਂਗਲਾ ਦੱਰੇ ਦੇ ਰਾਹੀਂ ਤਿੱਬਤ ਵਾਪਸ ਜਾਣ ਲਈ ਸਿੰਧ ਦਰਿਆ ਪਾਰ ਕਰਨ ਵਾਸਤੇ

ਚਿਮਰੇ ਦੇ ਸਥਾਨ ਤੇ ਤਿਆਰੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਉਨ੍ਹਾਂ ਦੇ ਕਮਾਂਡਰ ਨੇ ਇਹ ਖ਼ਬਰ ਸੁਣ ਕੇ ਕਿ ਦੀਵਾਨ ਹਰੀ ਚੰਦ ਨੇ ਆਵਾਜਾਈ ਵਾਲੇ ਸਾਰੇ ਟੱਟੂ ਲੇਹ ਤੋਂ ਸ੍ਰੀਨਗਰ ਵਾਪਸ ਭੇਜ ਦਿੱਤੇ ਸਨ, ਲੇਹ ਤੇ ਮੁੜ ਕਬਜ਼ਾ ਕਰਨ ਲਈ ਫਿਰ ਕਿਸਮਤ ਅਜ਼ਮਾਉਣ ਦਾ ਫ਼ੈਸਲਾ ਕੀਤਾ। ਸਿੱਖ ਕਮਾਂਡਰ ਨੇ ਝੱਟ ਹੀ ਇਸ ਗੰਭੀਰ ਹਾਲਾਤ ਨੂੰ ਭਾਂਪ ਲਿਆ ਅਤੇ ਉਸ ਨੇ ਇਹ ਬਹਾਦਰਾਨਾ ਅਤੇ ਸ਼ਲਾਘਾਯੋਗ ਫ਼ੈਸਲਾ ਕੀਤਾ ਕਿ ਦੁਸ਼ਮਣ ਦੇ ਚਿਮਰੇ ਵਾਲੇ ਕਿਲ੍ਹੇ ਉੱਤੇ ਇਕ ਦਮ ਹਮਲਾ ਕੀਤਾ ਜਾਵੇ ਅਤੇ ਉਸ ਦੀ ਹਮਲੇ ਦੀ ਸ਼ਕਤੀ ਨਸ਼ਟ ਕਰ ਦਿੱਤੀ ਜਾਵੇ। ਦੀਵਾਨ ਹਰੀ ਚੰਦ ਨੇ ਇਸ ਗੰਭੀਰ ਹਾਲਾਤ ਦਾ ਟਾਕਰਾ ਕਰਨ ਲਈ ਇਸ ਮੁਹਿੰਮ ਦੀ ਕਮਾਂਡ ਖ਼ੁਦ ਸੰਭਾਲ ਲਈ। ਉਸ ਨੇ ਲੇਹ ਵਿਚ ਕਾਨੂੰਨ ਅਤੇ ਸ਼ਾਂਤੀ ਸਥਾਪਤ ਰਖਣ ਲਈ ਥੋੜ੍ਹੀ ਜਿਹੀ ਫ਼ੌਜ ਰਹਿਣ ਦਿੱਤੀ ਅਤੇ ਬਾਕੀ ਸਾਰੀ ਫ਼ੌਜ ਨਾਲ ਲੈ ਕੇ ਲੇਹ ਤੋਂ ਮਾਰਚ ਕਰਕੇ ਚਿਮਰੇ ਗੋਂਪਾਂ ਨੂੰ ਰਾਤੋ ਰਾਤ ਹੀ ਜਾ ਘੇਰਾ ਪਾਇਆ। ਉਸ ਨੇ ਗੋਂਪਾ ਦੇ ਦੱਖਣ ਪੱਛਮ ਵੱਲ 800 ਗਜ਼ ਦੇ ਫ਼ਾਸਲੇ ਤੇ ਇਕ ਪਹਾੜੀ ਉੱਤੇ ਕੁਝ ਤੋਪਾਂ ਲਿਜਾਣ ਅਤੇ ਬੀੜਨ ਦਾ ਪ੍ਰਬੰਧ ਕਰ ਲਿਆ। ਇਹ ਪਹਾੜੀ ਚਿਮਰੇ ਦੇ ਗੋਂਪਾ ਨਾਲੋਂ ਉੱਚੀ ਸੀ ਅਤੇ ਇਸ ਪੁਜ਼ੀਸ਼ਨ ਤੋਂ ਉਨ੍ਹਾਂ ਗੋਂਪਾ ਦੇ ਅੰਦਰ ਤਿੱਬਤੀ ਫ਼ੌਜ ਉੱਤੇ ਠੀਕ ਨਿਸ਼ਾਨੇ ਲਾ ਕੇ ਬਹੁਤ ਜ਼ੋਰ ਸ਼ੋਰ ਨਾਲ ਗੋਲੇ ਸੁੱਟਣੇ ਸ਼ੁਰੂ ਕਰ ਦਿੱਤੇ। ਗੋਂਪਾ ਦੇ ਅੰਦਰ ਪੀਣ ਵਾਲਾ ਪਾਣੀ ਬਾਹਰੋਂ ਇਕ ਆਡ ਦੇ ਰਾਹੀਂ ਲਿਆਂਦਾ ਜਾਂਦਾ ਸੀ। ਜਮਾਂਦਾਰ ਰਾਮ ਸਿੰਘ ਦੇ ਗਸ਼ਤੀ ਦਸਤਿਆਂ ਨੇ ਇਹ ਆਡ ਵੱਢ ਦਿੱਤੀ ਅਤੇ ਉਨ੍ਹਾਂ ਦੇ ਇਸ ਪੀਣ ਦੇ ਪਾਣੀ ਦੀ ਸਪਲਾਈ ਖ਼ਤਮ ਕਰ ਦਿੱਤੀ। ਗੋਲਾ ਬਾਰੀ ਨਾਲ ਉਨ੍ਹਾਂ ਦਾ ਬਹੁਤ ਜਾਨੀ ਨੁਕਸਾਨ ਹੋਇਆ। ਇਸ ਕਾਰਵਾਈ ਨੇ ਤਿੱਬਤੀ ਫ਼ੌਜਾਂ ਦਾ ਦਿਲ ਬਿਲਕੁਲ ਹੀ ਤੋੜ ਦਿੱਤਾ ਅਤੇ ਉਨ੍ਹਾਂ ਨੇ ਦੀਵਾਨ ਹਰੀ ਚੰਦ ਅੱਗੇ ਬਗ਼ੈਰ ਕਿਸੇ ਸ਼ਰਤ ਦੇ ਹਥਿਆਰ ਸੁੱਟ ਦਿੱਤੇ। ਉਹ ਸਾਰੇ ਜੰਗੀ ਕੈਦੀ ਬਣਾ ਲਏ ਗਏ। ਦੁਸ਼ਮਣ ਦੇ ਸਥਾਨਿਕ ਲਦਾਖੀ ਫ਼ੌਜੀ ਕਮਾਂਡਰਾਂ ਨੂੰ ਇਸ ਕਿਲ੍ਹੇ ਵਿਚੋਂ ਪਕੜ ਕੇ ਕੈਦੀ ਬਣਾ ਕੇ ਲੇਹ ਕਿਲ੍ਹੇ ਵਿਚ ਲਿਆਂਦਾ ਗਿਆ। ਬਾਕੀ ਸਾਰੇ ਦੂਸਰੇ ਤਿੱਬਤੀ ਕੈਦੀ ਕੁਮੇਦਾਨ ਸਰਦੂਲ ਸਿੰਘ ਦੀ ਦੇਖ ਭਾਲ ਥੱਲੇ ਚਿਮਰੇ ਵਿਚ ਹੀ ਬੰਦ ਕਰ ਦਿੱਤੇ ਗਏ। ਇਸ ਲੜਾਈ ਦੀ ਜਿੱਤ ਮਗਰੋਂ ਦੀਵਾਨ ਹਰੀ ਚੰਦ ਲੇਹ ਨੂੰ ਵਾਪਸ ਚਲਾ ਗਿਆ। ਚਿਮਰੇ ਦਾ ਗੋਂਪਾ ਉਸ ਵੇਲੇ ਹੈਮਿਸ ਦੇ ਸਭ ਤੋਂ ਵੱਡੇ ਗੋਂਪੇ ਦੇ ਅਧੀਨ ਹੁੰਦਾ ਸੀ ਅਤੇ ਉਹ ਮਸ਼ਹੂਰ ਗੋਂਪਾ ਦਰਿਆ ਸਿੰਧ ਤੋਂ ਪਾਰ 8 ਮੀਲ ਉੱਤਰ ਪੂਰਬ ਵੱਲ ਸੀ। ਹੈਮਿਸ ਦਾ ਮੁਖੀ ਲਾਮਾ ਉਸ ਵੇਲੇ ਬੜਾ ਚਤੁਰ ਤੇ ਚਲਾਕ ਮਨੁੱਖ ਸੀ। ਤਿੱਬਤੀ ਫ਼ੌਜ ਦੇ ਚਿਮਰੇ ਪਹੁੰਚਣ ਤੇ ਉਸ ਨੇ ਉਨ੍ਹਾਂ ਦੇ ਖਾਣ ਪੀਣ ਦਾ ਸਭ ਬੰਦੋਬਸਤ ਕੀਤਾ ਅਤੇ ਉਨ੍ਹਾਂ ਦੀ ਸਭ ਕਿਸਮ ਦੀ ਸਹਾਇਤਾ ਕੀਤੀ। ਹੁਣ ਉਸ ਨੇ ਦੀਵਾਨ ਹਰੀ ਚੰਦ ਨੂੰ ਵੀ ਚਿਮਰੇ ਦੇ ਸਥਾਨ ਤੇ ਤਿੱਬਤੀ ਫੌਜਾਂ ਦੇ ਖ਼ਿਲਾਫ਼ ਅਗੇ ਵਾਸਤੇ ਕਾਰਵਾਈ ਕਰਨ ਲਈ ਸਭ ਸਹਾਇਤਾ ਦੇਣੀ ਪਰਵਾਨ ਕਰ ਲਈ। ਇਸ ਤਰ੍ਹਾਂ ਉਸ ਨੂੰ ਨਿਸ਼ਚਾ ਹੋ ਗਿਆ ਸੀ ਕਿ ਦੋਵਾਂ ਧਿਰਾਂ ਵਿਚੋਂ ਕੋਈ ਵੀ ਗੋਂਪਾ ਦੀ ਪਵਿੱਤਰਤਾ ਨੂੰ ਭੰਗ ਨਹੀਂ ਕਰੇਗੀ। ਕੈਦ ਤੋਂ 8 ਦਿਨ ਬਾਅਦ

ਇਕ ਹਨੇਰੀ ਰਾਤ ਦੇ ਸਮੇਂ ਸਾਰੇ ਹੀ ਤਿੱਬਤੀ ਕੈਦੀ ਰਿਮਰੇ ਦੇ ਕੈਂਪ ਵਿਚੋਂ ਚੋਰੀ ਭੱਜ ਨਿਕਲੇ। ਉਨ੍ਹਾਂ ਨੇ ਕੈਂਪ ਦੇ ਪਹਿਰੇਦਾਰਾਂ ਤੇ ਸੰਤਰੀਆਂ ਨੂੰ ਜ਼ਬਰਦਸਤੀ ਦਬਾ ਲਿਆ ਅਤੇ ਉਹ ਕੈਦੀ ਭੱਜ ਕੇ ਲਾਗੇ ਹੀ ਇਕ ਉੱਚੀ ਪਹਾੜੀ ਦੀ ਚੋਟੀ ਉੱਤੇ ਜਾ ਚੜ੍ਹੇ। ਉਨ੍ਹਾਂ ਕੋਲ ਹਥਿਆਰ ਤੇ ਗੋਲੀ ਸਿੱਕਾ ਕੋਈ ਨਹੀਂ ਸੀ ਪਰ ਉਨ੍ਹਾਂ ਨੇ ਪਹਾੜੀ ਦੀ ਚੋਟੀ ਉੱਤੇ ਬਹੁਤ ਜ਼ਿਆਦਾ ਪੱਥਰ ਦੇ ਵੱਟੇ ਇਕੱਠੇ ਕਰ ਲਏ ਅਤੇ ਇਕ ਪੱਥਰਾਂ ਦੀ ਕੰਧ ਖੜੀ ਕਰ ਲਈ। ਉਨ੍ਹਾਂ ਨੇ ਬਹੁਤ ਸਾਰੇ ਪਿੱਛਾ ਕਰਦੇ ਸਿੱਖ ਸਿਪਾਹੀਆਂ ਨੂੰ ਪੱਥਰ ਰੋੜ੍ਹ ਰੋੜ੍ਹ ਕੇ ਮਾਰ ਦਿੱਤਾ। ਅੰਤ ਵਿਚ ਬੜੀ ਸਖ਼ਤ ਲੜਾਈ ਮਗਰੋਂ ਸਿੱਖ ਸਿਪਾਹੀ ਦੁਬਾਰਾ ਕੁਝ ਸੈਂਕੜੇ ਕੈਦੀ ਫੜਨ ਵਿਚ ਸਫ਼ਲ ਹੋ ਗਏ। ਇਸ ਝੜਪ ਵਿਚ ਤਕਰੀਬਨ 200 ਤਿੱਬਤੀ ਕੈਦੀ ਬਚ ਕੇ ਰੱਡੋਕ ਨੂੰ ਭੀ ਜਾਣ ਵਿਚ ਸਫ਼ਲ ਹੋ ਗਏ।

**ਲਦਾਖ ਤੇ ਤਿੱਬਤੀ ਹਮਲਾ :** ਤਿੱਬਤੀਆਂ ਦੇ ਮੁਖੀ ਕਮਾਂਡਰ ਪੀ.ਸੀ. ਸਾਟਾ ਨੂੰ ਲੇਹ ਅਤੇ ਚਿਮਰੇ ਦੇ ਸਥਾਨ ਤੇ ਆਪਣੀਆਂ ਫ਼ੌਜਾਂ ਦੀ ਸ਼ਰਮਨਾਕ ਹਾਰ ਉੱਤੇ ਬੜਾ ਗੁੱਸਾ ਆਇਆ। ਉਸ ਨੇ ਆਪਣੀ ਹਾਰ ਦਾ ਬਦਲਾ ਲੈਣ ਲਈ ਕੁਝ ਜਵਾਨਾਂ ਦੀ ਫ਼ੌਜ ਨਾਲ ਚੁਸ਼ੂਲ, ਲੁਕਾਂਗ ਅਤੇ ਟਾਂਗਸਟਸੇ ਦੇ ਰਸਤੇ ਨੁਬਰਾ ਵਾਦੀ ਵੱਲ ਕੂਚ ਕੀਤਾ। ਉਸ ਕੋਲ ਉਸ ਵੇਲੇ ਕੇਵਲ ਇਕ ਹੀ ਤੋਪ ਸੀ। ਇਹ ਵੀ ਤੋਪ ਉਸ ਨੇ ਸੰਨ 1841 ਵਿਚ ਟੋਇਓ ਦੇ ਸਥਾਨ ਤੇ ਜਰਨੈਲ ਜ਼ੋਰਾਵਰ ਸਿੰਘ ਦੀ ਫ਼ੌਜ ਕੋਲੋਂ ਖੋਹੀ ਸੀ। ਉਹ ਬਗ਼ੈਰ ਕਿਸੇ ਮੁਕਾਬਲੇ ਦੇ ਟਾਂਗਸਟਸੇ ਤਕ ਪਹੁੰਚ ਗਿਆ। ਉਥੇ ਪਹੁੰਚ ਕੇ ਲਾਗਯਾਗਮਾਂ ਦੇ ਸਥਾਨ ਤੇ ਕੈਂਪ ਲਾ ਦਿੱਤਾ। ਇਸ ਨਵੇਂ ਹਮਲੇ ਦੀ ਖ਼ਬਰ ਸੁਣ ਕੇ ਦੀਵਾਨ ਹਰੀ ਚੰਦ ਨੇ ਕੁਮੇਦਾਨ ਸਰਦੂਲ ਸਿੰਘ ਨੂੰ ਹੁਕਮ ਦਿੱਤਾ ਕਿ ਉਹ ਲਦਾਖ ਦੀ ਧਾਰ ਨੂੰ ਚਾਂਗਲਾ ਦੇ ਦੱਰੇ ਰਾਹੀਂ ਪਾਰ ਕਰਕੇ ਦੁਸ਼ਮਣ ਨੂੰ ਲਦਾਖ ਵਿਚ ਦਾਖ਼ਲ ਹੋਣ ਤੋਂ ਰੋਕਣ ਲਈ ਚਾਂਗਲੇ ਦੱਰੇ ਦੇ ਆਸ ਪਾਸ ਮੋਰਚੇ ਸੰਭਾਲ ਲਏ। ਉਹ ਲੇਹ ਦੇ ਕਸਬੇ ਦੀ ਰੱਖਿਆ ਦਾ ਪ੍ਰਬੰਧ ਕੁਮੇਦਾਨ ਪਹਿਲਵਾਨ ਸਿੰਘ ਦੇ ਹੱਥਾਂ ਵਿਚ ਦੇ ਕੇ ਚਾਂਗਲੇ ਤੋਂ ਪਾਰ, ਦਰਬੁਕ ਦੇ ਸਥਾਨ ਤੇ ਸਰਦੂਲ ਸਿੰਘ ਦੀ ਫ਼ੌਜ ਨਾਲ ਜਾ ਮਿਲਿਆ ਅਤੇ ਸਾਰੀ ਮੁਹਿੰਮ ਦੀ ਕਮਾਂਡ ਖ਼ੁਦ ਸੰਭਾਲ ਲਈ।

**ਹਰੀ ਚੰਦ ਦਾ ਦਰਬੁਕ ਦਾ ਕੈਂਪ :** ਕੈਂਪ ਵਿਚ ਪਹੁੰਚਣ ਤੇ ਦੀਵਾਨ ਹਰੀ ਚੰਦ ਨੂੰ ਪਤਾ ਲੱਗਾ ਕਿ ਤਿੱਬਤੀ ਫ਼ੌਜ ਉਸੇ ਹੀ ਰਾਤ ਉਸ ਦੀ ਫ਼ੌਜ ਦੇ ਦਰਬੁਕ ਦੇ ਕੈਂਪ ਤੇ ਅਚਨਚੇਤ ਹਮਲਾ ਕਰਨ ਦੀ ਤਿਆਰੀ ਕਰ ਰਹੀ ਸੀ। ਸਿੱਖ ਫ਼ੌਜ ਨੇ ਜਲਦੀ ਜਲਦੀ ਆਪਣੀ ਮੋਰਚੇ ਬੰਦੀ ਨੂੰ ਮਜ਼ਬੂਤ ਕਰ ਲਿਆ। ਪਹਾੜੀ, ਮੈਦਾਨ ਅਤੇ ਦਰਿਆ ਦੇ ਖੜ੍ਹਿਆਂ ਕੰਢਿਆਂ ਉੱਤੇ ਦਰਬੁਕ ਦੇ ਲਾਗੇ ਮੋਰਚੇ ਬਣਾ ਲਏ ਅਤੇ ਰਾਤ ਨੂੰ ਦੁਸ਼ਮਣ ਦੇ ਹਮਲੇ ਦਾ ਟਾਕਰਾ ਕਰਨ ਲਈ ਪੂਰੀ ਤਿਆਰੀ ਕਰ ਲਈ। ਤਿੱਬਤੀ ਫ਼ੌਜ ਨੇ ਰਾਤ ਦੇ ਦਸ ਵਜੇ ਹਮਲਾ ਕੀਤਾ। ਇਹ ਪੂਰਨ ਮਾਸ਼ੀ ਦੀ ਰਾਤ ਸੀ। ਰਾਤ ਦੀ ਚੰਦ ਦੀ ਚਾਨਣੀ ਪੂਰੇ ਜੋਬਨ ਤੇ ਸੀ। ਤਿੱਬਤੀ ਫ਼ੌਜ ਪਹਾੜੀ ਦੇ ਦਾਮਨ ਦੇ ਨਾਲ ਨਾਲ ਉਪਰਲੇ ਮੈਦਾਨ ਰਾਹੀਂ ਅਗੇ ਵਧ ਰਹੀ ਸੀ। ਸਿੱਖ ਫ਼ੌਜਾਂ ਉਨ੍ਹਾਂ ਦੀਆਂ ਕਾਰਵਾਈਆਂ ਨੂੰ ਪੂਰੀ ਤਰ੍ਹਾਂ ਦੇਖ ਸਕਦੀਆਂ ਸਨ। ਉਨ੍ਹਾਂ ਦੇ ਇਸ ਹਮਲੇ ਨੂੰ ਰੋਕਣ ਲਈ ਪੂਰੀ ਤਿਆਰੀ ਸੀ। ਜਿਸ ਸਮੇਂ ਤਿੱਬਤੀ ਫ਼ੌਜਾਂ ਕੈਂਪ ਤੋਂ

ਕੋਈ 200 ਗਜ਼ ਉੱਤੇ ਅਤੇ ਬੰਦੂਕ ਦੀ ਗੋਲੀ ਦੀ ਮਾਰ ਵਿਚ ਆ ਗਈਆਂ ਸਿੱਖ ਫ਼ੌਜਾਂ ਨੇ ਉਨ੍ਹਾਂ ਉੱਤੇ ਧੂਆਂ ਧਾਰ ਗੋਲੀਆਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ। ਦੁਸ਼ਮਣ ਨੂੰ ਸਿੱਖਾਂ ਦੀ ਇਸ ਜੁਆਬੀ ਕਾਰਵਾਈ ਦੀ ਕੋਈ ਆਸ ਨਹੀਂ ਸੀ ਅਤੇ ਨਾ ਹੀ ਉਹ ਸਿੱਖ ਫ਼ੌਜ ਦੀਆਂ ਤੋਪਾਂ ਅਤੇ ਬੰਦੂਕਾਂ ਦੀ ਇਸ ਚੰਗੇ ਢੰਗ ਨਾਲ ਹਨੇਰੇ ਵਿਚ ਸਹੀ ਨਿਸ਼ਾਨਾ ਲਾਉਣ ਦੀ ਆਸ ਰਖਦੇ ਸਨ। ਤਿੱਬਤੀ ਫ਼ੌਜਾਂ ਦਾ ਆਗੂ ਰੁਪਸਮ ਵਿਚ ਲੜਾਈ ਵਿਚ ਸਖਤ ਜ਼ਖ਼ਮੀ ਹੋ ਗਿਆ ਅਤੇ ਉਸ ਦਾ ਘੋੜਾ ਉਸ ਤੋਂ ਬੇਬਸ ਹੋ ਕੇ ਲੜਾਈ ਦੇ ਮੈਦਾਨ ਵਿਚੋਂ ਭੱਜ ਨਿਕਲਿਆ। ਉਸ ਦੀ ਭਾਜੜ ਨੇ ਤਿੱਬਤੀਆਂ ਦੇ ਹੌਸਲੇ ਤੋੜ ਦਿੱਤੇ ਅਤੇ ਉਹ ਆਪਣੀ ਛਾਉਣੀ ਲਾਗਯਾਗਮਾ ਵੱਲ ਉਠ ਨੱਠੇ। ਸਿੱਖਾਂ ਨੇ ਆਪਣੇ ਅਸਥਾਨਾਂ ਚੋਂ ਨਿਕਲ ਕੇ ਦੁਸ਼ਮਣ ਦਾ ਉਨ੍ਹਾਂ ਦੇ ਕਿਲ੍ਹੇ ਤਕ ਪਿੱਛਾ ਕੀਤਾ। ਤਿੱਬਤੀਆ ਦੇ ਕੈਂਪ ਦੀ ਰਾਖੀ ਲਈ ਛੱਡੇ ਹੋਏ ਰਖਸ਼ਕਾਂ ਨੇ ਬੜੀ ਬਹਾਦਰੀ ਨਾਲ ਇਨ੍ਹਾਂ ਦਾ ਮੁਕਾਬਲਾ ਕੀਤਾ।

**ਸਤੰਬਰ 1842 ਵਿਚ ਲਾਗਯਾਗਮਾ ਦਾ ਯੁੱਧ :** ਸਿੱਖ ਫ਼ੌਜਾਂ ਨੇ ਤਿੱਬਤੀ ਫ਼ੌਜਾਂ ਦੇ ਲਾਗਯਾਗਮਾ ਦੇ ਵੱਡੇ ਕੈਂਪ ਨੂੰ ਘੇਰਾ ਪਾ ਲਿਆ। ਇਸ ਕੈਂਪ ਦੀ ਰੱਖਿਆ ਦਾ ਪ੍ਰਬੰਧ ਤਿੱਬਤੀ ਫ਼ੌਜਾਂ ਨੇ ਬੜੇ ਸੁਚੱਜੇ ਢੰਗ ਨਾਲ ਕੀਤਾ ਹੋਇਆ ਸੀ ਅਤੇ ਉਨ੍ਹਾਂ ਦੇ ਮੋਰਚੇ ਬਹੁਤ ਮਜ਼ਬੂਤ ਸਨ। ਤਿੱਬਤੀ ਫ਼ੌਜੀਆਂ ਨੇ ਇਸ ਲੜਾਈ ਵਿਚ ਅੱਗ ਲਾਉਣ ਵਾਲੇ ਤੀਰ ਵੀ ਬਰਸਾਏ। ਇਸ ਕਿਸਮ ਦੇ ਤੀਰ ਤਿੱਬਤੀਆ ਨੇ ਸਿੱਖਾਂ ਦੇ ਖ਼ਿਲਾਫ਼ ਪਹਿਲੀ ਵਾਰੀ ਹੀ ਵਰਤੋਂ ਵਿਚ ਲਿਆਂਦੇ। ਇਨ੍ਹਾਂ ਤੀਰਾਂ ਦੀ ਮਾਰ 300 ਗਜ਼ ਤਕ ਜਾਂਦੀ ਸੀ ਅਤੇ ਤਿੱਬਤੀਆ ਦਾ ਇਹ ਹਮਲਾ ਬੜਾ ਡਰਾਉਣਾ, ਦਿਲ ਹਿਲਾਉਣ ਵਾਲਾ ਤੇ ਕਾਫ਼ੀ ਖ਼ਤਰਨਾਕ ਸਿੱਧ ਹੋਇਆ। ਤਿੱਬਤੀ ਇਸ ਦੀ ਵਰਤੋਂ ਤੋਂ ਚੰਗੀ ਤਰ੍ਹਾਂ ਜਾਣੂ ਸਨ ਅਤੇ ਉਨ੍ਹਾਂ ਨੇ ਹਮਲਾਆਵਰ ਸਿੱਖ ਫ਼ੌਜ ਵਿਚ ਭੱਜ ਦੌੜ ਮਚਾ ਦਿੱਤੀ, ਜਿਨ੍ਹਾਂ ਨੇ ਇਹੋ ਜਿਹੇ ਹਥਿਆਰ ਪਹਿਲਾਂ ਕਦੀ ਨਹੀਂ ਸਨ ਵੇਖੇ। ਸਿੱਖ ਦਸਤਿਆਂ ਨੇ ਇਸ ਸਥਾਨ ਤੇ ਲਗਾਤਾਰ ਅੱਠ ਦਿਨ ਬਾਰ ਬਾਰ ਰੋਜ਼ਾਨਾ ਲਗਾਤਾਰ ਹਮਲੇ ਕੀਤੇ ਪ੍ਰੰਤੂ ਉਹ ਦੁਸ਼ਮਣ ਦੇ ਕੈਂਪ ਦੇ ਬਾਹਰਲੇ ਮੋਰਚੇ ਤੋੜ ਕੇ ਅੰਦਰ ਦਾਖ਼ਲ ਨਾ ਹੋ ਸਕੇ। ਅਠਵੀਂ ਰਾਤ ਦਾ ਅਖ਼ੀਰਲਾ ਹਮਲਾ ਸਿੱਖਾਂ ਲਈ ਬਹੁਤ ਹਾਨੀਕਾਰਕ ਸਿੱਧ ਹੋਇਆ, ਕਿਉਂ ਜੋ ਸਿੱਖਾ ਉੱਤੇ ਅਗਲੇ ਦੁਸ਼ਮਣੀ ਬੰਬਾਂ ਤੇ ਤੀਰਾਂ ਦੀ ਅਸਰਦਾਇਕ ਵਰਤੋਂ ਨੇ ਉਨ੍ਹਾਂ ਦਾ ਬਹੁਤ ਭਾਰੀ ਨੁਕਸਾਨ ਕੀਤਾ। ਕੁਮੈਦਾਨ ਦਮਜੋਦ ਸਿੰਘ ਦੀ ਇਕੱਲੀ ਬਟਾਲੀਅਨ ਦੇ ਹੀ 300 ਜਵਾਨ ਸ਼ਹੀਦ ਹੋਏ ਅਤੇ 200 ਜਵਾਨ ਇਸ ਆਖ਼ਰੀ ਝੜਪ ਵਿਚ ਬੁਰੀ ਤਰ੍ਹਾਂ ਝੁਲਸੇ ਗਏ ਜਾਂ ਜ਼ਖ਼ਮੀ ਹੋ ਗਏ। ਇਸ ਨੁਕਸਾਨ ਨੇ ਸਿੱਖ ਫ਼ੌਜ ਦਾ ਦਿਲ ਤੋੜ ਦਿੱਤਾ ਸੀ ਅਤੇ ਉਹ ਭੱਜਣ ਹੀ ਵਾਲੇ ਸਨ, ਪਰ ਦੀਵਾਨ ਹਰੀ ਚੰਦ ਨੇ ਇਸ ਗੰਭੀਰ ਦਸ਼ਾ ਉੱਤੇ ਬੜੀ ਹੁਸ਼ਿਆਰੀ ਨਾਲ ਕਾਬੂ ਪਾ ਲਿਆ ਅਤੇ ਉਨ੍ਹਾਂ ਨੂੰ ਲੜਾਈ ਦੇ ਮੈਦਾਨ ਵਿਚ ਹੀ ਡਟਾਈ ਰਖਿਆ। ਉਨ੍ਹਾਂ ਨੂੰ ਆਪਣੀਆਂ ਸਿੱਖ ਰਵਾਇਤਾਂ ਯਾਦ ਕਰਵਾਈਆ ਅਤੇ ਲੇਹ ਤੋਂ ਚੱਲਣ ਵੇਲੇ ਅਰਦਾਸ ਦੇ ਵਾਹਦੇ ਤੇ ਮਹਾਨਤਾ ਯਾਦ ਕਰਵਾਈ, ਤਾਂ ਖ਼ਾਲਸਾ ਫਿਰ ਤਿਆਰ ਬਰ ਤਿਆਰ ਹੋ ਗਿਆ। ਸਿੱਖਾਂ

ਦੇ ਇਕ ਜਾਸੂਸ, ਤਿੱਬਤੀ ਫ਼ੌਜ ਵਿਚ ਲਦਾਖੀ ਕਮਾਂਡਰ ਯੰਗ ਪੰਜੋਲ ਦਾਨ ਨੇ ਦੀਵਾਨ ਹਰੀ ਚੰਦ ਨੂੰ ਚੋਰੀ ਚੋਰੀ ਖ਼ਬਰ ਭੇਜੀ ਕਿ ਦੁਸ਼ਮਣ ਦੀ ਛਾਉਣੀ ਇਕ ਨੀਵੀਂ ਜਗ੍ਹਾ ਵਿਚ ਸੀ ਅਤੇ ਦੁਸ਼ਮਣ ਦੇ ਇਸ ਕੈਂਪ ਵਿਚ ਇਕ ਨਦੀ ਦੇ ਪਾਣੀ ਰੋਕਣ ਨਾਲ ਹੜ੍ਹ ਲਿਆਇਆ ਜਾ ਸਕਦਾ ਸੀ। ਇਹ ਨਦੀ ਸਿੱਖ ਫ਼ੌਜ ਦੇ ਕੈਂਪ ਦੇ ਨਾਲ ਦੀ ਹੀ ਵਗਦੀ ਸੀ ਅਤੇ ਇਸ ਨਦੀ ਉੱਤੇ ਸਿੱਖ ਫ਼ੌਜ ਦਾ ਕਬਜ਼ਾ ਸੀ ਅਤੇ ਸਿੱਖਾਂ ਦਾ ਇਹ ਕੈਂਪ ਦੁਸ਼ਮਣ ਦੇ ਕੈਂਪ ਨਾਲੋਂ ਬਹੁਤ ਉੱਚੀ ਜਗ੍ਹਾ ਤੇ ਸੀ। ਸਿੱਖਾਂ ਨੇ ਗਹੁ ਨਾਲ ਇਸ ਸੂਚਨਾ ਦੀ ਪੜਤਾਲ ਕਰਵਾਈ ਤਾਂ ਇਹ ਬਿਲਕੁਲ ਹੀ ਠੀਕ ਨਿਕਲੀ ਜਿਸ ਨਾਲ ਨਦੀ ਦਾ ਸਾਰਾ ਪਾਣੀ ਦੁਸ਼ਮਣ ਦੇ ਕੈਂਪ ਵਿਚ ਜਾ ਵੜਿਆ ਅਤੇ ਦੁਸ਼ਮਣ ਦੇ ਸਾਰੇ ਕੈਂਪ ਹੀ ਪਾਣੀ ਵਿਚ ਡੁੱਬ ਗਏ। ਇਸ ਹੜ੍ਹ ਨਾਲ ਦੁਸ਼ਮਣ ਦਾ ਭਾਰੀ ਜਾਨੀ ਨੁਕਸਾਨ ਹੋਇਆ ਅਤੇ ਉਸ ਦਾ ਸਾਰਾ ਸਾਜ਼-ਸਮਾਨ, ਗੋਲੀ ਸਿੱਕਾ, ਬਾਰੂਦ ਅਤੇ ਰਸਦ ਦੇ ਭੰਡਾਰ ਭੀ ਤਬਾਹ ਹੋ ਗਏ। ਹੁਣ ਉਨ੍ਹਾਂ ਲਈ ਇਕ ਹੀ ਰਸਤਾ ਰਹਿ ਗਿਆ ਸੀ ਕਿ ਸਿੱਖਾਂ ਅੱਗੇ ਹਥਿਆਰ ਸੁੱਟ ਕੇ ਆਪਣੀ ਜਾਨ ਬਚਾਉਣ। ਉਨ੍ਹਾਂ ਨੇ ਹਥਿਆਰ ਸੁੱਟ ਦਿੱਤੇ।

**ਸੁਲਾਹ :** ਤਿੱਬਤੀ ਆਗੂ ਇਸ ਹਾਰ ਤੋਂ ਬਾਅਦ ਸੁਲਾਹ ਲਈ ਮਜਬੂਰ ਹੋ ਗਿਆ। ਸਿੱਖਾਂ ਨੇ ਦੁਸ਼ਮਣ ਨੂੰ ਡੁੱਬੀ ਹੋਈ ਛਾਉਣੀ ਵਿਚੋਂ ਬਾਹਰ ਆਉਣ ਦੀ ਆਗਿਆ ਦੇ ਦਿੱਤੀ। ਤਿੱਬਤੀਆਂ ਨੇ ਆਪਣੇ ਹਥਿਆਰ ਇਕ ਢੇਰ ਉੱਤੇ ਸਿੱਖ ਸੰਤਰੀਆਂ ਦੇ ਸਾਹਮਣੇ ਸੁੱਟ ਦਿੱਤੇ ਅਤੇ ਆਪਣੇ ਆਪ ਨੂੰ ਸਿੱਖਾਂ ਦੇ ਹਵਾਲੇ ਕਰ ਦਿੱਤਾ। ਤਿੱਬਤੀਆਂ ਦੇ ਫੜੇ ਗਏ ਸਮਾਨ ਵਿਚ ਉਹ ਤੋਪਾਂ ਤੇ ਹਥਿਆਰ ਵੀ ਸ਼ਾਮਿਲ ਸਨ ਜੋ ਤਿੱਬਤੀਆਂ ਨੇ ਟੋਇਓ ਦੇ ਯੁੱਧ ਸਮੇਂ ਸਿੱਖਾਂ ਪਾਸੋਂ ਖੋਹੇ ਸਨ। ਤਿੱਬਤੀ ਕਮਾਂਡਰ ਪੀ. ਸੀ. ਸ਼ਾਤਾ ਅਤੇ ਜ਼ਾਰਖਾਂਗ ਖਰਪੋਨ ਨੂੰ ਬੰਦੀ ਬਣਾ ਕੇ ਲੇਹ ਜੇਹਲ ਵਿਚ ਲਿਆਂਦਾ ਗਿਆ। ਇਕ ਹੋਰ ਤਿੱਬਤੀ ਆਗੂ ਕਾਹਲੋਂ ਨੇ ਬੰਦੀ ਬਣਨ ਤੋਂ ਇਨਕਾਰ ਕਰ ਦਿੱਤਾ ਅਤੇ ਉਹ ਸਿਪਾਹੀਆਂ ਨਾਲ ਲੇਹ ਦੇ ਨੇੜੇ ਇਕ ਮੁਠ ਭੇੜ ਵਿਚ ਮਾਰਿਆ ਗਿਆ। ਇਸ ਲੜਾਈ ਵਿਚ ਹੋਰ ਕਈ ਮਸ਼ਹੂਰ ਲਦਾਖੀ ਵੀ ਕੈਦੀ ਬਣਾਏ ਗਏ। ਉਨ੍ਹਾਂ ਵਿਚੋਂ ਸਭ ਤੋਂ ਮਸ਼ਹੂਰ ਵਿਅਕਤੀ ਇਹ ਸਨ :—

(ੳ) ਸੁਕਾਰਦੂ ਦਾ ਪਹਿਲਾ ਰਾਜਾ ਅਹਿਮਦਸ਼ਾਹ
(ਅ) ਲਦਾਖੀ ਵਜ਼ੀਰ ਮੋਰੱਪ ਸਟਾਂਜ਼ਨ
(ੲ) ਲਹਾਸਾ ਵਿਚ ਲਦਾਖੀ ਵਿਉਪਾਰਕ ਦੂਤ ਅਚੋਕੋਨਬਾ

**ਸੰਨ 1842 ਵਿਚ ਲੇਹ ਦੀ ਸੰਧੀ :** ਸਾਰੀ ਤਿੱਬਤੀ ਫ਼ੌਜ ਲਦਾਖ ਵਿਚ ਬੰਦੀ ਬਣਾ ਲਈ ਗਈ ਅਤੇ ਸਿੱਖ ਫ਼ੌਜਾਂ ਨੂੰ ਲਦਾਖ ਵਿਚ ਪੂਰਨ ਜਿੱਤ ਪ੍ਰਾਪਤ ਹੋਈ। ਸਿੱਖ ਵਕਾਰ ਜਿਸ ਨੂੰ ਟੋਇਓ ਦੀ ਲਕ ਤੋੜਵੀਂ ਹਾਰ ਪਿਛੋਂ ਭਾਰੀ ਧੱਕਾ ਲੱਗਾ ਸੀ, ਇਸ ਨਵੀਂ ਜਿੱਤ ਨੇ ਦੁਬਾਰਾ ਲਦਾਖ ਅਤੇ ਪੱਛਮੀ ਤਿੱਬਤ ਵਿਚ ਸਥਾਪਿਤ ਕਰ ਦਿੱਤਾ। ਇਹ ਜੇਤੂ ਫ਼ੌਜ ਆਸਾਨੀ ਨਾਲ ਪੱਛਮੀ ਤਿੱਬਤ ਵਿਚ ਦਾਖ਼ਲ ਹੋ ਸਕਦੀ ਸੀ ਅਤੇ ਆਪਣੀ ਪਿਛਲੇ ਸਾਲ ਦੀ ਹਾਰ ਦਾ ਬਦਲਾ ਲੈ ਸਕਦੀ ਸੀ ਪ੍ਰੰਤੂ ਲਹਾਸਾ ਦੇ ਆਗੂਆਂ ਅਤੇ ਲਾਹੌਰ ਦੇ ਸਿੱਖ ਦਰਬਾਰ ਦੇ ਅੰਗ੍ਰੇਜ਼ਾਂ ਨੇ ਆਪਣੇ ਫ਼ਾਇਦੇ ਲਈ ਵਿਚ ਪੈ ਕੇ ਦੋਹਾਂ ਵਿਚਕਾਰ ਫ਼ੈਸਲਾ ਕਰਵਾ ਦਿੱਤਾ। ਸਿੱਖਾਂ ਨੂੰ ਲਹਾਸਾ ਵਿਚ ਉਹ ਹੱਕ ਹੋਣਗੇ ਜੋ ਕਿ ਗਿਆਲਪੋ ਲਈ ਮੁੱਦਤਾਂ

ਤੋਂ ਚਲੇ ਆਉਂਦੇ ਸਨ।

ਅੰਗ੍ਰੇਜ਼ਾਂ ਨੇ ਸਿੱਖਾਂ ਅਤੇ ਚੀਨੀਆਂ ਦੇ ਦਰਮਿਆਨ ਇਸ ਨਵੀਂ ਲਿਖੀ ਗਈ ਸੰਧੀ ਦੀਆਂ ਸ਼ਰਤਾਂ ਨੂੰ ਅੰਤਿਮ ਰੂਪ ਦੇਣ ਵਿਚ ਬਹੁਤ ਹੀ ਮਹਾਂਨਤਾ ਪੂਰਵਕ ਹਿੱਸਾ ਪਾਇਆ। ਉਸ ਵਕਤ ਅੰਗ੍ਰੇਜ਼ਾਂ ਤੇ ਚੀਨੀਆਂ ਵਿਚਕਾਰ ਭੀ ਲੜਾਈ ਹੋ ਰਹੀ ਸੀ। ਅੰਗ੍ਰੇਜ਼ਾਂ ਨੇ ਹੁਸ਼ਿਆਰੀ ਨਾਲ ਸਿੱਖਾਂ ਦੇ ਹੱਕ ਤਿੱਬਤ ਵਿਚ ਕੁਰਬਾਨ ਕਰਕੇ ਚੀਨੀਆਂ ਨੂੰ ਖੁਸ਼ ਕਰ ਲਿਆ ਅਤੇ ਆਪਣੇ ਲਈ ਚੀਨ ਪਾਸੋਂ ਕਈ ਲਾਭ ਉਠਾ ਕੇ ਆਪਣੀ ਸੰਧੀ ਵਿਚ ਆਪਣੀ ਮਨ ਮਰਜ਼ੀ ਦੀਆਂ ਸ਼ਰਤਾਂ ਮਨਵਾ ਲਈਆਂ। ਅੰਗ੍ਰੇਜ਼ਾਂ ਨੇ ਚੀਨੀਆਂ ਕੋਲੋਂ ਆਪਣੇ ਵਾਸਤੇ ਬਹੁਤ ਲਾਭਵੰਦੀਆਂ ਸ਼ਰਤਾਂ ਮਨਾਈਆਂ ਕਿਉਂ ਜੋ ਤਿੱਬਤ ਨਾ ਮਾਤਰ ਹੀ ਚੀਨ ਥੱਲੇ ਸੀ। ਉਨ੍ਹਾਂ ਨੇ ਅੰਗ੍ਰੇਜ਼ਾਂ ਨੂੰ ਪੱਛਮੀ ਤਿੱਬਤ ਨਾਲ ਸ਼ਾਲਾਂ ਦਾ ਵਿਉਪਾਰ ਕਰਨ ਦਾ ਦੁਬਾਰਾ ਅਧਿਕਾਰ ਦੇ ਦਿੱਤਾ, ਜੋ ਜਰਨੈਲ ਜ਼ੋਰਾਵਰ ਸਿੰਘ ਦੀ ਪੱਛਮੀ ਤਿੱਬਤ ਦੀ ਜਿੱਤ ਕਾਰਨ ਰੁਕ ਗਿਆ ਸੀ।

ਸਿੱਖਾਂ ਅਤੇ ਚੀਨੀਆਂ ਦੇ ਵਿਚਕਾਰ ਲੇਹ ਦੇ ਸਥਾਨ ਤੇ ਇਕ ਸੰਧੀ ਤਿੱਬਤ ਦੇ ਖ਼ਾਸ ਨੁਮਾਇੰਦੇ ਪੀ.ਸੀ. ਸਾਹੂ ਅਤੇ ਸਿੱਖਾਂ ਵੱਲੋਂ ਵਜ਼ੀਰ ਰਤਨੂ ਰਾਹੀਂ ਲਿਖੀ ਗਈ। ਗਿਆਲਪੋ ਜਗਮਸਤ ਨਮਗੀਅਲ ਨੂੰ ਖਿਮਾਂ ਦੇ ਦਿੱਤੀ ਗਈ ਅਤੇ ਦੁਬਾਰਾ ਲੇਹ ਦਾ ਨਾਮ ਮਾਤਰ ਰਾਜਾ, ਖ਼ਾਲਸਾ ਦਰਬਾਰ ਦਾ ਜਗੀਰਦਾਰ ਦੇ ਤੌਰ ਤੇ ਬਣਾ ਦਿੱਤਾ ਗਿਆ। ਲਦਾਖ ਵਿਚ ਦੀਵਾਨ ਹਰੀ ਚੰਦ ਨੇ ਮਗਨਾ ਥਾਨੇਦਾਰ ਨੂੰ ਸਿੱਖ ਦਰਬਾਰ ਵੱਲੋਂ ਗਵਰਨਰ ਸਥਾਪਿਤ ਕਰ ਦਿੱਤਾ। ਜੇਤੂ ਸਿੱਖ ਫ਼ੌਜਾਂ ਸੰਨ 1843 ਦੀ ਬਸੰਤ ਰੁਤ ਵਿਚ ਸੂਰੂ ਵਾਦੀ, ਬੰਟਕੋਲ ਦੱਰਾ ਅਤੇ ਕਿਸ਼ਤਵਾੜ ਰਾਹੀਂ ਹੁੰਦੀਆਂ ਹੋਈਆਂ ਜੰਮੂ ਵਾਪਸ ਪਹੁੰਚ ਗਈਆਂ। ਸਾਰੇ ਵਿਰੋਧੀ ਵਜ਼ੀਰ ਅਤੇ ਤਿੱਬਤੀ ਆਗੂ ਜੋ ਲਾਗਯਾਗਮਾਂ ਦੇ ਯੁੱਧ ਸਮੇਂ ਸਿੱਖਾਂ ਨੇ ਫੜੇ ਸਨ ਜੰਮੂ ਲਿਆਂਦੇ ਗਏ ਅਤੇ ਉਨ੍ਹਾਂ ਨੂੰ ਪਹਿਰੇ ਥੱਲੇ ਰਖਿਆ ਗਿਆ। ਇਨ੍ਹਾਂ ਵਿਚੋਂ ਕੁਝ ਜੰਮੂ ਵਿਚ ਹੀ ਪੱਕੇ ਤੌਰ ਤੇ ਆਬਾਦ ਹੋ ਗਏ ਅਤੇ ਦੂਸਰਿਆਂ ਨੂੰ ਚੰਗੇ ਵਰਤਾਉ ਦੀ ਤਸੱਲੀ ਅਤੇ ਭਰੋਸਾ ਦਿਲਾਉਣ ਉੱਤੇ ਲੇਹ ਨੂੰ ਵਾਪਸ ਜਾਣ ਦੀ ਆਗਿਆ ਦੇ ਦਿੱਤੀ ਗਈ। ਸੰਨ 1846 ਵਿਚ ਅੰਗ੍ਰੇਜ਼ਾਂ ਤੇ ਸਿੱਖਾਂ ਦੀ ਪਹਿਲੀ ਲੜਾਈ ਦੇ ਮਗਰੋਂ ਅੰਮ੍ਰਿਤਸਰ ਦੀ ਸੰਧੀ ਰਾਹੀਂ ਲਦਾਖ ਦਾ ਇਹ ਸਾਰਾ ਖ਼ਾਲਸਾ ਦਰਬਾਰ ਦਾ ਇਲਾਕਾ ਰਾਜਾ ਗੁਲਾਬ ਸਿੰਘ ਨੂੰ ਸਿੱਖਾਂ ਨਾਲ ਧਰੋਹ ਕਰਨ ਦੇ ਇਵਜ਼ ਵਿਚ ਤੋਹਫ਼ਾ ਦੇ ਦਿੱਤਾ ਅਤੇ ਉਸ ਨੂੰ ਮਹਾਰਾਜੇ ਦਾ ਖਿਤਾਬ ਦੇ ਦਿੱਤਾ ਗਿਆ। ਇਸ ਸੰਧੀ ਅਨੁਸਾਰ ਜੰਮੂ ਤੇ ਕਸ਼ਮੀਰ ਰਾਜ ਸਿੱਖਾਂ ਤੋਂ ਖੋਹ ਕੇ ਮਹਾਰਾਜਾ ਗੁਲਾਬ ਸਿੰਘ ਨੂੰ ਦੇ ਦਿੱਤਾ ਗਿਆ, ਜਿਸ ਲਈ ਉਸ ਨੇ ਅੰਗ੍ਰੇਜ਼ਾਂ ਨੂੰ 75 ਲੱਖ ਰੁਪਿਆ ਕੀਮਤ ਅਦਾ ਕੀਤੀ।

ਸੰਨ 1842 ਤੋਂ ਲੈ ਕੇ 1947 ਤਕ ਲਦਾਖ ਦੇ ਅੰਦਰੋਂ ਜਾਂ ਬਾਹਰੋਂ ਕੋਈ ਗੜਬੜ ਜਾਂ ਬਗ਼ਾਵਤ ਨਹੀਂ ਹੋਈ। ਲਦਾਖੀਆਂ ਨੇ ਆਪਣੀ ਕਿਸਮਤ ਤੇ ਭਰੋਸਾ ਰਖਿਆ ਅਤੇ ਸੰਨ 1846 ਤੋਂ ਲੈ ਕੇ 1947 ਤਕ ਜੰਮੂ ਦਰਬਾਰ ਦੇ ਵਫ਼ਾਦਾਰ ਨਾਗਰਿਕ ਬਣੇ ਰਹੇ। ਇਸ ਅਮਨ ਤੇ ਸ਼ਾਂਤੀ ਵਾਲੀ ਜ਼ਮੀਨ ਤੇ ਪਾਕਿਸਤਾਨੀ ਧਾੜਵੀਆਂ ਨੇ 1948 ਵਿਚ ਇਕ ਵਹਿਸ਼ੀਆਨਾ ਧਾਵਾ ਕੀਤਾ ਸੀ ਅਤੇ ਇਸ ਪਾਕ ਧਰਤੀ ਨੂੰ ਫ਼ਿਰਕਾ ਪ੍ਰਸਤੀ ਦੀ ਅੱਗ

ਵਿਚ ਸਾੜਨ ਦੀ ਕੋਸ਼ਿਸ਼ ਕੀਤੀ ਸੀ।

ਪਾਕਿਸਤਾਨੀ ਧਾੜਵੀਆਂ ਨੇ ਲਦਾਖ ਵਿਚ ਬਹੁਤ ਲੁੱਟ ਘਸੁੱਟ ਮਚਾਈ। ਲਦਾਖ ਵਿਚ ਮੁਸਲਮਾਨਾਂ ਅਤੇ ਬੋਧੀਆ ਵਿਚ ਬਹੁਤ ਜ਼ਿਆਦਾ ਧਾਰਮਿਕ ਸਹਿਨਸ਼ੀਲਤਾ ਦੇ ਕਾਰਨ ਇਥੋਂ ਦੇ ਵਸਨੀਕ ਆਪਣੇ ਪਾਕਿਸਤਾਨੀ ਗਵਾਂਢੀਆਂ ਕੋਲੋਂ ਇਸ ਤਰ੍ਹਾਂ ਦੇ ਵਰਤਾਓ ਦੀ ਆਸ ਨਹੀਂ ਸਨ ਰਖਦੇ। ਪਾਕਿਸਤਾਨੀ ਧਾੜਵੀ ਮਈ 1948 ਵਿਚ ਸ਼ਾਇਕ ਵਾਦੀ ਵਿਚ ਬਿਆਗ ਡੰਗੜੂ (Biag dangdu) ਅਤੇ ਸਿੰਧ ਦਰਿਆ ਦੇ ਨਾਲ ਨਾਲ ਬਾਸਗੋ ਤਕ ਪਹੁੰਚਣ ਵਿਚ ਸਫ਼ਲ ਹੋ ਗਏ। ਪਰ ਉਨ੍ਹਾਂ ਦਾ ਲੇਹ ਦੀ ਵਾਦੀ ਵਿਚ ਅੱਗੇ ਵਧਣਾ ਉਸ ਸਮੇਂ ਤਕ ਰੋਕ ਦਿੱਤਾ ਜਦ ਤਕ ਕਿ ਭਾਰਤੀ ਫੌਜਾਂ ਲੇਹ ਵਿਚ ਪਹੁੰਚ ਨਾ ਗਈਆਂ। ਲਦਾਖੀ ਆਪਣੇ ਦੇਸ਼ ਦੇ ਖ਼ਿਲਾਫ਼ ਇਸ ਅਪਵਿੱਤਰ ਜਹਾਦ ਨੂੰ ਅਸਫ਼ਲ ਕਰਨ ਲਈ ਆਪਣੇ ਦੇਸ਼, ਧਰਤੀ ਅਤੇ ਕਿਸਮਤ ਦੀ ਰਖਸ਼ਾ ਕਰਨ ਲਈ ਇਕ ਮੁੱਠ ਹੋ ਕੇ ਖੜ੍ਹੇ ਹੋ ਗਏ। ਗੋਂਪਿਆ ਦੇ ਲਾਮੇ ਜੋ ਲੜਾਈ ਦੇ ਅਸੂਲੀ ਤੌਰ ਤੇ ਖ਼ਿਲਾਫ਼ ਸਨ, ਜੋ ਵੀ ਹਥਿਆਰ ਉਨ੍ਹਾਂ ਨੂੰ ਮਿਲੇ ਲੈ ਕੇ ਭਾਰਤੀ ਫੌਜ ਦੀ ਸਹਾਇਤਾ ਵਾਸਤੇ ਆ ਗਏ। ਲਦਾਖੀ ਛਾਪਾ ਮਾਰਾਂ ਨੇ ਜੋ ਕਿ ਬੋਧੀ ਅਤੇ ਮੁਸਲਮਾਨਾਂ ਵਿਚੋਂ ਚੁਣੇ ਗਏ ਸਨ, ਧਾੜਵੀਆਂ ਦਾ ਜੀਵਨ ਤਰਸ ਯੋਗ ਅਤੇ ਮੁਸ਼ਕਿਲ ਬਣਾ ਦਿੱਤਾ। ਲਦਾਖੀ ਪਾਕਿਸਤਾਨੀ ਧਾੜਵੀਆਂ ਦੀਆਂ ਸਿੰਧਵਾਦੀ ਵਿਚ ਖਿਲਰੀਆਂ ਹੋਈਆਂ ਚੌਕੀਆਂ ਤੇ ਵੱਖਰੇ ਵੱਖਰੇ ਥਾਂ ਤੇ ਟੁੱਟ ਪਏ ਅਤੇ ਉਨ੍ਹਾਂ ਦੇ ਆਵਾਜਾਈ ਦੇ ਸਾਧਨ ਤੋੜ ਦਿੱਤੇ। ਲਦਾਖੀ ਫੌਜ ਨੇ ਭਾਰਤੀ ਫੌਜ ਦੀ ਸਹਾਇਤਾ ਨਾਲ ਧਾੜਵੀਆਂ ਨੂੰ ਬਹੁਤ ਹੀ ਜਾਨੀ ਨੁਕਸਾਨ ਪਹੁੰਚਾਇਆ ਅਤੇ 1949 ਦੇ ਅੰਤ ਤਕ ਬਚੇ ਖੁਚੇ ਪਾਕਿਸ-ਤਾਨੀ ਚੋਰ ਬਾਟਲਾ ਦੱਰੇ ਤੋਂ ਪਿਛੇ ਧੱਕ ਦਿੱਤੇ ਗਏ। ਪਰੰਤੂ ਵਾਪਸੀ ਉੱਤੇ ਪਾਕਿਸਤਾਨੀ ਧਾੜਵੀ ਆਪਣੇ ਨਾਲ ਬਹੁਤ ਜ਼ਿਆਦਾ ਪਸ਼ੂ, ਘੋੜੇ ਭੇਡਾਂ ਅਤੇ ਲਦਾਖੀ ਇਸਤਰੀਆਂ ਨੂੰ ਵੀ ਚੁੱਕ ਕੇ ਲੈ ਗਏ। ਧਰਮ ਵਿਚ ਅੰਧ-ਵਿਸ਼ਵਾਸ ਅਤੇ ਪਰਮਾਤਮਾ ਉੱਤੇ ਭਰੋਸਾ ਰਖਣ ਵਾਲੇ ਅਤੇ ਹਰ ਤਕਲੀਫ਼ ਦੇ ਦੁੱਖ ਸੁਖ ਵਿਚ ਖ਼ੁਸ਼ ਰਹਿਣ ਵਾਲੇ ਲਦਾਖੀ ਸ਼ਹਿਰੀ ਇਸ ਧੱਕੇ ਤੇ ਹਮਲੇ ਤੋਂ ਬਾਅਦ ਫਿਰ ਪੈਰਾਂ ਤੇ ਖੜ੍ਹੇ ਹੋ ਗਏ। ਉਹ ਅੱਜ ਕੱਲ੍ਹ ਬਹੁਤ ਜ਼ਿਆਦਾ ਤਰੱਕੀ ਕਰ ਰਹੇ ਹਨ ਅਤੇ ਆਧੁਨਿਕ ਕਸ਼ਮੀਰ ਦੀ ਪ੍ਰਗਤੀਵਾਦੀ ਹਕੂਮਤ ਥੱਲੇ ਖ਼ੁਸ਼ਹਾਲ ਹੋ ਰਹੇ ਹਨ।

ਸੰਨ 1842 ਵਿਚ ਬਾਲਤਿਸਤਾਨ ਦੇ ਹਾਲਾਤ : ਮਾਰਚ 1842 ਤਕ ਬਾਲਟੀ ਰਾਜਿਆਂ ਨੇ ਸਿੱਖਾਂ ਦੇ ਖ਼ਿਲਾਫ਼ ਬਗ਼ਾਵਤ ਕਰਕੇ ਉਨ੍ਹਾਂ ਪਾਸੋਂ ਸਾਰੇ ਹੀ ਛੋਟੇ ਛੋਟੇ ਕਿਲ੍ਹੇ ਖੋਹ ਲਏ ਅਤੇ ਉਥੋਂ ਦੇ ਸੈਨਿਕ ਜਾਂ ਤਾਂ ਮਾਰ ਦਿੱਤੇ ਜਾਂ ਕੈਦੀ ਬਣਾ ਲਏ ਗਏ। ਉਨ੍ਹਾਂ ਨੂੰ ਨਿਆਲੀ ਅਤੇ ਸੁਕਾਰਦੂ ਦੀਆਂ ਜੇਹਲਾਂ ਵਿਚ ਸੁੱਟ ਦਿੱਤਾ ਗਿਆ। ਸਿੱਖਾਂ ਦੇ ਦੋਸਤ ਰਾਜੇ ਤੇ ਅਮੀਰ ਲੋਕ ਜਾਂ ਤਾਂ ਕੈਦ ਕਰ ਲਏ ਗਏ ਜਾਂ ਮਾਰ ਦਿੱਤੇ ਗਏ। ਸਿੱਖਾਂ ਦਾ ਵਫ਼ਾਦਾਰ ਦੋਸਤ ਸ਼ਿਗਾਰ ਦਾ ਰਾਜਾ ਸੁਲੇਮਾਨ ਖ਼ਾਨ ਅਤੇ ਸੁਕਾਰਦੂ ਦਾ ਮੁਹੰਮਦ ਸ਼ਾਹ ਨੂੰ ਲੋਕਾਂ ਨੇ ਗੱਦੀ ਤੋਂ ਉਤਾਰ ਦਿੱਤਾ। ਸੁਕਾਰਦੂ ਅਤੇ ਸ਼ਿਗਾਰ ਦੇ ਰਾਜ ਉੱਤੇ ਕਾਢੂ ਹੈਦਰ ਖ਼ਾਨ ਨੇ ਬਦੋਬਦੀ ਕਬਜ਼ਾ ਕਰ ਲਿਆ। ਸਿੱਖਾਂ ਦਾ ਰਾਜ ਬਾਲਤਿਸਤਾਨ ਵਿਚ ਬਿਲਕੁਲ ਹੀ ਖ਼ਤਮ ਹੋ ਗਿਆ ਅਤੇ ਬਾਗ਼ੀਆਂ ਦੇ ਮਜ਼ਬੂਤ ਹੱਥਾਂ ਵਿਚ ਚਲਾ ਗਿਆ।

# ਜ਼ੰਸਕਾਰ ਅਤੇ ਬਾਲਤਿਸਤਾਨ ਦੀ ਦੁਬਾਰਾ ਜਿੱਤ

## ਸਿੱਖ ਫ਼ੌਜੀ ਕਮਾਂਡਰ

**ਵਜ਼ੀਰ ਲਖਪਤ ਰਾਏ ਦਾ ਜੀਵਨ ਇਤਿਹਾਸ** : ਵਜ਼ੀਰ ਲਖਪਤ ਰਾਏ ਮੁੱਢ ਤੋਂ ਹੀ ਕਿਸ਼ਤਵਾੜ ਦੇ ਰਾਜੇ ਦੀ ਨੌਕਰੀ ਵਿਚ ਸੀ। ਜਦੋਂ ਸੰਨ 1820 ਵਿਚ ਰਾਜਾ ਗੁਲਾਬ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਦੇ ਹੁਕਮ ਅਨੁਸਾਰ ਕਿਸ਼ਤਵਾੜ ਉੱਤੇ ਕਬਜ਼ਾ ਕਰ ਲਿਆ ਤਾਂ ਉਸ ਨੇ ਸਿੱਖ ਦਰਬਾਰ ਦੀ ਨੌਕਰੀ ਪ੍ਰਵਾਨ ਕਰ ਲਈ ਸੀ। ਇਸ ਵਾਸਤੇ ਜਰਨੈਲ ਜ਼ੋਰਾਵਰ ਸਿੰਘ ਨੂੰ ਤਨਖਾਹ ਆਖਿਰ ਤਕ ਸਿੱਖ ਦਰਬਾਰ ਵੱਲੋਂ ਮਿਲਦੀ ਰਹੀ। ਉਹ ਇਕ ਬਹੁਤ ਹੀ ਜੰਗ ਅਫ਼ਸਰ ਸੀ ਅਤੇ ਉਸ ਨੇ ਸਾਰਾ ਜੀਵਨ ਗੁਲਾਬ ਸਿੰਘ ਦੀ ਅਤੇ ਖ਼ਾਲਸਾ ਦਰਬਾਰ ਦੀ ਸੇਵਾ ਵਿਚ ਲੇਘਾ ਦਿੱਤਾ। ਉਸ ਨੂੰ ਗੁਲਾਬ ਸਿੰਘ ਵੱਲੋਂ ਬਹੁਤ ਸਾਰੀਆਂ ਮਹਾਨਤਾ ਵਾਲੀਆਂ ਫ਼ੌਜੀ ਮੁਹਿੰਮਾਂ ਤੇ ਭੇਜਿਆ ਗਿਆ ਅਤੇ ਉਸ ਨੇ ਸਦਾ ਆਪਣੇ ਆਪ ਨੂੰ ਬਹੁਤ ਕਾਮਯਾਬ ਅਫ਼ਸਰ ਸਿੱਧ ਕੀਤਾ।

ਸੰਨ 1841 ਵਿਚ ਜਰਨੈਲ ਜ਼ੋਰਾਵਰ ਸਿੰਘ ਦੀ ਮੌਤ ਤੋਂ ਬਾਅਦ ਉਸ ਨੂੰ ਮੁੜ ਬਾਲਤਿਸਤਾਨ ਅਤੇ ਜ਼ੰਸਕਾਰ ਦੀ ਬਗਾਵਤ ਖ਼ਤਮ ਕਰਕੇ ਹੋਰ ਜਿੱਤਾਂ ਜਿੱਤਣ ਦਾ ਕੰਮ ਸੌਂਪਿਆ ਗਿਆ। ਉਸ ਨੇ ਇਹ ਕੰਮ ਸ਼ੇਖ ਮਹੀਉਦੀਨ ਤੋਂ ਕਸ਼ਮੀਰ ਜਿੱਤਣ ਵਾਸਤੇ ਕੀਤਾ।

## ਮੁਹਿੰਮ ਦੀ ਫ਼ੌਜ ਦਾ ਜਮ੍ਹਾ ਹੋਣਾ

**ਕਾਰਗਿਲ ਤੇ ਚੜ੍ਹਾਈ** : ਸਿੱਖ ਦਰਬਾਰ ਨੇ ਰਾਜਾ ਗੁਲਾਬ ਸਿੰਘ ਦੀ ਸਿਫ਼ਾਰਸ਼ ਉੱਤੇ ਵਜ਼ੀਰ ਲਖਪਤ ਰਾਏ ਨੂੰ ਬਾਲਤਿਸਤਾਨ ਅਤੇ ਜ਼ੰਸਕਾਰ ਦੀ ਮੁਹਿੰਮ ਦਾ ਕਮਾਂਡਰ ਸਥਾਪਤ ਕਰ ਦਿੱਤਾ। ਇਸ ਮੁਹਿੰਮ ਦੇ 300 ਜਵਾਨ ਰਖੇ ਗਏ। ਇਹ ਫ਼ੌਜ ਅਪ੍ਰੈਲ 1842 ਵਿਚ ਕਿਸ਼ਤਵਾੜ ਦੇ ਸਥਾਨ ਤੇ ਉਸ ਨੇ ਜਮ੍ਹਾਂ ਕਰ ਦਿੱਤੀ ਅਤੇ ਇਸ ਨੂੰ ਬੱਟਕੋਲ ਦੱਰੇ ਦੇ ਰਸਤੇ ਸੂਰੂ ਅਤੇ ਕਾਰਗਿਲ ਦੇ ਦਰਮਿਆਨ ਹਰ ਪੜਾਅ ਉੱਤੇ ਅਥਵਾ ਸੂਰੂ, ਸੱਖੂ ਕਰਤਖਸੇ ਦੇ ਕਿਲ੍ਹਿਆਂ ਅਤੇ ਉਨ੍ਹਾਂ ਦੀਆਂ ਤੰਗ ਘਾਟੀਆਂ ਉੱਤੇ ਕਬਜ਼ਾ ਕਰਨ ਲਈ ਬਾਗੀਆਂ ਨਾਲ ਮੁਕਾਬਲਾ ਕਰਨਾ ਪਿਆ ਅਤੇ ਕਈ ਲੜਾਈਆਂ ਲੜਨੀਆਂ ਪਈਆਂ। ਦੀਵਾਨ ਲਖਪਤ ਰਾਏ ਅਤੇ ਦੀਵਾਨ ਹਰੀ ਚੰਦ ਬੱਟਕੋਲ ਅਤੇ ਜੋਜ਼ੀਲਾ ਰਾਹੀਂ ਇਕੋ ਸਮੇਂ ਹੀ ਲਦਾਖ ਉੱਤੇ ਦੋਪਾਸੀ ਹਮਲਾ ਕਰਨ ਲਈ ਦਾਖ਼ਲ ਹੋ ਗਿਆ। ਸਖ਼ਤ ਲੜਾਈ ਮਗਰੋਂ ਕਾਰਗਿਲ ਤੇ ਕਬਜ਼ਾ ਕਰ ਲਿਆ ਗਿਆ। ਫਿਰ ਉਸ

ਨੇ ਲੇਹ ਵੱਲ ਕੂਚ ਸ਼ੁਰੂ ਕੀਤਾ। ਜਦੋਂ ਲਖਪਤ ਰਾਏ ਕਾਰਗਿਲ ਵਿਚ ਦਾਖ਼ਲ ਹੋਇਆ ਤਦ ਤਕ ਹਰੀ ਚੰਦ ਕਾਰਗਿਲ ਛੱਡ ਕੇ ਪੁਸ਼ਕੂਮ ਤੋਂ ਵੀ ਅੱਗੇ ਜਾ ਚੁੱਕਾ ਸੀ। ਵਜ਼ੀਰ ਲਖਪਤ ਰਾਏ ਨੇ 1842 ਦੇ ਮਈ ਦੇ ਪਹਿਲੇ ਹਫਤੇ ਤਕ ਆਪਣੀ ਸਾਰੀ ਫ਼ੌਜ ਕਾਰਗਿਲ ਵਿਚ ਜਮ੍ਹਾ ਕਰ ਲਈ।

ਬਾਲਤਿਸਤਾਨ ਦੀ ਲੜਾਈ ਦੀ ਤਿਆਰੀ ਵਾਸਤੇ ਉਸ ਨੇ ਕੁਝ ਦਿਨ ਕਾਰਗਿਲ ਵਿਚ ਆਰਾਮ ਕੀਤਾ। ਨਾਲ ਹੀ ਉਥੇ ਉਸ ਨੇ ਆਪਣੀ ਫ਼ੌਜ ਨੂੰ ਆਪਣੀ ਆਉਣ ਵਾਲੀ ਲੜਾਈ ਲਈ ਦੋਬਾਰਾ ਜਥੇਬੰਦ ਕੀਤਾ ਅਤੇ ਉਨ੍ਹਾਂ ਨੂੰ ਨਵੇਂ ਸਿਰਿਓਂ ਹਥਿਆਰਬੰਦ ਕਰਨ ਲਈ ਹਥਿਆਰ ਦਿੱਤੇ।

## ਬਾਲਤਿਸਤਾਨ ਦੀ ਜਿੱਤ

**ਸੁਕਾਰਦੂ ਦੀ ਮੁਹਿੰਮ :** ਵਜ਼ੀਰ ਲਖਪਤ ਰਾਏ ਨੇ ਮਈ 1820 ਵਿਚ ਕਾਰਗਿਲ ਤੋਂ ਸੁਕਾਰਦੂ ਨੂੰ ਕੂਚ ਕੀਤਾ। ਉਸ ਨੂੰ ਖ਼ਬਰ ਮਿਲੀ ਕਿ ਬਾਲਟੀ ਫ਼ੌਜ ਨੇ ਉਸ ਦਾ ਰਸਤਾ ਰੋਕਣ ਲਈ ਸਿੰਗੋ ਦੇ ਤੰਗ ਰਸਤੇ ਰਾਹੀਂ ਵੁਲਫ ਲੀਪ (Wolf Leap) ਦੀ ਤੰਗ ਘਾਟੀ ਦੇ ਅਸਥਾਨ ਤੇ, ਦੱਰੇ ਦੇ ਦੋਵੇਂ ਪਾਸੀਂ ਕਾਰਗਿਲ ਤੋਂ ਸੁਕਾਰਦੂ ਵਾਲੀ ਵਿਸ਼ੇਸ਼ ਸੜਕ ਉੱਤੇ ਮਜ਼ਬੂਤ ਮੋਰਚਾਬੰਦੀ ਕੀਤੀ ਹੋਈ ਸੀ। ਉਸ ਨੇ ਅੰਦਾਜ਼ਾ ਲਾਇਆ ਕਿ ਉਸ ਵਿਸ਼ੇਸ਼ ਰਸਤੇ ਦੇ ਨਾਲ ਨਾਲ ਸਫਲਤਾ ਨਾਲ ਅੱਗੇ ਵਧਣਾ ਸਖ਼ਤ ਲੜਾਈ ਤੋਂ ਬਿਨਾ ਅਸੰਭਵ ਹੋਵੇਗਾ ਅਤੇ ਇਸ ਲੜਾਈ ਵਿਚ ਸਿੱਖਾਂ ਦੀ ਫ਼ੌਜ ਦਾ ਬਹੁਤ ਭਾਰੀ ਜਾਨੀ ਨੁਕਸਾਨ ਹੋਵੇਗਾ। ਉਸ ਨੇ ਕਾਰਗਿਲ ਵਿਚ ਠਹਿਰੇ ਹੋਏ ਆਪਣੇ ਫ਼ੌਜੀ ਦਸਤਿਆਂ ਨੂੰ ਹੁਕਮ ਦਿੱਤਾ ਕਿ ਉਹ ਸਿੱਧੀ ਸੜਕ ਨੂੰ ਰੋਕੀ ਬੈਠੇ ਦੁਸ਼ਮਣ ਦੇ ਮੋਰਚਿਆਂ ਅਤੇ ਚੌਕੀਆਂ ਉੱਤੇ ਦੁਸ਼ਮਣ ਨੂੰ ਧੋਖਾ ਦੇਣ ਲਈ ਬਨਾਵਟੀ ਹਮਲੇ ਕਰਦੇ ਰਹਿਣ ਤਾਂ ਕਿ ਉਹ ਖ਼ੁਦ ਆਪ ਸਿੰਗੋਵਾਦੀ ਦੇ ਪੱਛਮ ਵੱਲ ਡੀਓਸਾਈ ਦੇ ਮੈਦਾਨ ਦੇ ਮੁਸ਼ਕਿਲ ਰਸਤਿਆਂ ਵਿਚ ਦੀ ਦੁਸ਼ਮਣ ਨੂੰ ਧੋਖਾ ਦੇ ਕੇ ਚੁੱਪ ਚਾਪ ਹੀ ਆਪਣੀ ਸਾਰੀ ਫ਼ੌਜ ਸੁਕਾਰਦੂ ਪਹੁੰਚਾ ਸਕੇ। ਇਹ ਹੈਰਾਨੀ ਵਾਲੀ ਗੱਲ ਹੈ ਕਿ ਇਹ ਹੀ ਡਿਓਸਾਈ ਦੇ ਮੈਦਾਨਾਂ ਵਾਲਾ ਰਸਤਾ ਸੰਨ 1948 ਵਿਚ ਪਾਕਿਸਤਾਨੀਆਂ ਦੇ ਜੈਡ ਬਰੀਗੇਡ ਨੇ ਸੁਕਾਰਦੂ ਤੋਂ ਕਾਰਗਿਲ ਉੱਤੇ ਹਮਲਾ ਕਰਨ ਸਮੇਂ ਅਪਣਾਇਆ ਸੀ। ਵਜ਼ੀਰ ਲਖਪਤ ਰਾਏ ਨੇ ਕਿਰਕਿਚੂ ਪਿੰਡ ਦੇ ਸਾਹਮਣੇ ਇਕ ਸਥਾਨਿਕ ਪੁਲ ਤੋਂ ਸਿੰਗੋ ਦਰਿਆ ਨੂੰ ਪਾਰ ਕੀਤਾ। ਇਹ ਅਸਥਾਨ ਕਾਰਗਿਲ ਤੋਂ ਲਗਭਗ ਸਿੰਗੋ ਦਰਿਆ ਦੇ ਦੱਖਣ ਪੱਛਮ ਵੱਲ 7 ਮੀਲ ਦੇ ਫ਼ਾਸਲੇ ਤੇ ਸੀ। ਇਹ ਇਤਿਹਾਸਿਕ ਕਿਰਕਿਚੂ ਦਾ ਪੁਲ ਪਾਕਿਸ-ਤਾਨੀ ਹਮਲਆਵਰਾਂ ਨੇ 1948 ਵਿਚ ਤਬਾਹ ਕਰ ਦਿੱਤਾ ਸੀ। ਇਸ ਨੂੰ ਅਜੇ ਤਕ ਦੁਬਾਰਾ ਨਹੀਂ ਬਣਾਇਆ ਗਿਆ। ਪਰ ਇਸ ਦੀ ਜਗ੍ਹਾ ਭਾਰਤੀ ਫ਼ੌਜ ਨੇ ਸੰਨ 1948 ਵਿਚ ਝੂਲਨਾ ਪੁਲ ਬਣਾਇਆ ਜਿਹੜਾ ਕਿ ਅਜੇ ਤਕ ਸਥਾਪਿਤ ਹੈ। ਲਖਪਤ ਦੀ ਵੱਡੀ ਫ਼ੌਜ ਨੇ ਸਿੰਗੋ ਦਰਿਆ ਦੇ ਪੱਛਮੀ ਕੰਢੇ ਦੇ ਨਾਲ ਨਾਲ ਦੱਖਣ ਵੱਲ ਨੂੰ ਦਰਾਸ ਅਤੇ ਸਿੰਗੋ ਦਰਿਆਵਾਂ ਦੇ ਸੰਗਮ ਖਾਕਸਰ ਦੇ ਸਾਹਮਣੇ ਤਕ ਕੂਚ ਕੀਤਾ। ਉਥੋਂ ਫਿਰ ਇਹ ਫ਼ੌਜ ਉਸ ਵੇਲੇ ਦੇ ਸੋਨੇ ਦੇ ਕੇਂਦਰ ਡਾਲੂਨਾਗ ਵਿਚ ਦੀ ਹੁੰਦੀ ਹੋਈ ਸਿੰਗ ਦੇ ਉੱਤਰੀ ਕੰਢੇ ਦੇ ਨਾਲ

ਨਾਲ ਪੱਛਮ ਵੱਲ ਨੂੰ ਕੂਚ ਕਰਦੀ ਹੋਈ ਸਿੰਗੋ ਵਾਦੀ ਵਿਚ ਦਾਖ਼ਲ ਹੋ ਗਈ, ਅਤੇ ਇਸ ਫ਼ੌਜ ਨੇ ਦੁਸ਼ਮਣ ਦੇ ਕਾਰਥਸ ਦੇ ਕਿਲ੍ਹੇ ਉੱਤੇ ਅਚਾਨਕ ਹਮਲਾ ਕਰ ਦਿੱਤਾ। ਦੁਸ਼ਮਣ ਨੂੰ ਬਿਲਕੁਲ ਹੀ ਇਹ ਪਤਾ ਨਾ ਲੱਗਾ ਕਿ ਸਿੱਖਾਂ ਦੀ ਫ਼ੌਜ ਸਿੰਗੋਵਾਦੀ ਵਾਲੇ ਬਹੁਤ ਲੰਬੇ ਰਸਤੇ ਰਾਹੀਂ ਸੁਕਾਰਦੂ ਨੂੰ ਕੂਚ ਕਰ ਰਹੀ ਸੀ। ਬਾਲਟੀ ਫ਼ੌਜ ਦੇ ਸਾਰੇ ਹੀ ਸਿਪਾਹੀ ਕਾਰਥਸ ਦੇ ਕਿਲ੍ਹੇ ਵਿਚ ਲੜਦੇ ਲੜਦੇ ਮਾਰੇ ਗਏ ਅਤੇ ਉਨ੍ਹਾਂ ਵਿਚੋਂ ਕੋਈ ਵੀ ਆਦਮੀ ਬਚ ਕੇ ਨਾ ਜਾ ਸਕਿਆ। ਸੁਕਾਰਦੂ ਤਕ ਇਸ ਦੀ ਕੋਈ ਖ਼ਬਰ ਨਾ ਪੁੱਜੀ। ਇਸ ਲੜਾਈ ਤੋਂ ਬਾਅਦ ਫ਼ੌਜ ਨੇ ਸਿੰਗੋ ਦੇ ਨਾਲ ਨਾਲ ਡਿਓਸਾਈ ਦੇ ਉਤਰਲੇ ਮੈਦਾਨ ਵਿਚ ਦੀ ਸੁਕਾਰਦੂ ਵੱਲ ਕੂਚ ਜਾਰੀ ਕਰ ਦਿੱਤਾ। ਇਨ੍ਹਾਂ ਮੈਦਾਨਾਂ ਵਿਚ ਉਨ੍ਹਾਂ ਨੂੰ ਸ੍ਰੀਨਗਰ, ਬੁਰਜ਼ੀਲ, ਡਿਓਸਾਈ ਅਤੇ ਸੁਕਾਰਦੂ ਦੀ ਵੱਡੀ ਸੜਕ ਤੇ ਦੁਸ਼ਮਣ ਦਾ ਟਾਕਰਾ ਕਰਨਾ ਪਿਆ। ਫਿਰ ਉਨ੍ਹਾਂ ਨੇ ਬੁਰਜ਼ੀਲ ਦੇ ਦੱਰੇ (1,5800 ਫੁੱਟ) ਨੂੰ ਪਾਰ ਕੀਤਾ ਅਤੇ ਫ਼ੌਜਾਂ ਦਰਿਆ ਸਿੰਧ ਦੇ ਨਾਲ ਨਾਲ ਸੁਕਾਰਦੂ ਵਾਦੀ ਵਿਚ ਚੁੱਪ ਚਪੀਤੀਆਂ ਦਾਖ਼ਲ ਹੋ ਗਈਆਂ। ਸੁਕਾਰਦੂ ਵਿਚ ਬਾਲਟੀ ਫ਼ੌਜਾਂ ਨੂੰ ਸਿੱਖ ਫ਼ੌਜੀ ਦਸਤਿਆਂ ਦੇ ਸੁਕਾਰਦੂ ਵਿਚ ਇਸ ਲੰਬੇ ਰਸਤੇ ਰਾਹੀਂ ਆਉਣ ਦਾ ਕੋਈ ਖ਼ਾਬ ਖ਼ਿਆਲ ਭੀ ਨਹੀਂ ਸੀ। ਉਨ੍ਹਾਂ ਨੂੰ ਪਤਾ ਉਸ ਵੇਲੇ ਹੀ ਲਗਾ ਜਦ ਕਿ ਇਹ ਫ਼ੌਜ ਅਚਾਨਕ ਕਰਾਜੂਨ ਦੇ ਪਿੰਡ ਵਿਚ ਜਾ ਵੜੀ। ਸਿੱਖ ਫ਼ੌਜਾਂ ਦੇ ਸੁਕਾਰਦੂ ਵਾਦੀ ਵਿਚ ਇਸ ਤਰ੍ਹਾਂ ਅਚਨਚੇਤ ਆਉਣ ਨਾਲ ਉਹ ਹੱਕੇ ਬੱਕੇ ਰਹਿ ਗਏ। ਬਾਲਟੀਆਂ ਦਾ ਅੰਦਾਜ਼ਾ ਸੀ ਕਿ ਸਿੱਖ ਅਜੇ ਕਾਰਗਿਲ ਵਿਚ ਹੀ ਪੜਾਓ ਕਰੀ ਬੈਠੇ ਸਨ ਅਤੇ ਕਾਫ਼ੀ ਦਿਨਾਂ ਬਾਅਦ ਕਾਰਗਿਲ, ਸਿੰਗੋ ਅਤੇ ਸਿੰਧ ਦਰਿਆ ਦੇ ਨਾਲ ਵਾਲੀ ਸੁਕਾਰਦੂ ਨੂੰ ਜਾਣ ਵਾਲੀ ਵੱਡੀ ਸੜਕ ਰਾਹੀਂ ਅੱਗੇ ਵਧਣਗੇ।

**ਸੁਕਾਰਦੂ ਤੇ ਮੁੜ ਕਬਜ਼ਾ :** ਕਾਚੂ ਹੈਦਰ ਖ਼ਾਂ ਸਿੱਖਾਂ ਦੀ ਇਸ ਮੁਹਿੰਮ ਦੀ ਬਾਬਤ ਸੂਚਨਾ ਸੁਣ ਕੇ ਬਿਲਕੁਲ ਹੀ ਘਾਬਰ ਗਿਆ। ਉਸ ਨੂੰ ਹੱਥਾਂ ਪੈਰਾਂ ਦੀ ਪੈ ਗਈ ਅਤੇ ਉਸ ਨੇ ਸਿੱਖ ਫ਼ੌਜ ਨਾਲ ਕੋਈ ਲੜਾਈ ਨਾ ਕੀਤੀ। ਪਰ ਉਹ ਸੁਕਾਰਦੂ ਦੇ ਵੱਡੇ ਕਿਲ੍ਹੇ ਵਿਚ ਦਾਖ਼ਲ ਹੋ ਗਿਆ ਅਤੇ ਕਿਲ੍ਹੇ ਦੀ ਮੋਰਚਾ ਬੰਦੀ ਸੰਭਾਲ ਕੇ ਰਖਸ਼ਾ ਦੀ ਲੜਾਈ ਲੜਨ ਲਈ ਤਿਆਰੀ ਕਰਨ ਲਗ ਪਿਆ। ਕਿਲ੍ਹੇ ਵਿਚ ਉਸ ਨੇ ਹਥਿਆਰ, ਬਾਰੂਦ, ਗੋਲੀ ਸਿੱਕਾ ਅਤੇ ਖ਼ੁਰਾਕ ਦਾ ਕਾਫ਼ੀ ਭੰਡਾਰ ਇਹੋ ਜਿਹੇ ਸਮੇਂ ਦੀ ਉਡੀਕ ਵਿਚ ਪਹਿਲੋਂ ਹੀ ਜਮ੍ਹਾਂ ਕੀਤਾ ਹੋਇਆ ਸੀ। ਇਸ ਲਈ ਉਹ ਸਿੱਖ ਫ਼ੌਜਾਂ ਦੇ ਹਮਲੇ ਦੀ ਬੜੇ ਹੌਸਲੇ ਤੇ ਭਰੋਸੇ ਨਾਲ ਉਡੀਕ ਕਰਨ ਲੱਗਾ। ਉਹ ਕਾਫ਼ੀ ਲੰਬੀ ਘੇਰੇ ਦੀ ਲੜਾਈ ਲੜਨ ਵਾਸਤੇ ਤਿਆਰ ਸੀ। ਇਹ ਕਿਲ੍ਹਾ ਦਰਿਆ ਸਿੰਧ ਦੇ ਖੱਬੇ ਅਤੇ ਸਖ਼ਤ ਚੜ੍ਹਾਈ ਵਾਲੇ ਕਿਨਾਰੇ ਉੱਤੇ ਬਹੁਤ ਉੱਚੀ ਪਹਾੜੀ ਉੱਤੇ ਬਣਿਆ ਹੋਇਆ ਸੀ ਅਤੇ ਇਹ ਬਾਲਟੀਆਂ ਵੱਲੋਂ ਅਜਿੱਤ ਸਮਝਿਆ ਜਾਂਦਾ ਸੀ। ਕੁਟੱਲਿਆ ਅਨੁਸਾਰ : "ਜਦੋਂ ਕਿਸੇ ਕਿਸਮ ਦੀ ਸਹਾਇਤਾ ਦੀ ਆਸ ਨਾ ਰਹੇ ਤਾਂ ਰਖਸ਼ਾ ਕਰਨ ਵਾਲੇ ਕਮਾਂਡਰ ਨੂੰ ਕਿਲ੍ਹੇ ਵਿਚ ਹੀ ਪਨਾਹ ਜਾਂ ਆਸਰਾ ਲੈਣਾ ਚਾਹੀਦਾ ਹੈ। ਜਿਥੇ ਕਿ ਦੁਸ਼ਮਣ ਦੀ ਫ਼ੌਜ ਉਸ ਦੀ ਖ਼ੁਰਾਕ ਦੇ ਭੰਡਾਰ, ਘਾਹ, ਬਾਲਣ ਵਾਲੀ ਲਕੜੀ ਅਤੇ ਪਾਣੀ ਦੀ ਵਰਤੋਂ ਵਿਚ ਰੁਕਾਵਟ ਨਾ ਪਾ ਸਕੇ। ਰਖਸ਼ਾ ਦਾ ਢੰਗ ਅਪਨਾਉਣ ਨਾਲ ਆਦਮੀਆਂ ਅਤੇ ਪੈਸੇ ਦਾ ਨੁਕਸਾਨ ਘਟ

ਜਾਵੇਗਾ।"

ਸਿੱਖਾਂ ਦੇ ਕਿਲ੍ਹੇ ਉੱਤੇ ਸਾਰੇ ਹਮਲੇ ਅਸਫਲ ਰਹੇ ਅਤੇ ਉਨ੍ਹਾਂ ਦਾ ਜਾਨੀ ਨੁਕਸਾਨ ਵੀ ਕਾਫੀ ਹੋਇਆ। ਬਾਲਟੀ ਬਾਗੀਆਂ ਨੇ ਆਪਣੇ ਮੋਰਚੇ ਬੜੀ ਮਜਬੂਤੀ ਨਾਲ ਸੰਭਾਲੇ ਹੋਏ ਸਨ। ਉਨ੍ਹਾਂ ਨੇ ਰਖਿਆ ਦੇ ਪ੍ਰਬੰਧ ਬਹੁਤ ਹੁਸ਼ਿਆਰੀ ਨਾਲ ਕੀਤੇ ਹੋਏ ਸਨ। ਕਿਲ੍ਹੇ ਵਿਚ ਦਾਖ਼ਲ ਹੋਣ ਲਈ ਰਸਤੇ ਬਹੁਤ ਥੋੜ੍ਹੇ ਤੇ ਮੁਸ਼ਕਿਲ ਸਨ। ਸਾਰੇ ਹੀ ਰਸਤੇ ਤੰਗ ਸਨ। ਉਨ੍ਹਾਂ ਦੀ ਢਲਵਾਨ ਬੜੀ ਸਖ਼ਤ ਸੀ ਅਤੇ ਨਾਲ ਹੀ ਸਖ਼ਤ ਚੜ੍ਹਾਈ ਸੀ। ਕਿਲ੍ਹੇ ਉੱਤੇ ਕਬਜ਼ਾ ਕਰਨ ਦੀਆਂ ਅਸਫਲ ਕੋਸ਼ਿਸ਼ਾਂ ਅਤੇ ਭਾਰੀ ਜਾਨੀ ਨੁਕਸਾਨ ਨਾਲ ਆਖਿਰਕਾਰ ਸਿੱਖ ਕਮਾਂਡਰ ਅਤੇ ਉਨ੍ਹਾਂ ਦੀਆਂ ਫ਼ੌਜਾਂ ਦਾ ਹੌਸਲਾ ਟੁੱਟਣ ਲੱਗ ਪਿਆ। ਸਿੱਖਾਂ ਨੇ ਆਪਣੇ ਜਾਸੂਸਾਂ ਦੇ ਰਾਹੀਂ ਦੁਸ਼ਮਣ ਦੇ ਇਕ ਜ਼ਿੰਮੇਵਾਰ ਅਫ਼ਸਰ ਮੁਹੰਮਦ ਅਲੀ ਨੂੰ ਵੱਢੀ ਦਿੱਤੀ, ਜਿਸ ਦੀ ਕਿ ਜ਼ੁੰਮੇਵਾਰੀ ਕਿਲ੍ਹੇ ਦੇ ਵੱਡੇ ਦਰਵਾਜ਼ੇ ਉੱਤੇ ਪਹਿਰਾ ਦੇਣ ਦੀ ਸੀ ਅਤੇ ਜਿਸ ਦੀ ਰਖਿਆ ਦੇ ਪ੍ਰਬੰਧਾਂ ਦਾ ਉਹ ਜ਼ਿੰਮੇਵਾਰ ਸੀ। ਉਹ ਅਫ਼ਸਰ ਬੜੀ ਜਦੋ ਜਹਿਦ ਅਤੇ ਕੋਸ਼ਿਸ਼ ਮਗਰੋਂ ਸਿੱਖ ਫੌਜ ਦੇ ਕਿਲ੍ਹੇ ਦੇ ਅੰਦਰ ਚੁੱਪ ਚਾਪ ਛੁਪ ਕੇ ਦਾਖ਼ਲ ਕਰਾਉਣ ਲਈ ਰਾਤ ਨੂੰ ਦਰਵਾਜ਼ਾ ਖੋਲ੍ਹਣ ਅਤੇ ਬਾਹਰਲੀ ਫਸੀਲ ਤੋਂ ਪਹਿਰੇਦਾਰਾਂ ਨੂੰ ਉਸ ਸਮੇਂ ਹਟਾਉਣ ਲਈ ਮੰਨ ਗਿਆ। ਇਸ ਵਾਰ ਵੀ ਫਿਰ ਇਕ ਵਾਰ ਜਦੋਂ ਸਿੱਧੀ ਲੜਾਈ ਕਿਲ੍ਹੇ ਉੱਤੇ ਕਬਜ਼ਾ ਕਰਨ ਲਈ ਅਸਫਲ ਰਹੀ ਤਾਂ ਸਿੱਖ ਅਫ਼ਸਰ ਦੁਸ਼ਮਣ ਨਾਲ ਧੋਖੇਬਾਜ਼ੀ ਅਤੇ ਉਸ ਦੇ ਬੇਵਫ਼ਾ ਅਫ਼ਸਰਾਂ ਨਾਲ ਸਾਜ਼ਿਸ਼ ਕਰਕੇ ਕਿਲ੍ਹੇ ਉੱਤੇ ਕਬਜ਼ਾ ਕਰਨ ਵਿਚ ਕਾਮਯਾਬ ਹੋ ਗਏ। ਇਹ ਲੜਾਈ ਦਾ ਢੰਗ ਕੁਟੱਲਿਆ ਦੀ ਸਿਖਿਆ ਅਨੁਸਾਰ ਸਫਲ ਰਿਹਾ, "ਦੁਸ਼ਮਣ ਦੀ ਫੌਜ ਨੂੰ ਭੜਕਾਉਣਾ, ਉਨ੍ਹਾਂ ਵਿਚ ਬਗਾਵਤ ਕਰਾਉਣੀ ਅਤੇ ਉਸ ਨੂੰ ਇਸ ਤਰੀਕੇ ਨਾਲ ਤਬਾਹ ਕਰਨਾ ਲੜਾਈ ਦੀ ਇਕ ਬੜੀ ਚਤੁਰਤਾ ਭਰਪੂਰ ਚਾਲ ਹੈ ਅਤੇ ਇਕ ਲੜਾਈ ਜਿੱਤਣ ਲਈ ਵਿਸ਼ੇਸ਼ਤਾ ਦਾ ਚਿੰਨ੍ਹ ਹੈ।"

ਬਗਾਵਤ, ਸਾਜ਼ਿਸ਼ ਅਤੇ ਧੋਖੇਬਾਜ਼ੀ ਰਾਹੀਂ ਇਸ ਗਦਾਰ ਅਫਸਰ ਦੀ ਸਹਾਇਤਾ ਨਾਲ ਰਾਤ ਦੇ ਅਨ੍ਹੇਰੇ ਵਿਚ ਸਿੱਖ ਫ਼ੌਜ ਕਿਲ੍ਹੇ ਵਿਚ ਬਗੈਰ ਲੜਾਈ ਜਾਂ ਰੁਕਾਵਟ ਦੇ ਦਾਖ਼ਲ ਹੋ ਗਈ। ਸਾਰੀ ਫ਼ੌਜ ਵੱਡੇ ਦਰਵਾਜ਼ੇ ਅਤੇ ਪਹਾੜੀ ਵੱਲ ਦੇ ਫਸੀਲ ਵਾਲੇ ਦਰਵਾਜ਼ੇ ਦੇ ਰਾਹੀਂ ਅੰਦਰ ਦਾਖ਼ਲ ਹੋ ਗਈ। ਦੁਸ਼ਮਣ ਦੀ ਕਿਲ੍ਹੇ ਵਿਚ ਦੀ ਫ਼ੌਜ ਦੇ ਬਹੁਤ ਸਾਰੇ ਜਵਾਨ ਅਚਾਨਕ ਹਮਲਾ ਹੋਣ ਕਰਕੇ ਨਿਹੱਥੇ ਹੀ ਕਾਬੂ ਕਰ ਲਏ ਗਏ ਅਤੇ ਮਾਰ ਦਿੱਤੇ ਗਏ। ਪ੍ਰੰਤੂ ਕੁਝ ਬਾਲਟੀ ਸਿਪਾਹੀਆਂ ਨੇ ਆਪਣੀ ਅਣਖ ਕਾਇਮ ਰਖਦਿਆਂ ਹੋਇਆਂ ਦੁਸ਼ਮਣ ਦੇ ਹੱਥ ਆਉਣ ਤੋਂ ਦਰਿਆ ਸਿੰਧ ਵਿਚ ਛਾਲਾਂ ਮਾਰ ਕੇ ਨਿਕਲ ਜਾਣ ਜਾਂ ਡੁੱਬ ਕੇ ਮਰ ਜਾਣਾ ਚੰਗਾ ਸਮਝਿਆ। ਕਈ ਸੈਨਿਕ ਤਰ ਕੇ ਸ਼ਿਗਾਰ ਤਕ ਪਹੁੰਚਣ ਵਿਚ ਸਫਲ ਹੋ ਗਏ। ਬਹੁਤ ਸਾਰੇ ਬਾਗ਼ੀ ਦਰਿਆ ਵਿਚ ਹੀ ਡੁੱਬ ਕੇ ਮਰ ਗਏ। ਇਸ ਤਰ੍ਹਾਂ ਸੁਕਾਰਦੂ ਦਾ ਕਾਰਪੁੱਛੋ ਦਾ ਕਿਲ੍ਹਾ ਵਜ਼ੀਰ ਲਖਪਤ ਰਾਏ ਦੇ ਹੱਥਾਂ ਵਿਚ ਆ ਗਿਆ ਅਤੇ ਉਥੇ ਖ਼ਾਲਸੇ ਦਾ ਕੇਸਰੀ ਝੰਡਾ ਝੁਲਾਇਆ ਗਿਆ। ਕਾਚੂ ਹੈਦਰ ਖ਼ਾਨ ਕਿਲ੍ਹੇ ਵਿਚੋਂ ਬਚ ਕੇ ਭੱਜ ਜਾਣ ਵਿਚ ਸਫਲ ਹੋ ਗਿਆ ਅਤੇ ਉਸ ਨੇ ਸਿੰਧ ਤੋਂ ਪਾਰ ਹੋ ਕੇ ਆਸਕੋਲੇ ਵਿਚ ਪਨਾਹ ਲੈ ਲਈ। ਜਦੋਂ ਉਹ ਯਾਰਕੰਦ ਵੱਲ ਬਚ ਕ ਜਾਣ ਦੀ ਕੋਸ਼ਿਸ਼ ਕਰ ਰਿਹਾ ਸੀ, ਆਸਕਲ

ਦੇ ਸਥਾਨ ਤੇ ਖਪਾਲੂ ਦੇ ਰਾਜਾ ਦੌਲਤ ਖ਼ਾਂ ਨੇ ਉਸ ਨੂੰ ਫੜ ਲਿਆ ਅਤੇ ਉਸ ਨੂੰ ਉਨ੍ਹਾਂ ਨੇ ਵਜ਼ੀਰ ਲਖਪਤ ਰਾਏ ਦੇ ਹਵਾਲੇ ਕਰ ਦਿੱਤਾ, ਜਿਸ ਨੇ ਉਸ ਨੂੰ ਕੈਦੀ ਬਣਾ ਕੇ ਜੰਮੂ ਭੇਜ ਦਿੱਤਾ। ਜੰਮੂ ਦਰਬਾਰ ਨੇ ਉਸ ਨੂੰ ਸਿੱਖ ਦਰਬਾਰ ਦੀ ਮਨਜ਼ੂਰੀ ਨਾਲ ਪੈਨਸ਼ਨ ਦੇ ਦਿੱਤੀ ਅਤੇ ਉਹ ਦਸ ਸਾਲ ਪੈਨਸ਼ਨ ਖਾਣ ਦੇ ਬਾਅਦ ਜੰਮੂ ਵਿਚ ਹੀ ਮਰ ਗਿਆ।

ਵਜ਼ੀਰ ਲਖਪਤ ਰਾਏ ਨੇ ਖਾਰਪੋਛੇ ਦਾ ਕਿਲ੍ਹਾ ਢਾਹ ਦਿੱਤਾ ਅਤੇ ਨਵਾਂ ਕਿਲ੍ਹਾ ਜਿਸ ਦੀ ਕਿ ਨੀਂਹ ਜਰਨੈਲ ਜ਼ੋਰਾਵਰ ਸਿੰਘ ਨੇ ਸੰਨ 1840 ਵਿਚ ਰਖੀ ਸੀ ਪੂਰੀ ਤਰ੍ਹਾਂ ਉਸਾਰ ਦਿੱਤਾ। ਇਹ ਕਿਲ੍ਹਾ ਬੜਾ ਮਜ਼ਬੂਤ ਸੀ। ਥਾਣੇਦਾਰ ਭਗਵਾਨ ਸਿੰਘ ਜਿਸ ਨੂੰ ਸੰਨ 1841 ਵਿਚ ਬਾਲਟੀਆਂ ਨੇ ਕੈਦ ਕਰ ਲਿਆ ਸੀ, ਮੁੜ ਦੁਬਾਰਾ ਕਿਲ੍ਹੇ ਵਿਚ ਬੜੀ ਸ਼ਾਨ ਸ਼ੌਕਤ ਨਾਲ ਲਿਆਂਦਾ ਗਿਆ ਅਤੇ ਉਸ ਦੇ ਥੱਲੇ 300 ਜਵਾਨ ਰਖ ਦਿੱਤੇ ਗਏ, ਅਤੇ ਉਹ ਉਥੇ ਦਾ ਹੁਕਮਰਾਨ ਗਵਰਨਰ ਨਿਯੁਕਤ ਕੀਤਾ ਗਿਆ। ਸਕਾਰਦੂ ਦੇ ਲੋਕਾਂ ਨੂੰ ਉਨ੍ਹਾਂ ਦੀ ਬਗਾਵਤ ਕਰਨ ਦੇ ਜੁਰਮ ਵਿਚ ਲੋੜੀਂਦਾ ਭਾਰੀ ਨੁਕਸਾਨ ਅਤੇ ਲਗਾਨ ਦੇਣਾ ਪਿਆ। ਸੁਕਾਰਦੂ ਦੇ ਕਿਲ੍ਹੇ ਵਿਚ ਫ਼ੌਜਾਂ ਦੀ ਦੇਖ ਭਾਲ ਵਾਸਤੇ ਨਵਾਂ ਸਾਲਾਨਾ ਲਗਾਨ ਵੀ ਨੀਯਤ ਕੀਤਾ ਗਿਆ। ਮੁਹੰਮਦ ਸ਼ਾਹ ਨੂੰ ਦੁਬਾਰਾ ਸੁਕਾਰਦੂ ਦਾ ਰਾਜਾ ਬਣਾ ਦਿੱਤਾ ਗਿਆ। ਖਪਾਲੂ ਦੇ ਰਾਜਾ ਦੌਲਤ ਅਲੀ ਖ਼ਾਂ, ਕੀਰੀਜ਼ ਦੇ ਖੋਰਮਖਾਨ ਅਤੇ ਕਾਰਤਖਸ਼ਾ ਦੇ ਸ਼ੇਰ ਅਲੀ ਖ਼ਾਂ ਨੂੰ ਸਿੱਖ ਦਰਬਾਰ ਨਾਲ ਵਫ਼ਾਦਾਰੀ ਵਜੋਂ ਸਰਕਾਰੀ ਤੌਰ ਤੇ ਇਨਾਮ, ਸਿਰੋਪਾ ਅਤੇ ਇੱਜ਼ਤ ਬਖਸ਼ੀ ਗਈ। ਉਹ ਆਪੋ ਆਪਣੇ ਰਾਜਾਂ ਦੇ ਫਿਰ ਹੁਕਮਰਾਨ ਬਣਾ ਦਿੱਤੇ ਗਏ।

## ਪੱਕਾ ਕਰਨਾ

**ਸ਼ਿਗਾਰ, ਰੋਂਦੂ ਅਤੇ ਅਸਤੋਰ ਤੇ ਮੁੜ ਕਬਜ਼ਾ :** ਸੁਕਾਰਦੂ ਵਿਚ ਸਿੱਖ ਹਕੂਮਤ ਮਜ਼ਬੂਤ ਕਰਨ ਤੋਂ ਬਾਅਦ, ਵਜ਼ੀਰ ਨੇ ਸ਼ਿਗਾਰਵਾਦੀ ਦੇ ਨਾਲ ਨਾਲ ਸ਼ਿਗਾਰ ਤਕ ਫਤਿਹ ਦਾ ਕੂਚ ਕਰਕੇ, ਸ਼ਿਗਾਰ ਵਿਚ ਅਮਨ ਖ਼ਾਂ ਨੂੰ ਉਸ ਦੇ ਪਿਤਾ ਸੁਲੇਮਾਨ ਦੀ ਥਾਂ, ਜਿਸ ਨੂੰ ਕਿ ਬਾਗੀਆ ਨੇ ਮਾਰ ਦਿੱਤਾ ਸੀ, ਰਾਜ ਗੱਦੀ ਉੱਤੇ ਬਿਠਾ ਦਿੱਤਾ। ਉਹ ਸਿੱਖ ਹਕੂਮਤ ਦਾ ਬਗਾਵਤ ਵੇਲੇ ਭੀ ਵਫ਼ਾਦਾਰ ਰਿਹਾ ਸੀ। ਲਖਪਤ ਰਾਏ ਨੇ ਇਕ ਮੁਹਿੰਮ ਵਾਇਆ ਜੰਗਲ ਦੇ ਰਾਹੀਂ ਰੋਂਦੂ ਭੇਜੀ। ਰੋਂਦੂ ਬਗੈਰ ਕਿਸੇ ਲੜਾਈ ਦੇ ਉਸ ਦੇ ਕਬਜ਼ੇ ਵਿਚ ਆ ਗਿਆ। ਅਲੀ ਖ਼ਾਂ ਨੂੰ ਦੁਬਾਰਾ ਰੋਂਦੂ ਦਾ ਰਾਜਾ ਸਥਾਪਤ ਕਰ ਦਿੱਤਾ ਗਿਆ, ਪ੍ਰੰਤੂ ਉਸ ਦੇ ਪੁੱਤਰ ਨੂੰ ਵਜ਼ੀਰ ਲਖਪਤ ਰਾਏ ਆਪਣੇ ਨਾਲ ਹੀ ਜੰਮੂ ਲੈ ਗਿਆ ਤਾ ਕਿ ਬੰਦੀ ਦੇ ਡਰ ਨਾਲ ਉਹ ਅੱਗੋਂ ਲਈ ਵਫ਼ਾਦਾਰੀ ਦਾ ਦਮ ਭਰਦਾ ਰਹੇ।

ਰੋਂਦੂ ਤੋਂ ਲਖਪਤ ਰਾਏ ਨੇ ਅਸਤੋਰ ਨੂੰ ਕੂਚ ਕੀਤਾ। ਅਸਤੋਰ ਦਾ ਰਾਜਾ ਜਲੂਖਾਂ ਕਿਲ੍ਹੇ ਵਿਚ ਜਾ ਵੜਿਆ ਅਤੇ ਉਥੇ ਪਨਾਹ ਲੈ ਕੇ ਕਿਲ੍ਹੇ ਦੀ ਮੋਰਚਾ ਬੰਦੀ ਨੂੰ ਉਸ ਨੇ ਮਜ਼ਬੂਤ ਕਰ ਲਿਆ। ਸਿੱਖ ਸਿਪਾਹੀਆਂ ਨੇ ਅਸਤੋਰ ਦੇ ਕਿਲ੍ਹੇ ਦਾ ਮੁਹਾਸਰਾ ਕਰ ਲਿਆ। 60 ਦਿਨਾਂ ਦੇ ਲੰਬੇ ਮੁਹਾਸਰੇ ਮਗਰੋਂ ਘਿਰੀ ਹੋਈ ਭੁੱਖੀ ਫ਼ੌਜ ਨੇ ਸਿੱਖਾਂ ਅੱਗੇ ਬਗੈਰ ਸ਼ਰਤ ਦੇ ਹਥਿਆਰ ਸੁੱਟ ਦਿੱਤੇ ਅਤੇ ਸਿੱਖ ਦਰਬਾਰ ਦੀ ਅਧੀਨਗੀ ਸਵੀਕਾਰ ਕਰ ਲਈ। ਇਕ ਅਮਨ ਸੰਧੀ ਲਿਖੀ ਗਈ ਅਤੇ ਉਨ੍ਹਾਂ ਕੋਲੋਂ ਲੜਾਈ ਦਾ ਨੁਕਸਾਨ ਭਰਿਆ ਗਿਆ। ਰਾਜਾ

ਬਾਕਾਇਦਾ ਤੌਰ ਤੇ ਸਿੱਖ ਦਰਬਾਰ ਨੂੰ ਵਾਰਸ਼ਿਕ ਲਗਾਨ ਦੇਣਾ ਮੰਨ ਗਿਆ। ਅਸਤੋਰ ਦੇ ਮਸਲਿਆਂ ਨੂੰ ਨਜਿੱਠਣ ਤੋਂ ਬਾਦ ਵਜ਼ੀਰ ਲਖਪਤ ਰਾਏ ਸੁਕਾਰਦੂ ਨੂੰ ਵਾਪਸ ਮੁੜ ਗਿਆ।

**ਕਾਰਗਿਲ ਵੱਲ ਵਾਪਸੀ** : ਬਾਲਤਿਸਤਾਨ ਦੀ ਰਖਸ਼ਾ ਦਾ ਪ੍ਰਬੰਧ ਕਰ ਚੁੱਕਣ ਤੋਂ ਬਾਅਦ ਅਤੇ ਸਾਰੇ ਮਸਲਿਆਂ ਨੂੰ ਹਲ ਕਰ ਕੇ ਵਜ਼ੀਰ ਲਖਪਤ ਰਾਏ ਨੇ ਬਗੀਚਾ ਅਤੇ ਖਰਲ ਪੁਲ ਦੇ ਰਸਤੇ ਵਾਪਸ ਕਾਰਗਿਲ ਵੱਲ ਕੂਚ ਕਰ ਦਿੱਤਾ। ਉਸ ਨੇ ਜੰਮੂ ਵੱਲ ਵਾਪਸ ਜਾਂਦਿਆਂ ਹੋਇਆਂ ਆਪਣੇ ਨਾਲ ਕੁਛ ਗਿਣਤੀ ਵਿਚ ਬਾਲਟੀ ਵਜ਼ੀਰ ਕੈਦੀਆਂ ਦੇ ਤੌਰ ਤੇ ਲੈ ਲਏ। ਵਾਪਸੀ ਸਮੇਂ ਉਸ ਨੇ ਕਾਰਗਿਲ, ਦਰਾਸ ਅਤੇ ਸੂਰੂ ਕਿਲ੍ਹਿਆਂ ਦੇ ਇਲਾਕਿਆਂ ਵਿਚ ਅਮਨ ਸਥਾਪਿਤ ਕਰਨ ਲਈ ਛੋਟੇ ਛੋਟੇ ਦਸਤੇ ਨਿਯੁਕਤ ਕਰ ਦਿੱਤੇ। ਉਸ ਨੇ ਉਨ੍ਹਾਂ ਸਭ ਮੁਖੀ ਬਾਗੀ ਆਗੂਆਂ ਨੂੰ ਜਿਨ੍ਹਾਂ ਨੇ ਸੰਨ 1842 ਵਿਚ ਬਾਲਤਿਸਤਾਨ, ਕਾਰਗਿਲ, ਸੂਰੂ ਅਤੇ ਸੋਟ ਵਿਚ ਸਿੱਖਾਂ ਦੇ ਖਿਲਾਫ ਬਗਾਵਤ ਕਰਨ ਲਈ ਸਾਜ਼ਿਸ਼ ਕੀਤੀ ਸੀ, ਪਿੰਡਾਂ ਵਿਚ ਲੋਕਾਂ ਦੇ ਸਾਹਮਣੇ ਫਾਂਸੀ ਤੇ ਲਟਕਾ ਦਿੱਤਾ। ਇਸ ਸਖਤ ਕਾਰਵਾਈ ਅਤੇ ਸਜ਼ਾ ਨੇ ਲੋਕਾਂ ਤੇ ਬੜਾ ਡੂੰਘਾ ਅਸਰ ਪਾਇਆ। ਉਨ੍ਹਾਂ ਨੇ ਫਿਰ ਕਦੇ ਸਿੱਖ ਹਕੂਮਤ ਦੇ ਖਿਲਾਫ ਬਗ਼ਾਵਤ ਕਰਨ ਦੀ ਕੋਸ਼ਿਸ਼ ਜਾਂ ਹੌਸਲਾ ਹੀ ਨਾ ਕੀਤਾ।

**ਜੰਸਕਾਰ ਦੀ ਦੁਬਾਰਾ ਜਿੱਤ** : ਜਰਨੈਲ ਜ਼ੋਰਾਵਰ ਸਿੰਘ ਦੀ ਪੱਛਮੀ ਤਿੱਬਤ ਦੀ ਹਾਰ ਅਤੇ ਮੌਤ ਦੀ ਖ਼ਬਰ ਸੁਣ ਕੇ ਜੰਸਕਾਰ ਦੇ ਲੋਕਾਂ ਨੇ ਵੀ ਆਪਣੇ ਗਿਆਲਪੋ ਚੰਮਾਰ ਦੀ ਸਲਾਹ ਨਾਲ ਜੰਸਕਾਰ ਵਿਚ ਬਗ਼ਾਵਤ ਕਰ ਦਿੱਤੀ ਤੇ ਉਨ੍ਹਾਂ ਨੇ ਸਾਰੇ ਹੀ ਸਿੱਖ ਸਿਪਾਹੀ ਜੋ ਉਥੇ ਰਹਿੰਦੇ ਸਨ ਮੌਤ ਦੇ ਘਾਟ ਉਤਾਰ ਦਿੱਤੇ।

ਵਜ਼ੀਰ ਲਖਪਤ ਰਾਏ ਨੇ ਇਕ ਮੁਹਿਮ ਸੂਰੂ ਤੋਂ ਜੰਸਕਾਰ ਨੂੰ ਭੇਜ ਦਿੱਤੀ ਅਤੇ ਇਸ ਮੁਹਿੰਮ ਨੇ ਕਿਸੇ ਵੀ ਮੁਕਾਬਲੇ ਦੇ ਬਗ਼ੈਰ ਸਤੰਬਰ 1842 ਵਿਚ ਜੰਸਕਾਰ ਦੀ ਰਾਜਧਾਨੀ ਪਦਮ ਉੱਤੇ ਕਬਜ਼ਾ ਕਰ ਲਿਆ। ਗਿਆਲਪੋ ਨੂੰ ਉਸ ਨੇ ਕੈਦੀ ਬਣਾ ਕੇ ਜੰਮੂ ਭੇਜ ਦਿੱਤਾ। ਜੰਸਕਾਰ ਵਿਚ ਸਿੱਖ ਹਕੂਮਤ ਫਿਰ ਸਥਾਪਤ ਕੀਤੀ ਗਈ। ਮਹਿਤਾ ਬਸਤੀ ਰਾਮ ਨੂੰ ਜੰਸਕਾਰ ਵਿਚ ਥਾਣੇਦਾਰ ਨਿਯੁਕਤ ਕਰ ਦਿੱਤਾ ਗਿਆ। ਵਜ਼ੀਰ ਲਖਪਤ ਰਾਏ ਬਾਲਤਿਸ-ਤਾਨ, ਪੁਰੀਗ ਅਤੇ ਜੰਸਕਾਰ ਨੂੰ ਮੁੜ ਜਿੱਤ ਚੁੱਕਣ ਤੋਂ ਬਾਅਦ ਬੱਟਕੋਲ ਦੱਰੇ ਅਤੇ ਕਿਸ਼ਤ-ਵਾੜ ਦੇ ਰਸਤੇ ਜੰਮੂ ਵਾਪਸ ਚਲਾ ਗਿਆ। ਉਸ ਦੀ ਜੰਮੂ ਵਾਪਸੀ ਉੱਤੇ ਉਸ ਦਾ ਬੜਾ ਸ਼ਾਹੀ ਸੁਆਗਤ ਕੀਤਾ ਗਿਆ ਅਤੇ ਰਾਜਾ ਗੁਲਾਬ ਸਿੰਘ ਨੇ ਉਸ ਨੂੰ ਬੜਾ ਢੁਕਵਾਂ ਇਨਾਮ ਦਿੱਤਾ। ਰਾਜਾ ਗੁਲਾਬ ਸਿੰਘ ਨੇ ਵਜ਼ੀਰ ਲਖਪਤ ਰਾਏ ਨੂੰ ਮਹਾਰਾਜਾ ਸ਼ੇਰ ਸਿੰਘ ਦੇ ਦਰਬਾਰ ਲਾਹੌਰ ਵਿਚ ਭੇਜਿਆ ਅਤੇ ਮਹਾਰਾਜਾ ਨੇ ਉਸ ਦੇ ਕੰਮਾਂ ਦੀ ਬੜੀ ਸ਼ਲਾਘਾ ਕੀਤੀ ਅਤੇ ਉਸ ਨੂੰ ਬਹੁਮੁੱਲ ਇਨਾਮ ਅਤੇ ਸਿਰੋਪਾ ਦਿੱਤਾ।

**ਪਾਕਿਸਤਾਨੀਆਂ ਦਾ ਬਾਲਤਿਸਤਾਨ ਤੇ ਕਬਜ਼ਾ** : ਸੰਨ 1842 ਤੋਂ ਲੈ ਕੇ 1947 ਤਕ ਲਦਾਖ ਅਤੇ ਬਾਲਤਿਸਤਾਨ ਵਿਚ ਕੋਈ ਗੜ ਬੜ ਨਹੀਂ ਹੋਈ ਅਤੇ ਇਸ ਦੌਰਾਨ ਵੀ ਲੋਕ ਸੰਤੁਸ਼ਟ ਰਹੇ। ਭਾਰਤ ਦੀ ਆਜ਼ਾਦੀ ਦੇ ਬਾਅਦ 1948 ਵਿਚ ਪਾਕਿਸਤਾਨੀ ਧਾੜਵੀਆਂ ਨੇ ਬਾਲਤਿਸਤਾਨ ਦੇ ਇਕ ਵੱਡੇ ਭਾਗ ਤੇ ਕਬਜ਼ਾ ਕਰ ਲਿਆ ਅਤੇ ਬਾਲਤਿਸਤਾਨ ਵਿਚੋਂ ਪੱਛਮੀ ਲਦਾਖ ਦੇ ਇਲਾਕੇ ਉੱਤੇ ਵੀ ਹਮਲਾ ਕੀਤਾ

ਸੀ । ਜੰਮੂ ਕਸ਼ਮੀਰ ਦੀ ਰਿਆਸਤ ਦੀਆਂ ਫ਼ੌਜਾਂ, ਜਿਹੜੀਆਂ ਸੁਕਾਰਦੂ ਦੇ ਕਿਲ੍ਹੇ ਵਿਚ ਘਿਰੀਆਂ ਹੋਈਆਂ ਸਨ, ਨੇ ਇਕ ਲੰਬੇ ਘੇਰੇ ਤੋਂ ਮਗਰੋਂ ਪਾਕਿਸਤਾਨੀ ਸਿਪਾਹੀਆਂ ਅੱਗੇ ਹਥਿਆਰ ਸੁੱਟ ਦਿੱਤੇ । ਉਨ੍ਹਾਂ ਕੋਲ ਗੋਲੀ ਸਿੱਕੇ ਦੀ ਘਾਟ ਹੋ ਗਈ ਸੀ, ਅਤੇ ਹਵਾਈ ਜਹਾਜ਼ ਰਾਹੀਂ ਹੋਰ ਸਮਾਨ ਪਹੁੰਚਾਣ ਦੀ ਸਾਰੀ ਕੋਸ਼ਿਸ਼ ਭੀ ਅਸਫਲ ਰਹੀ । ਹਵਾਈ ਜਹਾਜ਼ਾਂ ਦੇ ਨਾਲ ਲੜਾਈ ਦਾ ਸਮਾਨ ਛੋਟੇ ਜਿਹੇ ਕਿਲ੍ਹੇ ਵਿਚ ਠੀਕ ਨਿਸ਼ਾਨੇ ਉੱਤੇ ਸੁੱਟਣਾ ਬੜਾ ਮੁਸ਼ਕਿਲ ਸੀ । ਕਿਲ੍ਹਾ ਬਹੁਤ ਤੰਗ, ਉੱਚੀ ਅਤੇ ਨੋਕੀਲੀ ਪਹਾੜੀ ਉੱਤੇ ਸੀ । ਇਸੇ ਲਈ ਜੋ ਸਮਾਨ ਕਿਲ੍ਹੇ ਵਿਚ ਨਹੀਂ ਸੀ ਡਿਗਦਾ ਉਹ ਦੁਸ਼ਮਣ ਦੇ ਹੱਥ ਆ ਜਾਂਦਾ ਸੀ । ਇਸ ਤਰ੍ਹਾਂ ਜਹਾਜ਼ਾਂ ਨਾਲ ਸੁੱਟਿਆ ਗਿਆ ਬਹੁਤ ਸਾਰਾ ਸਾਮਾਨ ਜਾਂ ਤਾਂ ਦਰਿਆ ਸਿੰਧ ਵਿਚ ਡਿਗ ਪੈਂਦਾ ਜਾਂ ਘੇਰਾ ਪਾਉਣ ਵਾਲੇ ਪਾਕਿਸਤਾਨੀ ਸਿਪਾਹੀਆਂ ਦੇ ਹੱਥ ਆ ਜਾਂਦਾ । ਕਾਰਗਿਲ ਤੋਂ ਸਿੰਧ ਦਰਿਆ ਦੇ ਨਾਲ ਨਾਲ ਭੇਜੀ ਹੋਈ ਮੁਹਿੰਮ ਵੀ ਸੁਕਾਰਦੂ ਪਹੁੰਚਣ ਵਿਚ ਅਸਫਲ ਰਹੀ । ਇਹੋ ਜਿਹੀ ਭੈੜੀ ਹਾਲਤ ਵਿਚ ਕਿਲ੍ਹੇ ਦੀ ਫ਼ੌਜ ਨੂੰ ਹਥਿਆਰ ਸੁੱਟਣ ਦਾ ਹੁਕਮ ਭਾਰਤ ਸਰਕਾਰ ਵੱਲੋਂ ਦੇ ਦਿੱਤਾ ਗਿਆ ਤਾਂ ਕਿ ਕਿਲ੍ਹੇ ਦੇ ਜਵਾਨ ਭੁੱਖ ਨਾਲ ਮਰ ਨਾ ਜਾਣ । ਉਸ ਵੇਲੇ ਤੋਂ ਲੈ ਕੇ ਅੱਜ ਤਕ ਇਹ ਭਾਰਤੀ ਇਲਾਕਾ ਪਾਕਿਸਤਾਨ ਦੇ ਗ਼ੈਰ ਕਾਨੂੰਨੀ ਕਬਜ਼ੇ ਵਿਚ ਹੈ ।

ਅਧਿਆਇ 12

# ਜਰਨੈਲ ਜ਼ੋਰਾਵਰ ਸਿੰਘ ਦੀਆਂ ਜਿੱਤਾਂ ਅਤੇ ਹਾਰ ਦੇ ਕਾਰਣ

ਆਮ : ਜੇ ਕਰ ਅਸੀਂ ਜਰਨੈਲ ਜ਼ੋਰਾਵਰ ਸਿੰਘ ਦੀਆਂ ਲਦਾਖ, ਬਾਲਤਿਸਤਾਨ ਅਤੇ ਤਿੱਬਤ ਦੀਆਂ ਲੜਾਈਆਂ ਦੇ ਇਤਿਹਾਸ ਦੀ ਖੋਜ ਕਰੀਏ ਤਾਂ ਉਸ ਦੀਆਂ ਜਿੱਤਾਂ ਦੇ ਦੋ ਵਿਸ਼ੇਸ਼ ਕਾਰਣ ਲਭਦੇ ਹਨ :—

(ੳ) ਉਸ ਦਾ ਆਪਣਾ ਚਲਨ, ਚਰਿੱਤਰ ਅਤੇ ਨਿੱਜੀ ਲੀਡਰਸ਼ਿਪ ।

(ਅ) ਜਰਨੈਲ ਜ਼ੋਰਾਵਰ ਸਿੰਘ ਦੇ ਨਿੱਜੀ ਗੁਣ ਅਤੇ ਵਿਸ਼ੇਸ਼ਤਾ ਨੂੰ ਵਰਣਨ ਕਰਨ ਤੋਂ ਪਹਿਲਾਂ ਸਾਨੂੰ ਉਸ ਦੇ ਦੁਸ਼ਮਣਾਂ ਦੀਆਂ ਖਾਮੀਆਂ ਅਤੇ ਕਮਜ਼ੋਰੀਆਂ ਦੀ ਤਰਫ ਪੂਰਾ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਅਸੀਂ ਸਹੀ ਨਤੀਜੇ ਤੇ ਪਹੁੰਚ ਸਕੀਏ ।

## ਦੁਸ਼ਮਣਾਂ ਦੇ ਕਮਾਂਡਰਾਂ ਦੀਆਂ ਗ਼ਲਤੀਆਂ

ਸੰਨ 1833 ਤੋਂ 1834 ਤਕ ਲਦਾਖੀਆਂ ਦੀਆਂ ਗ਼ਲਤੀਆਂ : ਲਦਾਖੀ ਕਮਾਂਡਰਾਂ ਦੀਆਂ ਸੰਨ 1833-34 ਦੀਆਂ ਸੂਰੂ, ਪੁਰੀਗ ਅਤੇ ਲਦਾਖ ਦੀਆਂ ਰਖਸ਼ਕ ਲੜਾਈਆਂ ਦੀ ਜਾਂਚ ਪੜਤਾਲ ਕਰਨ ਤੋਂ ਇਹ ਪਤਾ ਚਲਦਾ ਹੈ ਕਿ ਉਨ੍ਹਾਂ ਦੇ ਕਮਾਂਡਰਾਂ ਨੇ ਨਿਮਨ-ਲਿਖਤ ਗ਼ਲਤੀਆਂ ਕੀਤੀਆਂ :—

(ੳ) ਉਨ੍ਹਾਂ ਦੇ ਪਾਸ ਨਾ ਕੋਈ ਪੱਕੀ ਤਰਤੀਬ ਵਾਲੀ ਤਜਰਬੇਕਾਰ ਅਤੇ ਪੁਰਾਣੀ ਸਿੱਖੀ ਹੋਈ ਸੈਨਾ ਹੀ ਸੀ ਜੋ ਕਿ ਬਿਦੇਸ਼ ਦੀਆਂ ਸਿੱਖੀਆਂ ਹੋਈਆਂ ਬਹੁਤ ਤਜਰਬੇਕਾਰ ਫ਼ੌਜਾਂ ਦਾ ਮੁਕਾਬਲਾ ਕਰ ਸਕੇ । ਲਦਾਖੀ ਨਿੱਜੀ ਤੌਰ ਤੇ ਬੜੇ ਬਹਾਦਰ, ਜੋਸ਼ੀਲੇ, ਨਿਡੱਰ, ਸਖ਼ਤ ਅਤੇ ਦੇਸ਼ ਦੇ ਲਈ ਹਰ ਕੁਰਬਾਨੀ ਕਰਨ ਵਾਲ ਸਿਪਾਹੀ ਪੈਦਾ ਕਰਦੇ ਸਨ, ਪਰ ਉਹ ਆਪ ਤੋਂ ਚੰਗੇ ਸਿੱਖੇ ਹੋਏ, ਚੰਗੇ ਹਥਿਆਰਾਂ ਨਾਲ ਲੈਸ, ਅਤੇ ਚੰਗੇ ਤਜਰਬਾਕਾਰ ਕਮਾਂਡਰਾਂ ਦੇ ਮੁਕਾਬਲੇ ਉੱਤੇ ਕਿਵੇਂ ਪੂਰੇ ਉਤਰ ਸਕਦੇ ਸਨ ।

(ਅ) ਲਦਾਖੀਆਂ ਪਾਸ ਕੋਈ ਤੋਪਖਾਨਾ ਨਹੀਂ ਸੀ ਅਤੇ ਉਨ੍ਹਾ ਦੇ ਸਿਪਾਹੀਆਂ ਪਾਸ ਬੜੀਆਂ ਭਾਰੀਆਂ, ਨਿਕੰਮੀਆਂ, ਅਤੇ ਘਟੀਆ ਤੋੜੇਦਾਰ ਬੰਦੂਕਾਂ ਸਨ ਅਤੇ ਕੁਝ ਸਿਪਾਹੀਆਂ ਪਾਸ ਸਿਰਫ ਭਾਲੇ ਅਤੇ ਬਰਛੇ ਹੀ ਸਨ ।

(ੲ) ਲਦਾਖੀ ਹਮੇਸ਼ਾ ਹੀ ਰਖਸ਼ਕ ਲੜਾਈਆਂ ਲੜਨ ਦੇ ਕਾਬਲ ਸਨ ਅਤੇ ਹਮੇਸ਼ਾ ਹੀ ਰਖਸ਼ਕ ਲੜਾਈ ਦੇ ਜਾਚਿਕ ਸਨ ਭਾਵੇਂ ਉਨ੍ਹਾਂ ਦੀ ਸਫਲਤਾ ਅਤੇ ਕਲਿਆਣ ਸਿਰਫ ਦੁਸ਼ਮਣ ਤੇ ਹਮਲਾ ਕਰਕੇ ਜਿੱਤ ਪ੍ਰਾਪਤ ਕਰਨ ਵਿਚ ਸੀ । ਉਹ ਬੜੇ ਚੰਗੇ ਤਰੀਕੇ ਨਾਲ ਦੁਸ਼ਮਣ ਦੀਆਂ ਫ਼ੌਜਾਂ ਉੱਤੇ ਸਾਹਮਣਿਉਂ ਭੀ ਆਪਣੀ ਪੱਕੀ ਫ਼ੌਜ ਨਾਲ ਹਮਲੇ ਕਰ ਸਕਦੇ ਸਨ ਅਤੇ ਉਨ੍ਹਾਂ ਦੀਆਂ ਗੁਰੀਲਾ ਫ਼ੌਜਾਂ ਦੁਸ਼ਮਣ ਦੀ ਬਹੁਤ ਹੀ ਲੰਮੀ ਅਤੇ ਵਿਤੋਂ

ਵਧ ਕੇ ਖਿਚੀ ਹੋਈ ਸਪਲਾਈ ਦੀ ਲਾਈਨ ਤੇ ਹਮਲੇ ਕਰਕੇ ਸਿੱਖ ਫ਼ੌਜਾਂ ਦਾ ਬੰਦੋਬਸਤ ਦਾ ਸਾਰਾ ਹੀ ਢਾਂਚਾ ਤੋੜ ਕੇ ਰਖ ਸਕਦੇ ਸਨ, ਪਰ ਉਨ੍ਹਾਂ ਨੇ ਆਪਣੇ ਦੇਸ਼ ਦੀ ਰਖਸ਼ਾ ਲਈ ਇਹ ਲੜਾਈ ਦੇ ਸੁਚੱਜੇ ਢੰਗ ਨਾ ਵਰਤੇ ।

(ਸ) ਲਦਾਖੀ ਲੜਾਈ ਦੀ ਸਾਇੰਸ, ਇਸ ਦੇ ਅਸੂਲਾਂ, ਢੰਗਾਂ ਤੇ ਚਾਲਾਂ ਤੋਂ ਬਿਲਕੁਲ ਹੀ ਨਾਵਾਕਿਫ ਸਨ । ਨਾ ਉਨ੍ਹਾਂ ਦੇ ਉਹ ਢੰਗ ਹੀ ਯਾਦ ਸਨ, ਜਿਨ੍ਹਾਂ ਨਾਲ ਉਹ ਲੜਾਈ ਲੜਨ ਤੋਂ ਪਹਿਲੋਂ ਹੀ ਦੁਸ਼ਮਣ ਦੀ ਪੋਜ਼ੀਸ਼ਨ ਅਤੇ ਲੜਾਈ ਕਰਨ ਦੀ ਸ਼ਕਤੀ ਅਤੇ ਅਵੱਸ਼ਕਤਾ ਉੱਤੇ ਹਾਵੀ ਹੋ ਜਾਣ ਅਤੇ ਨਾ ਹੀ ਲੜਾਈ ਛਿੜ ਜਾਣ ਉੱਤੇ ਦੁਸ਼ਮਣ ਨੂੰ ਲੜਾਈ ਵਿਚ ਹਰਾਉਣ ਲਈ ਲੜਾਈ ਦੀ ਖੇਡ ਨੂੰ ਸ਼ਤਰੰਜ ਦੀ ਖੇਡ ਦੀ ਤਰ੍ਹਾਂ ਖੇਡ ਕੇ ਆਪਣੀ ਹਾਰ ਨੂੰ ਜਿੱਤ ਵਿਚ ਬਦਲਣ ਦੇ ਲਈ ਸਿੱਖੇ ਹੋਏ ਅਤੇ ਸਮਰਥਕ ਸਨ । ਉਨ੍ਹਾਂ ਨੇ ਜਰਨੈਲ ਜ਼ੋਰਾਵਰ ਸਿੰਘ ਦੀਆ ਨਿਮਨ ਲਿਖਤ ਗਲਤੀਆਂ ਅਤੇ ਕਮਜ਼ੋਰੀਆਂ ਦਾ ਫ਼ਾਇਦਾ ਨਾ ਉਠਾ ਕੇ ਬੜੀ ਹੀ ਅਨਗਹਿਲੀ ਅਤੇ ਨਾਲਾਇਕੀ ਦਾ ਸਬੂਤ ਦਿੱਤਾ :—

(1) ਸੰਨ 1833 ਦੀਆ ਸਰਦੀਆ ਵਿਚ ਸਾਰੀ ਸਿੱਖ ਸੈਨਾ ਅਤਿਅੰਤ ਸਰਦੀ, ਸਖ਼ਤ ਬਰਫ਼ਬਾਰੀ ਅਤੇ ਬਹੁਤ ਹੀ ਘੱਟ ਤਾਪਮਾਨ ਦੇ ਕਾਰਨ, ਕਰਤਖਸੇ, ਸੂਰੂ, ਲੰਕਾਸਾਰ ਦੇ ਕਿਲ੍ਹਿਆਂ ਅੰਦਰ ਵੜ ਕੇ ਬੈਠੀ ਹੋਈ ਸੀ ਅਤੇ ਉਨ੍ਹਾਂ ਵਿਚ ਇਨ੍ਹਾਂ ਹਾਲਾਤ ਵਿਚ ਬਾਹਰ ਨਿਕਲ ਕੇ ਦੁਸ਼ਮਣ ਦੇ ਮੁਕਾਬਲੇ ਉੱਤੇ ਲੜਨ ਦੀ ਅਵੱਸ਼ਕਤਾ ਉਕੀ ਹੀ ਨਹੀਂ ਸੀ ਅਤੇ ਨਾ ਹੀ ਉਹ ਕਪੜਿਆਂ ਦੀ ਥੁੜ ਕਰਕੇ ਬਾਹਰ ਦੀ ਲੜਾਈ ਲਈ ਤਿਆਰ ਹੀ ਸਨ । ਪਰ ਲਦਾਖੀਆਂ ਉੱਤੇ ਇਨ੍ਹਾਂ ਸਰਦੀਆਂ ਦਾ ਕੋਈ ਅਸਰ ਨਹੀਂ ਸੀ । ਉਨ੍ਹਾਂ ਲੋਕਾਂ ਪਾਸ ਸਰਦੀ ਦੀ ਸਹਿਨ ਸ਼ਕਤੀ ਸੀ । ਜੇ ਕਰ ਉਹ ਇਸ ਸਰਦੀ ਦਾ ਫਾਇਦਾ ਉਠਾ ਕੇ ਸਿੱਖਾਂ ਉੱਤੇ ਹਮਲੇ ਕਰ ਦੇਂਦੇ ਤਾਂ ਸਿੱਖ ਫ਼ੌਜਾਂ ਦੀ ਉਹੋ ਹੀ ਹਾਲਤ ਹੁੰਦੀ ਜੋ ਸੰਨ 1812 ਵਿਚ ਨਪੋਲੀਅਨ ਦੀ ਫ਼ੌਜ ਦੀ ਮਾਸਕੋ ਤੋਂ ਭੱਜਣ ਸਮੇਂ ਹੋਈ ਸੀ । ਲਦਾਖੀਆਂ ਨੇ ਸ਼ਰਾਬਾਂ ਪੀ ਕੇ, ਰੰਗ ਨਾਚ ਕਰਕੇ ਸਰਦੀਆਂ ਗਵਾ ਦਿੱਤੀਆਂ ਅਤੇ ਜਦੋਂ ਸੰਨ 1834 ਵਿਚ ਸਿੱਖਾਂ ਉੱਤੇ ਹਮਲਾ ਕੀਤਾ ਭੀ ਤਾਂ ਉਹ ਇਕ ਬਹੁਤ ਹੀ ਕਮਜ਼ੋਰ ਜਿਹੀ ਪਰਦਰਸ਼ਨੀ ਸੀ । ਸਿੱਖਾਂ ਉੱਤੇ ਕਰਤਖਸੇ ਦੇ ਹਮਲੇ ਸਮੇਂ ਲਦਾਖੀ ਹਮਲਾਆਵਰਾਂ ਦੀ ਗਿਣਤੀ ਦੁਸ਼ਮਣ ਦੇ ਰਖਸ਼ਕ ਮੋਰਚਿਆਂ ਨੂੰ ਸੰਭਾਲਣ ਵਾਲੇ ਸੈਨਿਕਾਂ ਨਾਲੋਂ ਬਹੁਤ ਘੱਟ ਸੀ । ਇਹ ਯੋਜਨਾ ਹਮਲੇ ਦੀ ਲੜਾਈ ਦੇ ਅਸੂਲਾਂ ਦੀ ਉਕੀ ਹੀ ਉਲੰਘਣਾ ਕਰਦੀ ਸੀ । ਹਮਲਾ ਕਰਨ ਵਾਲੇ ਦੀ ਗਿਣਤੀ ਰਖਸ਼ਾ ਕਰਨ ਵਾਲੇ ਨਾਲੋਂ ਘੱਟ ਤੋਂ ਘੱਟ ਤਿੰਨ ਗੁਣਾ ਜ਼ਿਆਦਾ ਹੋਣੀ ਚਾਹੀਦੀ ਹੈ ।

(2) ਸੰਨ 1832 ਵਿਚ ਜਨਰਲ ਜ਼ੋਰਾਵਰ ਸਿੰਘ ਦਾ ਕਾਰਗਿਲ ਤੋਂ ਲੇਹ ਵੱਲ ਦਾ ਕੂਚ ਦਾ ਰਸਤਾ ਬਹੁਤ ਤੰਗ ਘਾਟੀਆਂ ਵਿਚ ਦੀ ਲੰਘਦਾ ਸੀ ਅਤੇ ਇਸ ਰਸਤੇ ਅਨੇਕਾਂ ਐਸੇ ਅਸਥਾਨ ਸਨ ਜਿਨ੍ਹਾਂ ਉੱਤੇ ਮੋਰਚਾ ਬੰਦੀ ਕਰਕੇ ਥਾਂ ਥਾਂ ਉੱਤੇ ਜਰਨੈਲ ਨੂੰ ਲੜਾਈ ਲੜਨ ਲਈ ਮਜ਼ਬੂਰ ਕੀਤਾ ਜਾ ਸਕਦਾ ਸੀ ਅਤੇ ਨਾ ਸਿਰਫ ਉਸ ਦੀ ਫ਼ੌਜ ਨੂੰ ਸਖ਼ਤ ਜਾਨੀ ਨੁਕਸਾਨ ਹੀ ਪਹੁੰਚਾਇਆ ਜਾ ਸਕਦਾ ਸੀ ਸਗੋਂ ਉਸ ਦੀ ਫ਼ੌਜ ਦਾ ਦਿਲ ਭੀ ਤੋੜਿਆ ਜਾ ਸਕਦਾ ਸੀ । ਪਰ ਲਦਾਖੀਆਂ ਤੋਂ ਕੁਝ ਭੀ ਅਕਲਮੰਦੀ ਦਾ ਕਦਮ ਨਾ

ਉਠਾਇਆ ਗਿਆ ।

(3) ਜਦ ਜਰਨੈਲ ਨੇ ਜ਼ੰਸਕਾਰ ਦੇ ਵਿਚ ਦੀ ਲੰਘ ਕੇ ਸਖ਼ਤ ਸਰਦੀ ਦੇ ਮੌਸਮ ਵਿਚ ਲੇਹ ਉੱਤੇ ਚੜ੍ਹਾਈ ਕੀਤੀ ਤਾਂ ਉਸ ਦਾ ਰਸਤਾ ਬਹੁਤ ਹੀ ਤੰਗ ਘਾਟੀਆਂ ਅਤੇ ਉੱਚ ਦਰਿਆ ਵਿਚ ਦੀ ਲੰਘਦਾ ਸੀ । ਜੇ ਕਰ ਲਦਾਖੀ ਲੜਾਈ ਦੇ ਅਸੂਲਾਂ ਤੋਂ ਜਾਣੂ ਹੁੰਦੇ ਤਾਂ ਉਹ ਤੰਗ ਘਾਟੀਆਂ ਦੀਆਂ ਦੋ ਪਾਸੀਂ ਚੋਟੀਆਂ ਨੂੰ ਮਲ ਕੇ ਮੋਰਚੇ ਬਣਾ ਕੇ ਬੈਠ ਜਾਂਦੇ ਤਾਂ ਉਹ ਜ਼ੋਰਾਵਰ ਸਿੰਘ ਦੀਆਂ ਫ਼ੌਜਾਂ ਨੂੰ ਪੱਥਰਾਂ ਵੱਟਿਆਂ ਨਾਲ ਹੀ ਸਖ਼ਤ ਨੁਕਸਾਨ ਪਹੁੰਚਾ ਸਕਦੇ ਸਨ । ਸੰਨ 1892 ਵਿਚ ਹੁੰਜ਼ਾਂ ਦੇ ਲੋਕਾਂ ਨੇ ਜਰਨੈਲ ਭੂਪ ਸਿੰਘ ਨੂੰ ਗਿਲਗਿਤ ਦਰਿਆ ਦੇ ਨਾਲ ਨਾਲ ਗਿਲਗਿਤ ਵੱਲ ਕੂਚ ਕਰਦਿਆਂ ਨੂੰ ਇਸੇ ਤਰ੍ਹਾਂ ਹੀ ਘੇਰ ਲਿਆ ਸੀ ਅਤੇ ਉਸ ਦੀ ਸਾਰੀ ਸੈਨਾ ਪੱਥਰਾਂ ਦੀ ਬੁਛਾੜ ਨਾਲ ਹੀ ਮਾਰ ਮੁਕਾਈ ਸੀ ।

**ਬਾਲਤਿਸਤਾਨ ਦੇ ਕਮਾਂਡਰਾਂ ਦੀਆਂ ਸੰਨ 1839-1840 ਵਿਚ ਗ਼ਲਤੀਆਂ :** ਬਾਲਤਿਸਤਾਨ ਵਿਚ ਖ਼ਤਰਨਾਕ ਘਰੋਗੀ ਫੁੱਟ ਸੀ ਅਤੇ ਉਥੋਂ ਦੇ ਰਾਜਿਆਂ ਵਿਚਕਾਰ ਕੋਈ ਸੰਗਠਨ ਨਹੀਂ ਸੀ । ਭਾਵੇਂ ਉਨ੍ਹਾਂ ਦੇ ਸਿਪਾਹੀ ਸਿਖੇ ਹੋਏ ਨਹੀਂ ਸਨ । ਉਨ੍ਹਾਂ ਦੇ ਹਥਿਆਰ ਭੀ ਬੜੇ ਘਟੀਆ ਸਨ ਅਤੇ ਨਾ ਹੀ ਉਨ੍ਹਾਂ ਦੇ ਫ਼ੌਜੀ ਕਮਾਂਡਰ ਹੀ ਲੜਾਈ ਦੇ ਮਾਹਿਰ ਸਨ । ਪਰ ਉਨ੍ਹਾਂ ਨੇ ਸਿੱਖ ਫ਼ੌਜ ਦਾ ਬੜਾ ਡਟ ਕੇ, ਬੜੀ ਹਿੰਮਤ, ਦਲੇਰੀ ਤੇ ਸੁਚੱਜੇ ਢੰਗਾਂ ਨਾਲ ਮੁਕਾਬਲਾ ਕੀਤਾ । ਉਨ੍ਹਾਂ ਦੀ ਲੜਾਈ ਦੀ ਯੋਜਨਾਂ ਲੜਾਈ ਦੇ ਉੱਚੇ ਉੱਚੇ ਅਸੂਲਾਂ ਦੇ ਅਨੁਕੂਲ ਸੀ ਅਤੇ ਉਹ ਲਦਾਖੀਆਂ ਨਾਲੋਂ ਬਹੁਤ ਚੰਗੀ ਤਰ੍ਹਾਂ ਲੜੇ । ਸੁਕਾਰਦੂ ਦਾ ਰਾਜਾ ਅਹਿਮਦ ਸ਼ਾਹ ਇਕ ਬੜਾ ਸੁਚੱਜਾ, ਹੁਨਰਮੰਦ ਅਤੇ ਹੁਸ਼ਿਆਰ ਹੁਕਮਰਾਨ ਸੀ । ਉਸ ਦੀ ਲੜਾਈ ਦੀ ਇਹ ਯੋਜਨਾ ਕਿ ਜਰਨੈਲ ਜ਼ੋਰਾਵਰ ਸਿੰਘ ਦੇ ਦੋ ਪਾਸੀਂ ਹਮਲੇ ਨੂੰ ਪੀਅਨ (Piun) ਅਤੇ ਮਾਰੋਲ (Marol) ਜੈਸੀਆਂ ਉੱਚ ਮਹੱਤਵ ਰੱਖਣ ਵਾਲੀਆਂ ਰਖਸ਼ਕ ਅਸਥਾਨਾਂ ਉੱਤੇ ਜ਼ਬਰਦਸਤ ਮੋਰਚੇ ਬਣਾ ਕੇ ਰੋਕਿਆ ਜਾਵੇ, ਬਹੁਤ ਹੀ ਪਰਸ਼ੰਸਾ ਦੇ ਯੋਗ ਹੈ । ਇਸ ਤਰ੍ਹਾਂ ਉਹ ਚਾਹੁੰਦਾ ਸੀ ਕਿ ਦੁਸ਼ਮਣ ਨੂੰ ਦੋਵੇਂ ਹੀ ਹਾਲਤਾਂ ਵਿਚ ਦਰਿਆ ਸਿੰਧ ਅਤੇ ਸ਼ਾਇਕ ਦੇ ਦੱਖਣੀ ਕੰਢਿਆਂ ਵੱਲ ਹੀ ਸੁਕਾਰਦੂ ਤੋਂ ਬਹੁਤ ਹੀ ਦੂਰ ਰੋਕੀ ਰਖਿਆ ਜਾਵੇ, ਅਤੇ ਉਨ੍ਹਾਂ ਨੂੰ ਸਖ਼ਤ ਸਰਦੀ ਬਰਫ਼ਬਾਰੀ ਅਤੇ ਘਟੇ ਹੋਏ ਤਾਪਮਾਨ ਦੇ ਸਮੇਂ ਇਹੋ ਜਿਹੇ ਇਲਾਕੇ ਵਿਚ ਠਹਿਰਨ ਲਈ ਮਜਬੂਰ ਕਰ ਦਿੱਤਾ ਜਾਵੇ, ਜਿਥੇ ਨਾ ਕੋਈ ਸਿਰ ਲੁਕਾਉਣ ਦਾ ਆਸਰਾ ਹੋਵੇ, ਨਾ ਫ਼ੌਜਾਂ ਨੂੰ ਕੁਝ ਖਾਣ ਪੀਣ ਨੂੰ ਮਿਲ ਸਕੇ, ਅਤੇ ਦੁਸ਼ਮਣ ਦੀਆਂ ਫ਼ੌਜਾਂ ਵਿਚ ਸਖ਼ਤ ਸਰਦੀ ਅਤੇ ਭੁਖਮਰੀ ਦੇ ਅਸਰ ਨਾਲ ਬਗ਼ਾਵਤ ਹੋ ਜਾਵੇ । ਉਹ ਇਸ ਲੜਾਈ ਵਿਚ ਮੁਕੰਮਲ ਕਾਮਯਾਬੀ ਹਾਸਲ ਕਰ ਲੈਂਦਾ ਜੇ ਕਰ ਉਸ ਦੇ ਆਪਣੇ ਹੀ ਘਰ ਵਿਚ ਫੁੱਟ ਨਾ ਹੁੰਦੀ ਅਤੇ ਉਸ ਦੇ ਆਪਣੇ ਹੀ ਬੰਦੇ ਦੁਸ਼ਮਣ ਦੇ ਨਾਲ ਮਿਲ ਕੇ ਦੇਸ਼ ਧਰੋਹੀ ਅਤੇ ਗ਼ਦਾਰੀ ਨਾ ਕਰਦੇ । ਜਰਨੈਲ ਜ਼ੋਰਾਵਰ ਸਿੰਘ ਖਰਮੰਗਾ ਦੇ ਰਾਜੇ ਸ਼ੇਰ ਅਲੀ ਖਾਂ ਦੀ ਗ਼ਦਾਰੀ ਅਤੇ ਮਦਦ ਤੋਂ ਬਗ਼ੈਰ ਸੰਨ 1840 ਵਿਚ ਫਰਵਰੀ ਦੇ ਮਹੀਨੇ ਵਿਚ ਦਰਿਆ ਸਿੰਧ ਨੂੰ ਮਾਰੋਲ ਤੋਂ ਪਾਰ ਕਰ ਸਕਦਾ ਸੀ । ਇਸ ਤਰ੍ਹਾਂ ਜਰਨੈਲ ਜ਼ੋਰਾਵਰ ਸਿੰਘ ਪੀਅਨ ਉੱਤੇ ਕਦੇ ਭੀ ਕਬਜ਼ਾ ਨਾ ਕਰ ਸਕਦਾ ਜੇ ਕਰ ਖਪਾਲੂ ਦਾ ਰਾਜਾ ਸੁਕਾਰਦੂ ਨਾਲ ਗ਼ਦਾਰੀ ਕਰਕੇ ਉਸ ਨੂੰ ਨਾ ਆ ਮਿਲਦਾ । ਬਾਲਤਿਸਤਾਨ ਦੇ ਜਿੱਤ ਦੇ ਦੋਵੇਂ ਦਰਵਾਜ਼ਿਆਂ ਤੇ ਲੱਗ

ਹੋਏ ਮਜ਼ਬੂਤ ਤਾਲਿਆਂ ਦੀ ਕੁੰਜੀ ਬਾਲਟੀ ਗ਼ਦਾਰਾਂ ਨੇ ਜ਼ੋਰਾਵਰ ਸਿੰਘ ਦੇ ਹੱਥ ਵਿਚ ਫੜਾ ਕੇ ਬਾਲਤਿਸਤਾਨ ਦੀ ਆਜ਼ਾਦੀ ਦੀ ਪਿੱਠ ਵਿਚ ਛੁਰਾ ਮਾਰਿਆ। ਇਸ ਤਰ੍ਹਾਂ ਹੀ ਸੁਕਾਰਦੂ ਦਾ ਅਜਿੱਤ ਕਿਲ੍ਹਾ ਭੀ ਜਰਨੈਲ ਜ਼ੋਰਾਵਰ ਸਿੰਘ ਦੇ ਹੱਥ ਕਦੇ ਵੀ ਨਹੀਂ ਸੀ ਆ ਸਕਦਾ ਜੇ ਕਰ ਬਾਲਟੀ ਅਫ਼ਸਰ ਆਪਣੇ ਰਾਜੇ ਦੇ ਨਾਲ ਵਿਸ਼ਵਾਸਘਾਤ ਅਤੇ ਗ਼ਦਾਰੀ ਨਾ ਕਰਦੇ।

ਅਹਿਮਦਸ਼ਾਹ ਨੂੰ ਭੀ ਉਸ ਦੇ ਆਪਣੇ ਘਟੀਆ ਚਰਿੱਤਰ, ਖ਼ੁਦਗਰਜ਼ੀ, ਬੇਰਹਿਮੀ, ਅਤੇ ਹਰ ਇਕ ਉੱਤੇ ਸ਼ਕ ਕਰਨ ਦੀ ਰੁਚੀ ਦੇ ਕਾਰਣ ਹੀ, ਇਸ ਹਾਰ ਦਾ ਸਾਮ੍ਹਣਾ ਕਰਨਾ ਪਿਆ। ਉਸ ਨਾਲ ਲੋਕਾਂ ਨੇ ਗ਼ਦਾਰੀ ਇਸ ਲਈ ਕੀਤੀ ਕਿ ਉਹ ਉਨ੍ਹਾਂ ਲੋਕਾਂ ਦਾ ਅੰਦਰੂਨੀ ਤੌਰ ਤੇ ਦੁਸ਼ਮਣ ਸੀ ਅਤੇ ਜੇ ਕਰ ਉਹ ਇਸ ਨੂੰ ਖ਼ਤਮ ਨਾ ਕਰਦੇ ਤਾਂ ਉਸ ਨੇ ਉਨ੍ਹਾਂ ਨੂੰ ਖ਼ਤਮ ਕਰ ਦੇਣਾ ਸੀ।

**ਜਰਨੈਲ ਜ਼ੋਰਾਵਰ ਸਿੰਘ ਦੀ ਕਾਮਯਾਬੀ ਦੇ ਹੋਰ ਵਸੀਲੇ :** ਲਦਾਖੀ ਅਤੇ ਬਾਲਟੀ ਅਫ਼ਸਰ ਜਰਨੈਲ ਜ਼ੋਰਾਵਰ ਸਿੰਘ ਅਤੇ ਉਸ ਦੇ ਅਫ਼ਸਰਾਂ ਦੇ ਮੁਕਾਬਲ ਉੱਤੇ ਕੁਝ ਭੀ ਫ਼ੌਜੀ ਕਾਬਲੀਅਤ ਦਾ ਦਰਜਾ ਨਹੀਂ ਸਨ ਰਖਦੇ। ਨਾ ਉਨ੍ਹਾਂ ਪਾਸ ਆਧੁਨਿਕ ਲੜਾਈ ਦਾ ਕੋਈ ਤਜਰਬਾ ਸੀ ਅਤੇ ਨਾ ਹੀ ਉਨ੍ਹਾਂ ਕੋਲ ਜਰਨੈਲ ਦੀ ਕਾਬਲੀਅਤ। ਉਹ ਤਾਂ ਲੜਾਈ ਦੇ ਢੰਗਾਂ ਵਿਚ ਨਿਪੁੰਨ ਸੀ ਅਤੇ ਦੁਨੀਆਂ ਦੇ ਉੱਚ ਕੋਟੀ ਦੇ ਜਰਨੈਲਾਂ ਵਿਚ ਮੰਨਿਆ ਜਾ ਸਕਦਾ ਸੀ।

ਲਦਾਖੀ ਅਫ਼ਸਰ ਨੌਜੁਆਨ ਅਤੇ ਦਲੇਰ ਸਨ ਪਰ ਨਾ ਸਮਝ ਅਤੇ ਨਾ ਤਜਰਬਾਕਾਰ ਸਨ। ਪਰ ਬਾਲਟੀ ਕਮਾਂਡਰ ਲਦਾਖੀਆਂ ਨਾਲੋਂ ਤਜਰਬੇਕਾਰ, ਹੁਸ਼ਿਆਰ, ਦਲੇਰ, ਅਤੇ ਲੜਾਈ ਦੇ ਹੁਨਰਾਂ ਦੇ ਮਾਹਿਰ ਸਨ। ਪਰ ਬਦ ਕਿਸਮਤੀ ਨਾਲ ਉਹ ਆਪਣੇ ਸੁਕਾਰਦੂ ਦੇ ਰਾਜੇ ਲਈ ਉੱਕਾ ਹੀ ਲੜਨਾ ਨਹੀਂ ਸਨ ਚਾਹੁੰਦੇ।

ਗ਼ਦਾਰੀ, ਦੇਸ਼ ਧਰੋਹੀ, ਹਸਦ, ਕੀਨਾ, ਬੁਗ਼ਜ਼ ਅਤੇ ਵਿਸ਼ਵਾਸਘਾਤ, ਇਨ੍ਹਾਂ ਦੇ ਫ਼ੌਜੀ ਕਮਾਂਡਰਾਂ ਦੇ ਦਿਲਾਂ ਵਿਚ ਕੁੱਟ ਕੁੱਟ ਕੇ ਭਰਿਆ ਹੋਇਆ ਸੀ। ਇਸ ਲਈ ਇਨ੍ਹਾਂ ਅਫ਼ਸਰਾਂ ਵਿਚੋਂ ਹਰ ਲੜਾਈ ਵਿਚ ਕਈ ਅਫ਼ਸਰ ਆਪਣੀ ਫ਼ੌਜ ਤੋਂ ਭਗੌੜੇ ਹੋ ਕੇ ਜ਼ੋਰਾਵਰ ਸਿੰਘ ਨੂੰ ਅਗਲ ਵਾਂਢੀ ਜਾ ਕੇ ਮਿਲ ਜਾਂਦੇ ਅਤੇ ਉਸ ਨੂੰ ਆਪਣੀਆਂ ਸਾਰੀਆਂ ਮੋਰਚਾਬੰਦੀ ਦੀਆਂ ਯੋਜਨਾਵਾਂ, ਮੋਰਚਿਆਂ ਅਤੇ ਕਮਜ਼ੋਰੀਆਂ ਬਾਬਤ ਜਾਣੂ ਕਰਵਾ ਦੇਂਦੇ ਸਨ ਅਤੇ ਦੁਸ਼ਮਣ ਨੂੰ ਆਪਣੇ ਮੋਰਚਿਆਂ ਤਕ ਵੀ ਜਾਸੂਸ ਬਣ ਕੇ ਲੈ ਜਾਂਦੇ ਸਨ।

ਸੁਰੂ, ਕਰਤਖਸੇ, ਲੋਕਾਸਾਰ, ਮਾਰੋਲਾ, ਪੀਅਨ ਅਤੇ ਸੁਕਾਰਦੂ ਦੀਆਂ ਸਭ ਲੜਾਈਆਂ ਜਰਨੈਲ ਜ਼ੋਰਾਵਰ ਸਿੰਘ ਨੇ ਇਸੇ ਤਰ੍ਹਾਂ ਹੀ ਜਿੱਤੀਆਂ।

**ਡਿਪਲੋਮੇਸੀ ਅਤੇ ਸਿਆਸਤ :** ਡਿਪਲੋਮੇਸੀ ਦੇ ਮੈਦਾਨ ਵਿਚ ਜਰਨੈਲ ਸਭ ਲੜਾਈਆਂ ਗੋਲੀ ਚਲਣ ਤੋਂ ਪਹਿਲਾਂ ਹੀ ਜਿੱਤ ਲੈਂਦਾ ਸੀ। ਉਹ ਅਤੇ ਉਸ ਦੇ ਸਭ ਫ਼ੌਜੀ ਕਮਾਂਡਰ ਦੁਸ਼ਮਣਾਂ ਵਿਚ ਫੁੱਟ ਪੁਆਉਣ ਵਿਚ, ਆਪਸ ਵਿਚ ਲੜਾਉਣ ਵਿਚ, ਉਨ੍ਹਾਂ ਵਿਚੋਂ ਜਾਸੂਸ ਬਨਾਉਣ ਵਿਚ ਅਤੇ ਉਨ੍ਹਾਂ ਦੀ ਲੜਾਈ ਦੀ ਸ਼ਕਤੀ ਨੂੰ ਹਰ ਤਰ੍ਹਾਂ ਘਟਾਉਣ ਵਿਚ ਬਹੁਤ ਹੀ ਮਾਹਿਰ ਸਨ।

ਇਹ ਉਸ ਦੀ ਹੁਸ਼ਿਆਰੀ ਅਤੇ ਕਾਮਯਾਬ ਸਿਆਸਤ ਦਾ ਇਕ ਚਿੰਨ੍ਹ ਸੀ ਕਿ

ਲਦਾਖ ਉੱਤੇ ਹਮਲੇ ਵੇਲੇ ਉਸ ਨੇ ਬਾਲਟੀਆਂ ਨਾਲ ਨਾ ਵਿਗਾੜੀ ਅਤੇ ਲਦਾਖੀਆਂ ਨੂੰ ਹਾਰਦਾ ਦੇਖ ਕੇ ਉਨ੍ਹਾਂ ਨੇ ਲਦਾਖੀਆਂ ਦੀ ਕੋਈ ਮਦਦ ਨਾ ਕੀਤੀ ਅਤੇ ਬਾਲਟੀਆਂ ਉੱਤੇ ਹਮਲੇ ਕਰਨ ਸਮੇਂ ਨਾ ਸਿਰਫ ਲਦਾਖੀਆਂ ਪਾਸੋਂ ਉਨ੍ਹਾਂ ਨੇ ਪੂਰੀ ਸਹਾਇਤਾ ਲਈ, ਸਗੋਂ ਸੁਕਾਰਦੂ ਦੇ ਖਿਲਾਫ ਖਰਮੰਗ ਅਤੇ ਖਪਾਲੂ ਦੇ ਬਾਲਟੀ ਰਾਜੇ ਭੀ ਆਪਣੇ ਨਾਲ ਗੰਢ ਲਏ।

**ਜਰਨੈਲ ਜ਼ੋਰਾਵਰ ਸਿੰਘ ਦੇ ਆਪਣੇ ਵਿਸ਼ੇਸ਼ ਅਸੂਲ :** ਜੰਮੂ ਕਸ਼ਮੀਰ ਦੀ ਗੌਰਮਿੰਟ ਦੇ ਇਤਿਹਾਸ ਨੂੰ ਫੋਲ ਕੇ ਦੇਖਣ ਨਾਲ ਅਤੇ ਹੇਮਸ (Hemis) ਲਾਮਾ ਧਾਰੂ ਮਾਨ ਸਰੋਵਰ ਦੇ ਉਦਾਲੇ ਦੇ ਮੰਦਿਰਾਂ ਅਤੇ ਤਕਲਾਕੋਟ ਦੇ ਗੋਂਪੇ ਆਦਿ ਦੇ ਇਤਿਹਾਸ ਦੀ ਖੋਜ ਤੋਂ, ਅਤੇ ਉਨ੍ਹਾਂ ਲੋਕਾਂ ਦੇ ਕਾਗਜ਼ਾਂ ਤੋਂ ਜਿਹੜੇ ਕਿ ਉਸ ਦੇ ਨਾਲ ਇਨ੍ਹਾਂ ਮੁਹਿੰਮਾਂ ਵਿਚ ਸਨ ਅਤੇ ਪੀੜ੍ਹੀ ਦਰ ਪੀੜ੍ਹੀ ਚਲੀਆਂ ਆਉਂਦੀਆਂ ਕਹਾਣੀਆਂ ਸੁਣ ਕੇ ਇਹ ਅੰਦਾਜ਼ਾ ਲੱਗ ਜਾਂਦਾ ਹੈ ਕਿ ਇਹ ਜਰਨੈਲ ਨਾ ਸਿਰਫ ਇਕ ਉੱਚ ਕੋਟੀ ਦਾ ਫੌਜੀ ਜਰਨੈਲ ਹੀ ਸੀ ਪਰ ਇਕ ਉੱਚ ਦਰਜੇ ਦਾ ਇਨਸਾਨ ਭੀ ਸੀ। ਉਸ ਦੀਆਂ ਉੱਚ ਵਿਸ਼ੇਸ਼ਤਾਵਾਂ ਦਾ ਵਰਨਣ ਇੰਝ ਕੀਤਾ ਜਾ ਸਕਦਾ ਹੈ :—

(ੳ) ਉਹ ਹਰ ਲੜਾਈ ਦੀ ਯੋਜਨਾ ਬਣਾਉਣ ਸਮੇਂ, ਉਸ ਨੂੰ ਲੜਨ ਦੇ ਸਮੇਂ, ਉਸ ਲੜਾਈ ਨੂੰ ਸਫਲ ਕਰਨ ਲਈ, ਬੰਦੋਬਸਤ ਦੀਆਂ ਯੋਜਨਾਵਾਂ ਬਣਾਉਣ ਲਈ ਬੜੀ ਡੂੰਘੀ ਵਿਚਾਰ ਤੋਂ ਕੰਮ ਲੈਂਦਾ ਸੀ ਅਤੇ ਉਸ ਦੇ ਹਰ ਪਹਿਲੂ ਉੱਤੇ ਇਤਨੀ ਡੂੰਘੀ ਵਿਚਾਰ ਕਰਦਾ ਸੀ ਕਿ ਕੋਈ ਨੁਕਤਾ ਕਿਸੇ ਕਿਸਮ ਦਾ ਬਾਹਰ ਨਹੀਂ ਸੀ ਰਹਿ ਜਾਂਦਾ। ਉਸ ਨੇ ਕੋਈ ਮਸਲਾ ਇਹ ਕਹਿ ਕੇ ਨਹੀਂ ਸੀ ਛੱਡਿਆ ਕਿ ਆਪੇ ਹੋ ਜਾਊ। ਆਪਣੀ ਲੜਾਈ ਨੂੰ ਕਾਮਯਾਬ ਬਣਾਉਣ ਲਈ ਉਹ ਛੋਟੀ ਤੋਂ ਛੋਟੀ ਅਤੇ ਮਾੜੀ ਤੋਂ ਮਾੜੀ ਬਰੀਕੀ ਉੱਤੇ ਭੀ ਸੋਚ ਵਿਚਾਰ ਕਰਕੇ ਸਭ ਗੱਲਾਂ ਨੂੰ ਵਿਉਂਤ ਵਿਚ ਲੈ ਆਉਂਦਾ ਸੀ।

(ਅ) ਉਹ ਲੜਾਈ ਵਿਚ ਬਹੁਤ ਹੀ ਸਖਤ, ਬੇਦਰਦ ਅਤੇ ਬੇਰਹਿਮ ਸੀ। ਉਹ ਆਪਣੇ ਜੁਆਨਾਂ ਦੀਆਂ ਕੁਰਬਾਨੀ ਦੇ ਖਤਰੇ ਤੋਂ, ਲੜਾਈ ਦੇ ਖੂਨ ਖਰਾਬੇ ਤੋਂ, ਬੱਚਿਆਂ ਅਤੇ ਵਿਧਵਾਵਾਂ ਦੇ ਅਥਰੂਆਂ ਅਤੇ ਆਪਣੀ ਥਕਾਵਟ ਦੇ ਡਰ ਤੋਂ, ਲੜਾਈ ਵਿਚ ਕੁੱਦਣ ਤੋਂ ਬਾਅਦ ਕਦੇ ਨਹੀਂ ਸੀ ਘਬਰਿਆ। ਲੜਾਈ ਵਿਚ ਉਹ ਕੁਟੱਲਿਆ ਦੀ ਇਸ ਨੀਤੀ ਤੇ ਭਰੋਸਾ ਰਖਦਾ "ਕਿ ਉਹ ਇਨਸਾਨ ਜੋ ਆਪਣੇ ਦੇਸ਼ ਲਈ ਕੁਰਬਾਨ ਹੋਣ ਜਾਂਦਾ ਹੈ ਉਸ ਦੀ ਕਾਮਯਾਬੀ ਹਰ ਹਾਲਤ ਵਿਚ ਹੀ ਹੁੰਦੀ ਹੈ, ਕਿਉਂਕਿ ਉਹ ਭੰਬੱਕੜ ਦੀ ਤਰ੍ਹਾਂ ਸ਼ਮ੍ਹਾਂ ਉੱਤੇ ਜਲਣ ਲਈ ਲੜਾਈ ਵਿਚ ਕੁੱਦ ਪੈਂਦਾ ਹੈ। ਜਾਂ ਤਾਂ ਉਹ ਲੜਾਈ ਦੀ ਅੱਗ ਵਿਚ ਸੜ ਕੇ ਭਸਮ ਹੋ ਜਾਂਦਾ ਹੈ, ਜਾਂ ਦੁਸ਼ਮਣ ਦੀ ਸ਼ਮ੍ਹਾਂ ਨੂੰ ਹੀ ਬੁਝਾ ਦੇਂਦਾ ਹੈ ਅਤੇ ਆਪਣੀ ਜਿੱਤ ਹਰ ਹਾਲਤ ਵਿਚ ਹੀ ਪ੍ਰਾਪਤ ਕਰਦਾ ਹੈ।" ਉਸ ਦੇ ਆਪਣੇ ਚਲਨ ਅਤੇ ਚਰਿੱਤਰ ਵਿਚ ਕੋਈ ਇਨਸਾਨੀ ਕਮਜ਼ੋਰੀ ਨਹੀਂ ਸੀ। ਉਹ ਇਕ ਉੱਚ ਕੋਟੀ ਦਾ ਇਮਾਨਦਾਰ ਅਤੇ ਸ਼ਰੀਫ ਇਨਸਾਨ ਸੀ। ਉਹ ਆਪਣੇ ਰਾਜੇ ਗੁਲਾਬ ਸਿੰਘ ਦਾ ਅਤੇ ਖ਼ਾਲਸਾ ਦਰਬਾਰ ਦਾ ਇਕ ਬਹੁਤ ਹੀ ਵਫ਼ਾਦਾਰ ਕਰਮਚਾਰੀ ਸੀ, ਜੋ ਕੰਮ ਭੀ ਉਸ ਦੇ ਸਪੁਰਦ ਹੋ ਜਾਂਦਾ ਉਹ ਬਾਕੀ ਸਭ ਕੁਝ ਭੁੱਲ ਕੇ ਉਸ ਨੂੰ ਹਾਸਿਲ ਕਰਨ ਵਿਚ ਹੀ ਲੱਗ ਜਾਂਦਾ ਅਤੇ ਤਦ ਤਕ ਆਰਾਮ ਨਾ ਕਰਦਾ ਜਦ ਤਕ ਉਹ ਸਫਲ ਨਾ ਹੋ ਜਾਂਦਾ। ਸਵਾਏ ਆਪਣੇ

ਦੇਸ਼ ਦੀ ਸੇਵਾ ਅਤੇ ਵਫ਼ਾਦਾਰੀ ਦੇ ਉਸ ਪਾਸ ਕੋਈ ਹੋਰ ਤਰੀਕਾ ਹੈ ਹੀ ਨਹੀਂ ਸੀ। ਉਸ ਨੇ ਆਪਣੇ ਦੁਸ਼ਮਣਾਂ ਨਾਲ ਕੋਈ ਹਮਦਰਦੀ ਜਾਂ ਭਾਈ-ਬੰਦੀ ਨਾ ਬਣਾਈ ਜਦ ਤਕ ਉਨ੍ਹਾਂ ਨੇ ਹਥਿਆਰ ਨਾ ਸੁੱਟ ਦਿੱਤੇ। ਸਾਰੀਆਂ ਮੁਹਿੰਮਾਂ ਉਸ ਨੇ ਹੁਸ਼ਿਆਰੀ, ਦਲੇਰੀ, ਪੂਰੇ ਵਿਸ਼ਵਾਸ, ਸਵੈਮਾਨ ਅਤੇ ਪੱਕੇ ਇਰਾਦੇ ਨਾਲ ਲੜੀਆਂ ਅਤੇ ਜਿੱਤਾਂ ਪ੍ਰਾਪਤ ਕੀਤੀਆਂ। ਉਹ ਸਾਰੇ ਇਨਸਾਨ ਜੋ ਉਸ ਦੇ ਲਾਗੇ ਲਗਦੇ ਉਨ੍ਹਾਂ ਸਾਰਿਆਂ ਵਿਚ ਹੀ ਵਿਸ਼ਵਾਸ ਪੈਦਾ ਕਰ ਦੇਂਦਾ। ਉਹ ਆਪ ਹੀ ਵਿਸ਼ਵਾਸ ਦੀ ਮੂਰਤੀ ਸੀ। ਆਪਣੇ ਕਰਮਚਾਰੀ ਚੁਨਣ ਲਗਿਆਂ ਉਹ ਬੜੀ ਸੋਚ ਵਿਚਾਰ ਤੋਂ ਕੰਮ ਲੈਂਦਾ, ਜਦ ਉਹ ਇਕ ਦਫ਼ਾ ਚੁਣ ਲੈਂਦਾ ਫਿਰ ਉਸ ਉਤੇ ਪੂਰਣ ਵਿਸ਼ਵਾਸ ਕਰਦਾ। ਉਸ ਦੇ ਸਾਰੇ ਹੀ ਸਾਥੀ ਉਸ ਨੂੰ ਮਾਨ ਸਤਿਕਾਰ ਅਤੇ ਪਿਆਰ ਦੀ ਨਿਗਾਹ ਨਾਲ ਵੇਖਦੇ ਸਨ। ਉਹ ਉਨ੍ਹਾਂ ਦੇ ਸੁਖ ਦੇ ਸਾਧਨ ਬਣਾਉਣ ਲਈ, ਉਨ੍ਹਾਂ ਦੇ ਹਿੱਤਾਂ ਦੀ ਹਿਫ਼ਾਜ਼ਤ ਦੇ ਲਈ ਕੋਈ ਭੀ ਕਸਰ ਨਾ ਛੱਡਦਾ। ਉਨ੍ਹਾਂ ਦੀ ਤਕਲੀਫ ਨੂੰ ਆਪਣੀ ਤਕਲੀਫ਼ ਸਮਝਦਾ। ਉਸ ਦਾ ਹਰ ਇਕ ਅਫ਼ਸਰ ਉਸ ਪਾਸੋਂ ਆ ਕੇ ਆਪਣੇ ਨਿੱਜੀ ਕਾਰੋਬਾਰ ਲਈ ਵੀ ਸਲਾਹ ਲੈ ਲੈਂਦਾ। ਉਸ ਦੇ ਹੁਕਮ ਮੰਨਣ ਨੂੰ ਉਹ ਆਪਣਾ ਪਰਮ ਧਰਮ ਸਮਝਣ ਲੱਗ ਪਏ ਸਨ ਅਤੇ ਉਸ ਦੇ ਹੁਕਮ ਦੀ ਪਾਲਣਾ ਕਰਨ ਵਿਚ ਖ਼ੁਸ਼ੀ ਮਹਿਸੂਸ ਕਰਦੇ ਸਨ। ਉਸ ਦਾ ਸਭ ਨਾਲ ਵਤੀਰਾ ਹਮਦਰਦੀ ਸਤਿਕਾਰ, ਅਤੇ ਪਿਆਰ ਵਾਲਾ ਸੀ। ਇਸ ਲਈ ਉਨ੍ਹਾਂ ਦੇ ਸਭ ਸੈਨਿਕ ਉਸ ਦੇ ਇਸ਼ਾਰੇ ਉੱਤੇ ਭੰਬੱਕੜਾਂ ਦੀ ਤਰ੍ਹਾਂ ਕੁਰਬਾਨ ਹੋ ਜਾਣ ਨੂੰ ਅਤੇ ਸਖ਼ਤ ਤੋਂ ਸਖ਼ਤ ਹੁਕਮ ਮੰਨਣ ਨੂੰ ਤਿਆਰ ਹੋ ਜਾਂਦੇ ਸਨ।

(ੲ) ਉਹ ਕਦੇ ਭੀ ਇਸ ਕਿਸਮ ਦਾ ਕੰਮ ਕਿਸੇ ਨੂੰ ਕਰਨ ਨੂੰ ਨਾ ਆਖਦਾ ਜੋ ਕਿ ਉਹ ਖ਼ੁਦ ਆਪ ਨਾ ਕਰ ਸਕਦਾ। ਉਹ ਲੜਾਈ ਦੇ ਮੈਦਾਨ ਵਿਚ ਆਪਣੇ ਜਵਾਨਾਂ ਨਾਲ ਸਮਾਨ ਢੋਣ ਜਾਂ ਮੋਰਚੇ ਪੁੱਟਣ ਵਿਚ ਭੀ ਹੱਥ ਵਟਾਉਂਦਾ। ਉਹ ਅੱਜ ਕਲ੍ਹ ਦੇ ਫ਼ੌਜੀ ਅਫ਼ਸਰ ਦੀ ਤਰ੍ਹਾਂ ਕੰਮ ਕਰਦੇ ਜੁਆਨਾਂ ਦੇ ਸਾਹਮਣੇ ਜੇਬਾਂ ਵਿਚ ਹੱਥ ਪਾ ਕੇ ਨਹੀਂ ਸੀ ਖੜ੍ਹਾ ਹੋ ਸਕਦਾ ਅਤੇ ਨਾ ਹੀ ਉਹ ਆਪਣੇ ਅਫ਼ਸਰਾਂ ਦੇ ਇਸ ਕਿਸਮ ਦੇ ਵਤੀਰੇ ਨੂੰ ਸਹਾਰ ਸਕਦਾ ਸੀ। ਇਸੇ ਲਈ ਉਸ ਦੇ ਸਭ ਜੁਆਨ ਆਪਣੀ ਜ਼ਿੰਦਗੀ ਦਾ ਆਖ਼ਰੀ ਖ਼ੂਨ ਦਾ ਕਤਰਾ ਭੀ ਉਸ ਦੇ ਲਈ ਕੁਰਬਾਨ ਕਰਨ ਨੂੰ ਉਤਾਵਲੇ ਸਨ।

(ਸ) ਉਹ ਡਿਸਪਲਨ ਦਾ ਬੜਾ ਹੀ ਪੱਕਾ ਸੀ, ਪਰ ਅੰਦਰੂਨੀ ਤੌਰ ਤੇ ਇਕ ਰਹਿਮ ਦਿਲ ਤੇ ਹਮਦਰਦ ਇਨਸਾਨ ਭੀ ਸੀ। ਉਹ ਆਪਣੇ ਹਾਰੇ ਹੋਏ ਦੁਸ਼ਮਣ ਨਾਲ ਬੜਾ ਹਮਦਰਦੀ ਵਾਲਾ ਅਤੇ ਉਸ ਦੀ ਪਦਵੀ ਦੇ ਮੁਤਾਬਿਕ ਸਤਿਕਾਰ ਭਰਿਆ ਸਲੂਕ ਕਰਦਾ ਸੀ। ਨਾ ਉਹ ਆਪ ਕਿਸੇ ਦੀ ਚੀਜ਼ ਲੈ ਕੇ ਰਾਜ਼ੀ ਸੀ ਅਤੇ ਨਾ ਹੀ ਉਸ ਨੇ ਆਪਣੇ ਸੈਨਿਕਾਂ ਨੂੰ ਕਿਸੇ ਦਾ ਘਰ ਬਾਰ ਜਾਂ ਮੰਦਰ ਲੁੱਟਣ ਦੀ ਇੱਜਾਜ਼ਤ ਦਿੱਤੀ। ਉਹ ਆਪਣੇ ਸਿਪਾਹੀਆਂ ਵੱਲੋਂ ਉਸ ਦੇਸ਼ ਦੀ ਇਸਤਰੀ ਜਾਤੀ ਦੇ ਖ਼ਿਲਾਫ਼ ਕੋਈ ਅਤਿਆਚਾਰ ਜਾਂ ਵਧੀਕੀ ਕਰਨ ਦੀ ਨਾ ਕੋਈ ਇਜਾਜ਼ਤ ਦੇਂਦਾ ਅਤੇ ਨਾ ਹੀ ਕੋਈ ਉਲਟ ਗੱਲ ਸਹਾਰ ਸਕਦਾ ਸੀ।

(ਹ) ਉਸ ਦੀ ਆਪਣੀ ਸ਼ਖ਼ਸੀਅਤ ਬੜੀ ਮਹਾਨ ਸੀ। ਉਹ ਜੋ ਭੀ ਵਾਹਦਾ ਕਰਦਾ ਪੂਰਾ ਕਰਦਾ। ਉਹ ਜ਼ਿੰਦਗੀ ਨਾਲ ਭਰਪੂਰ, ਖ਼ੁਸ਼ਮਜਾਜ਼, ਵਿਸ਼ਵਾਸ ਨਾਲ ਭਰਪੂਰ,

ਇਰਾਦੇ ਦਾ ਉੱਚਾ, ਅਤੇ ਨਿਡਰ ਕਮਾਂਡਰ ਸੀ। ਉਹ ਜੰਗ ਦੀ ਹਰ ਲੜਾਈ ਵਿਚ ਜਾ ਵੜਦਾ ਅਤੇ ਆਪਣੇ ਹੱਥ ਹੱਥੀ ਲੜਦੇ ਸਿਪਾਹੀਆਂ ਵਿਚ ਜਾ ਕੇ ਖੜ੍ਹਾ ਹੋ ਜਾਂਦਾ, ਕਿਸੇ ਵਿਚ ਵੀ ਜੇ ਕੋਈ ਰੁਕਾਵਟ ਜਾਂ ਝਿਜਕ ਦੇਖਦਾ ਤਾਂ ਉਥੇ ਪਹੁੰਚ ਕੇ ਖ਼ੁਦ ਹੀ ਲੜਾਈ ਵਿਚ ਸ਼ਾਮਿਲ ਹੋ ਜਾਂਦਾ। ਇਸ ਕਾਰਣ ਕਰਕੇ ਹੀ ਟੋਇਓ ਦੀ ਲੜਾਈ ਵਿਚ ਬੇਵਕਤ ਅਤੇ ਨਾ ਮੁਨਾਸਿਬ ਸਮੇਂ ਸ਼ਹੀਦ ਹੋ ਗਿਆ। ਇਸੇ ਲਈ ਫ਼ੌਜ ਦੇ ਕਮਾਂਡਰਾਂ ਨੂੰ ਕਦੇ ਭੀ ਜਾਣ ਬੁਝ ਕੇ ਖ਼ਤਰਾ ਮੁੱਲ ਨਹੀਂ ਲੈਣਾ ਚਾਹੀਦਾ, ਕਿਉਂ ਕਿ ਫ਼ੌਜ ਦੇ ਕਮਾਂਡਰ ਦੀ ਜਾਨ ਇਕ ਬਹੁਤ ਹੀ ਕੀਮਤੀ ਹੁੰਦੀ ਹੈ ਅਤੇ ਅੰਞਾਈ ਨਹੀਂ ਜਾਣੀ ਚਾਹੀਦੀ।

**ਪੱਛਮੀ ਤਿੱਬਤ ਵਿਚ ਹਾਰ ਦੇ ਕਾਰਨ :** ਤਿੱਬਤ ਵਿਚ ਹਾਰ ਦੇ ਕਾਰਨਾਂ ਦੀ ਖੋਜ ਅਤੇ ਪੜਚੋਲ ਕਰਨ ਤੋਂ ਪਤਾ ਲਗਦਾ ਹੈ ਕਿ ਕੁਝ ਕਾਰਨ ਤਾਂ ਜਰਨੈਲ ਜ਼ੋਰਾਵਰ ਸਿੰਘ ਦੀਆਂ ਆਪਣੀਆਂ ਊਣਤਾਈਆਂ ਅਤੇ ਕਮਜ਼ੋਰੀਆਂ ਤੇ ਘਟਾਏ ਜਾ ਸਕਦੇ ਹਨ ਅਤੇ ਕੁਝ ਕਾਰਨ ਉਸ ਦੀ ਤਾਕਤ ਤੋਂ ਹੀ ਬਾਹਰ ਸਨ।

**ਅੰਗ੍ਰੇਜ਼ਾਂ ਦੀ ਦਖ਼ਲ ਅੰਦਾਜ਼ੀ :** ਪਹਿਲੇਂ ਭੀ ਵਰਣਨ ਕੀਤਾ ਜਾ ਚੁੱਕਾ ਹੈ ਇਹ ਜਰਨੈਲ ਜ਼ੋਰਾਵਰ ਸਿੰਘ ਨੂੰ ਜੁਲਾਈ 1841 ਵਿਚ ਅੰਗ੍ਰੇਜ਼ੀ ਸਰਕਾਰ ਦਾ ਸੁਨੇਹਾ ਅਲਾਹਬਾਦ ਦੇ ਕਮਿਸ਼ਨਰ ਮਿਸਟਰ ਕਨਿੰਘਮ ਵੱਲੋਂ ਪੱਛਮੀ ਤਿੱਬਤ ਵਿਚ ਮਿਲਿਆ ਕਿ ਉਸ ਨੂੰ ਤਿੱਬਤ ਦੀ ਲੜਾਈ ਉਥੇ ਹੀ ਬੰਦ ਕਰ ਦੇਣੀ ਚਾਹੀਦੀ ਹੈ ਅਤੇ ਦੂਸਰੇ ਸਾਲ ਚੰਗੇ ਖੁਲ੍ਹੇ ਮੌਸਮ ਵਿਚ ਦੁਬਾਰਾ ਸ਼ੁਰੂ ਕਰਨੀ ਚਾਹੀਦੀ ਹੈ। ਅੰਗ੍ਰੇਜ਼ਾਂ ਦੀ ਇਹ ਸਲਾਹ ਸਿੱਖ ਰਾਜ ਦੇ ਦਿੱਤੇ ਹੋਏ ਆਦੇਸ਼ ਦੇ ਅਤੇ ਹਿਤਾਂ ਅਨੁਕੂਲ ਨਹੀਂ ਸੀ ਅਤੇ ਅੰਗ੍ਰੇਜ਼ ਸਿੱਖਾਂ ਦੀ ਇਸ ਵਧ ਰਹੀ ਤਾਕਤ ਤੋਂ ਭੈ ਭੀਤ ਹੋਣ ਲੱਗ ਪਏ ਸਨ।

(ੳ) ਸਿੱਖਾਂ ਦੇ ਪੱਛਮੀ ਤਿੱਬਤ ਤੇ ਕਬਜ਼ਾ ਹੋ ਜਾਣ ਨਾਲ ਸਿੱਖ ਦਰਬਾਰ ਅਤੇ ਨੇਪਾਲ ਦਰਬਾਰ ਦੀਆਂ ਸਰਹੱਦਾਂ ਆਪਸ ਵਿਚ ਮਿਲ ਗਈਆਂ ਸਨ। ਅੰਗ੍ਰੇਜ਼ ਡਰਦੇ ਸਨ ਕਿ ਉਹ ਦੋਵੇਂ ਬਹਾਦਰ ਜੰਗਜੂ, ਆਜ਼ਾਦ ਅਤੇ ਨਿਡਰ ਕੌਮਾਂ ਕਿਤੇ ਇਕੱਠੇ ਹੋ ਕੇ ਸਾਨੂੰ ਭਾਰਤ ਦੇਸ਼ ਵਿਚੋਂ ਹੀ ਨਾ ਕੱਢ ਦੇਣ, ਕਿਉਂ ਜੋ ਸਿੱਖ ਦਰਬਾਰ ਅਤੇ ਨੇਪਾਲ ਦੇ ਦਰਮਿਆਨ ਉਨ੍ਹੀਂ ਦਿਨੀਂ ਕਾਫੀ ਖਿਆਲਾਂ ਦਾ ਵਟਾਂਦਰਾ ਇਸੇ ਹੀ ਵਿਸ਼ੇ ਉੱਤੇ ਹੋ ਰਿਹਾ ਸੀ।

(ਅ) ਅੰਗ੍ਰੇਜ਼ ਪੱਛਮੀ ਤਿੱਬਤ ਦੀ ਉੱਨ ਲੁਧਿਆਣਾ ਅਤੇ ਦਿੱਲੀ ਦੀਆਂ ਮੰਡੀਆਂ ਵਿਚ ਲਿਆਉਣਾ ਚਾਹੁੰਦੇ ਸਨ। ਪੱਛਮੀ ਤਿੱਬਤ ਖ਼ਾਲਸਾ ਰਾਜ ਵਿਚ ਆਉਣ ਕਰਕੇ ਇਹ ਤਜ਼ਾਰਤ ਸਾਰੀ ਦੀ ਸਾਰੀ ਜੰਮੂ ਅਤੇ ਅੰਮ੍ਰਿਤਸਰ ਵੱਲ ਜਾਣੀ ਸ਼ੁਰੂ ਹੋ ਗਈ ਸੀ। ਇਸ ਤਰ੍ਹਾਂ ਅੰਗ੍ਰੇਜ਼ਾਂ ਦੀਆਂ ਸਭ ਹੀ ਉੱਨ ਦੇ ਕੱਪੜ ਦੀਆਂ ਮਿਲਾਂ ਬੰਦ ਹੋ ਰਹੀਆਂ ਸਨ ਅਤੇ ਅੰਗ੍ਰੇਜ਼ੀ ਵਪਾਰੀ ਬਹੁਤ ਨੁਕਸਾਨ ਉਠਾ ਰਹੇ ਸਨ।

(ੲ) ਅੰਗ੍ਰੇਜ਼ਾਂ ਦੀ ਉਨ੍ਹੀਂ ਦਿਨੀਂ ਚੀਨ ਨਾਲ ਲੜਾਈ ਸ਼ੁਰੂ ਸੀ। ਅਤੇ ਉਨ੍ਹੀਂ ਦਿਨੀਂ ਤਿੱਬਤ ਨਾਮ ਮਾਤਰ ਤੌਰ ਤੇ ਚੀਨ ਦੇ ਅਧੀਨ ਇਕ ਆਜ਼ਾਦ ਤਾਬਿਆਦਾਰ ਦੇਸ਼ ਸਮਝਿਆ ਜਾਂਦਾ ਸੀ। ਅੰਗ੍ਰੇਜ਼ ਆਪਣੇ ਲਈ ਚੀਨ ਪਾਸੋਂ ਉਸ ਸਮੇਂ ਹੋ ਰਹੀ ਸੰਧੀ ਵਿਚ

ਚੰਗੀਆਂ ਮੰਗਾਂ ਮੰਨਵਾਉਣਾ ਚਾਹੁੰਦੇ ਸਨ ਅਤੇ ਉਸ ਦੇ ਬਦਲੇ ਸਿੱਖਾਂ ਦੇ ਹਿਤਾਂ ਨੂੰ ਧੱਕਾ ਲਗਾ ਕੇ ਉਨ੍ਹਾਂ ਨੂੰ ਪੱਛਮੀ ਤਿੱਬਤ ਵਿਚੋਂ ਆਪਣੀ ਸਿਆਸਤ ਤੇ ਧਰੋਹ ਨਾਲ ਕਢਵਾ ਕੇ ਉਸ ਦਾ ਮੁੱਲ ਚੀਨੀਆਂ ਪਾਸੋਂ ਸੰਧੀ ਦੀਆਂ ਆਪਣੇ ਲਈ ਨਰਮ ਸ਼ਰਤਾਂ ਰਖਵਾ ਕੇ ਪ੍ਰਾਪਤ ਕਰਨਾ ਚਾਹੁੰਦੇ ਸਨ ।

(ਸ) ਅੰਗ੍ਰੇਜ਼ ਸਿੱਖਾਂ ਨੂੰ ਪੱਛਮੀ ਤਿੱਬਤ ਵਿਚ ਨਾ ਮੁਆਫ਼ਿਕ ਲੜਾਈ ਲੜਨ ਲਈ ਕਮਜ਼ੋਰ ਕਰਨਾ ਚਾਹੁੰਦੇ ਸਨ ਕਿ ਉਨ੍ਹਾਂ ਦੀਆਂ ਫੌਜਾਂ ਨੂੰ ਸਖਤ ਸਰਦੀ ਦੇ ਮੌਸਮ ਵਿਚ ਰਖਸ਼ਕ ਲੜਾਈਆਂ ਖੁਲ੍ਹੇ ਮੈਦਾਨਾਂ ਵਿਚ ਲੜਨੀਆਂ ਪੈਣ ਜਿਨ੍ਹਾਂ ਵਾਸਤੇ ਨਾ ਉਹ ਤਿਆਰ ਸਨ ਅਤੇ ਨਾ ਹੀ ਉਨ੍ਹਾਂ ਪਾਸ ਸਰਦੀ ਤੋਂ ਬਚਣ ਲਈ ਕੋਈ ਪ੍ਰਬੰਧ ਸਨ ।

ਜੇ ਕਰ ਜਰਨੈਲ ਜ਼ੋਰਾਵਰ ਸਿੰਘ ਮਾਨਸਰੋਵਰ ਅਤੇ ਕੈਲਾਸ਼ ਦੀਆਂ ਲੜਾਈਆਂ ਵਿਚ ਜਿੱਤ ਪ੍ਰਾਪਤ ਕਰਨ ਤੋਂ ਬਾਅਦ ਜੁਲਾਈ 1841 ਵਿਚ ਬਜਾਏ ਉਥੇ ਹੀ ਕੈਂਪ ਲਗਾ ਕੇ ਬੈਠਣ ਦੇ ਮਰੀਅਮ ਲਾ (Mariam La) ਦੇ ਦੱਰੇ ਦੇ ਰਾਹੀਂ ਬ੍ਰਹਮ ਪੁੱਤਰ ਦੀ ਵਾਦੀ ਮੱਧ ਤਿੱਬਤ ਵਿਚ ਜਾ ਵੜਦਾ ਤਾਂ ਉਹ ਲਹਾਸਾ ਤਕ ਬਗੈਰ ਕਿਸੇ ਲੜਾਈ ਲੜਨ ਦੇ ਹੀ ਪਹੁੰਚ ਕੇ ਕਬਜ਼ਾ ਕਰ ਸਕਦਾ ਸੀ ਅਤੇ ਮੱਧ ਅਕਤੂਬਰ ਤਕ ਸਾਰਾ ਤਿੱਬਤ ਖ਼ਾਲਸਾ ਰਾਜ ਦਾ ਇਕ ਹਿੱਸਾ ਬਣ ਸਕਦਾ ਸੀ । ਤਿੱਬਤੀ ਲੜਾਈ ਲਈ ਤਿਆਰ ਨਹੀਂ ਸਨ ਅਤੇ ਉਹ ਕੋਈ ਮੁਕਾਬਲਾ ਕਰਨ ਦੀ ਸ਼ਕਤੀ ਭੀ ਨਹੀਂ ਸਨ ਰਖਦੇ ਪਰ ਬਦ-ਕਿਸਮਤੀ ਨਾਲ ਜ਼ੋਰਾਵਰ ਸਿੰਘ ਨੇ ਆਪਣੇ ਅੰਗ੍ਰੇਜ਼ ਦੋਸਤ ਦੇ ਧੋਖੇ ਵਿਚ ਆ ਕੇ ਖ਼ਾਲਸਾ ਰਾਜ ਦੇ ਦੁਸ਼ਮਣਾਂ ਦੀ ਸਲਾਹ ਮੰਨ ਲਈ ਅਤੇ ਮੱਧ ਤਿੱਬਤ ਦੇ ਖ਼ਿਲਾਫ਼ ਆਪਣਾ ਆਕਰਮਣ ਜੁਲਾਈ ਵਿਚ ਹੀ ਬੰਦ ਕਰ ਦਿੱਤਾ । ਜੇ ਕਰ ਜਰਨੈਲ ਜ਼ੋਰਾਵਰ ਸਿੰਘ ਮੱਧ ਤਿੱਬਤ ਵਿਚ ਬ੍ਰਹਮ ਪੁੱਤਰ ਦੀ ਗਰਮ ਵਾਦੀ ਵਿਚ ਦਾਖ਼ਲ ਹੋ ਜਾਂਦਾ ਤਾਂ ਉਥੇ ਉਸ ਦੀ ਸਾਰੀ ਹੀ ਫ਼ੌਜ ਨੂੰ ਰਹਿਣ ਸਹਿਣ ਲਈ ਗੋਂਪਿਆਂ ਦੇ ਨਾਲ ਦੀਆਂ ਸਰਾਵਾਂ ਵਿਚ ਅਤੇ ਲੋਕਾਂ ਦੇ ਘਰਾਂ ਵਿਚ ਕਾਫ਼ੀ ਮਕਾਨ ਵੀ ਮਿਲ ਜਾਣੇ ਸਨ ਅਤੇ ਉਸ ਨੂੰ ਖ਼ੁਰਾਕ ਜਾਂ ਬਾਲਣ ਦਾ ਕੋਈ ਘਾਟਾ ਨਹੀਂ ਸੀ ਰਹਿਣਾ । ਬ੍ਰਹਮ-ਪੁੱਤਰ ਦੀ ਵਾਦੀ ਵਿਚ ਸਰਦੀ ਦਾ ਤਾਪਮਾਨ ਵੀ ਲਦਾਖ ਨਾਲੋਂ ਜ਼ਿਆਦਾ ਹੋਣ ਕਰਕੇ ਸਿੱਖਾਂ ਦੀਆਂ ਫੌਜਾਂ ਤਿੱਬਤੀ ਫ਼ੌਜਾਂ ਦਾ ਸਰਦੀ ਦੇ ਮੌਸਮ ਵਿਚ ਵੀ ਖੁਲ੍ਹੇ ਮੈਦਾਨਾਂ ਦੀ ਲੜਾਈ ਵਿਚ ਖ਼ੂਬ ਮੁਕਾਬਲਾ ਕਰ ਸਕਣ ਲਈ ਤਿਆਰ ਹੋ ਸਕਦੀਆਂ ਸਨ । ਫ਼ੌਜਾਂ ਲਈ ਲਦਾਖ ਦੀ ਸਪਲਾਈ ਦੀ ਜ਼ਰੂਰਤ ਭੀ ਘਟ ਜਾਣੀ ਸੀ ਅਤੇ ਪੱਛਮੀ ਤਿੱਬਤ ਕੁਦਰਤੀ ਤੌਰ ਤੇ ਉਸ ਦੇ ਕਬਜ਼ੇ ਥੱਲੇ ਰਹਿਣਾ ਸੀ । ਅੰਗ੍ਰੇਜ਼ਾਂ ਦੀ ਇਹ ਘਟੀਆ ਸਲਾਹ ਮੰਨ ਕੇ ਉਸ ਨੇ ਆਪਣੇ ਪੈਰਾਂ ਤੇ ਆਪ ਕੁਹਾੜਾ ਮਾਰਿਆ । ਇਸ ਤਰ੍ਹਾਂ ਨਾ ਸਿਰਫ਼ ਉਸ ਨੇ ਆਪਣੀ ਹੀ ਜ਼ਿੰਦਗੀ ਦਾ ਬਲੀਦਾਨ ਕੀਤਾ ਪਰ ਆਪਣੇ ਨਾਲ ਖ਼ਾਲਸਾ ਫ਼ੌਜ ਦੀ ਤਬਾਹੀ ਕਰਵਾ ਦਿੱਤੀ ਅਤੇ ਨਾਲ ਹੀ ਭਾਰਤ ਦਾ ਭਵਿੱਖਤ ਦਾ ਇਤਿਹਾਸ ਬਦਲ ਗਿਆ ।

ਜੇ ਕਰ ਜਰਨੈਲ ਜ਼ੋਰਾਵਰ ਸਿੰਘ ਪਾਸ ਅੱਜ ਕਲ੍ਹ ਦੇ ਆਵਾਜਾਈ ਦੇ ਸਾਧਨ ਹੁੰਦੇ, ਜਾਂ ਉਸ ਪਾਸ ਟੈਲੀਫ਼ੂਨ ਅਤੇ ਵਾਇਰਲੈਸ ਦੇ ਰਾਹੀਂ ਸੁਨੇਹਾ ਭੇਜਣ ਦੇ ਸਾਧਨ ਹੁੰਦੇ ਤਾਂ ਉਹ ਅੰਗ੍ਰੇਜ਼ਾਂ ਦੀ ਸਲਾਹ ਉੱਤੇ ਅਮਲ ਕਰਨ ਤੋਂ ਪਹਿਲਾਂ ਆਪਣੇ ਮਹਾਰਾਜ ਸ਼ੇਰ ਸਿੰਘ ਪਾਸੋਂ, ਜੰਮੂ ਦੇ ਰਾਜਾ ਗੁਲਾਬ ਸਿੰਘ ਰਾਹੀਂ ਹੁਕਮ ਲੈ ਲੈਂਦਾ ਜਾਂ ਕੋਈ ਲਾਹੌਰ ਦਾ ਉੱਚ

ਕਰਮਚਾਰੀ ਹੀ ਪੱਛਮੀ ਤਿੱਬਤ ਪਹੁੰਚ ਕੇ ਹਾਲਾਤ ਦੀ ਖ਼ੁਦ ਪੜਚੋਲ ਕਰਕੇ ਆਪ ਇਸ ਮਹੱਤਵ ਪੂਰਨ ਫ਼ੈਸਲੇ ਦੀ ਸਲਾਹ ਦੇਂਦਾ, ਪਰ ਕਾਸ਼ ਉਨ੍ਹੀਂ ਦਿਨੀਂ ਇਨ੍ਹਾਂ ਸਾਧਨਾਂ ਵਿਚੋਂ ਕੁਝ ਵੀ ਹਾਸਿਲ ਨਹੀਂ ਸੀ। ਲਾਹੌਰ ਤੋਂ ਹੁਕਮ ਦੀ ਤਬਦੀਲੀ ਕਰਾਉਣ ਲਈ ਪੈਦਲ ਜਾਣ ਵਾਲੇ ਦੂਤ ਨੂੰ ਭੀ ਘੱਟ ਤੋਂ ਘੱਟ ਦੋ ਮਹੀਨੇ ਤੋਂ ਉੱਤੇ ਹੀ ਸਮਾਂ ਲੱਗ ਜਾਣਾ ਸੀ।

**ਆਪਣੇ ਆਪ ਤੇ ਜ਼ਿਆਦਾ ਵਿਸ਼ਵਾਸ :** ਜਰਨੈਲ ਜ਼ੋਰਾਵਰ ਸਿੰਘ ਨੇ ਲਦਾਖ ਵਿਚ ਅਤੇ ਬਾਲਤਿਸਤਾਨ ਵਿਚ ਸਾਰੀਆਂ ਮੁਹਿੰਮਾਂ ਵਿਚ ਜੋ ਸ਼ਾਨਦਾਰ ਜਿੱਤਾਂ ਪ੍ਰਾਪਤ ਕੀਤੀਆਂ ਉਹ ਸਭ ਲੜਾਈਆਂ ਦੁਸ਼ਮਣ ਦੇ ਘਟੀਆ ਕਮਾਂਡਰਾਂ ਦੇ ਮੁਕਾਬਲੇ ਵਿਚ ਲੜੀਆਂ ਸਨ ਜੋ ਕਿ ਲੜਾਈ ਤੋਂ ਅਨਜਾਣੂ ਸਨ ਅਤੇ ਇਨ੍ਹਾਂ ਲੜਾਈਆਂ ਵਿਚ ਉਨ੍ਹਾਂ ਦੀਆਂ ਅਨਸਿੱਖੀਆਂ ਫ਼ੌਜਾਂ ਹੀ ਲੜ ਰਹੀਆਂ ਸਨ ਜਿਨ੍ਹਾਂ ਪਾਸ ਘਟੀਆ ਕਿਸਮ ਦੇ ਹਥਿਆਰ ਸਨ ਅਤੇ ਉਨ੍ਹਾਂ ਦੇ ਸਾਰੇ ਹੀ ਫ਼ੌਜੀ ਲੀਡਰ ਅਨਸਿੱਖੇ ਹੋਏ, ਨਾ ਤਜਰਬਾਕਾਰ ਨੌਜਵਾਨ, ਕੂੜ ਮਾਰ ਅਤੇ ਅਲ੍ਹੜ ਸਨ। ਫਿਰ ਵੀ ਕਈ ਜਗ੍ਹਾ ਉੱਤੇ ਉਸ ਨੂੰ ਜਿੱਤ ਤਦ ਹੀ ਪ੍ਰਾਪਤ ਹੋਈ ਜਦ ਉਸ ਨੇ ਉਨ੍ਹਾਂ ਦੀ ਘਰੋਗੀ ਫੁੱਟ ਦਾ ਲਾਭ ਉਠਾ ਕੇ ਉਨ੍ਹਾਂ ਦੇ ਕਮਜ਼ੋਰ ਅਸਥਾਨ ਤੇ ਉਨ੍ਹਾਂ ਦੀ ਸਾਜ਼ਿਸ਼ ਅਤੇ ਧਰੋਹ ਦੀ ਕਾਰਵਾਈ ਦੀ ਮੱਦਦ ਨਾਲ ਹੀ ਹਮਲਾ ਕੀਤਾ। ਪਰ ਉਸ ਦੀਆਂ ਸੰਨ 1832 ਤੋਂ 1840 ਤਕ ਦੀਆਂ ਲਗਾਤਾਰ ਜਿੱਤਾਂ ਨੇ ਉਸ ਦਾ ਸਿਰ ਫੇਰ ਦਿੱਤਾ ਅਤੇ ਉਹ ਆਪਣੇ ਆਪ ਨੂੰ ਅਜਿੱਤ ਸਮਝਣ ਲੱਗ ਪਿਆ ਅਤੇ ਕਹਿਣ ਲੱਗ ਗਿਆ ਕਿ ਪ੍ਰਮਾਤਮਾ ਨੇ ਉਸ ਨੂੰ ਖ਼ਾਲਸਾ ਰਾਜ ਦੀਆਂ ਨੀਹਾਂ ਹਿਮਾਲੀਆ ਤੋਂ ਪਾਰ ਰਖਣ ਲਈ ਪੈਦਾ ਕੀਤਾ ਹੈ। ਉਸ ਦਾ ਵਿਸ਼ਵਾਸ ਆਪਣੇ ਅਜਿੱਤ ਹੋਣ ਦੇ ਉੱਤੇ ਹੋਰ ਵੀ ਵੱਧ ਗਿਆ ਜਦ ਕਿ ਬਾਕਾਇਦਾ ਤਿੱਬਤ ਦੀਆਂ ਫ਼ੌਜਾਂ ਭੀ ਉਸ ਦੇ ਹੱਥੋਂ ਸੰਨ 1841 ਦੀਆਂ ਗਰਮੀਆਂ ਵਿਚ ਥਾਂ ਥਾਂ ਉੱਤੇ ਹਾਰ ਖਾ ਗਈਆਂ ਅਤੇ ਸਾਰਾ ਪੱਛਮੀ ਤਿੱਬਤ ਉਸ ਦੇ ਹੱਥ ਕੌਡੀਆਂ ਦੇ ਭਾ ਲੱਗ ਗਿਆ ਅਤੇ ਉਸ ਦੀ ਆਪਣੀ ਫ਼ੌਜ ਦਾ ਬਹੁਤ ਹੀ ਘੱਟ ਜਾਨੀ ਨੁਕਸਾਨ ਹੋਇਆ। "ਹੰਕਾਰਿਆ ਸੋ ਮਾਰਿਆ" ਦੀ ਪੰਜਾਬੀ ਕਹਾਵਤ ਅਨੁਸਾਰ ਉਹ ਅਵੇਸਲਾ ਜਿਹਾ ਹੋ ਗਿਆ ਅਤੇ ਆਪਣੀ ਤਾਕਤ ਦਾ ਬਹੁਤ ਗ਼ਲਤ ਅੰਦਾਜ਼ਾ ਲਗਾਉਣ ਲੱਗ ਪਿਆ।

ਉਸ ਨੇ ਅਜੇ ਤਕ ਤਿੱਬਤ ਦੀਆਂ ਪੱਕੀਆਂ ਫ਼ੌਜਾਂ ਦਾ ਕਿਤੇ ਵੀ ਮੁਕਾਬਲਾ ਨਹੀਂ ਸੀ ਕੀਤਾ। ਇਸ ਲਈ ਉਹ ਤਿੱਬਤ ਦੀ ਪੱਕੀ ਫ਼ੌਜ ਦੀ ਲੜਾਈ ਲੜਨ ਦੀ ਸ਼ਕਤੀ ਦੀ ਬਾਬਤ ਭੀ ਗ਼ਲਤ ਹੀ ਅੰਦਾਜ਼ਾ ਲੱਗਾ ਬੈਠਾ। ਉਹ ਉਨ੍ਹਾਂ ਦੀ ਤਾਕਤ, ਹਥਿਆਰਾਂ ਨੂੰ, ਉਨ੍ਹਾਂ ਦੀ ਫ਼ੌਜ ਦੀ ਗਿਣਤੀ ਨੂੰ, ਉਨ੍ਹਾਂ ਦੇ ਸਰਦੀ ਦੇ ਮੌਸਮ ਵਿਚ ਠੰਢ ਸਹਾਰਨ ਦੀ ਸਹਿਨ ਸ਼ਕਤੀ ਅਤੇ ਉਨ੍ਹਾਂ ਦੇ ਖੁਲ੍ਹੇ ਮੈਦਾਨ ਦੀ ਲੜਾਈ ਦੀ ਤਾਕਤ ਨੂੰ ਭੀ ਬਹੁਤ ਘਟੀਆ ਸਮਝਣ ਲੱਗ ਪਿਆ। ਜ਼ੋਰਾਵਰ ਸਿੰਘ ਉਨ੍ਹਾਂ ਪਾਸੋਂ ਸਰਦੀਆਂ ਦੇ ਦਿਨਾਂ ਵਿਚ ਕਿਸੇ ਕਿਸਮ ਦੇ ਹਮਲੇ ਦੀ ਆਸ ਨਹੀਂ ਸੀ ਰਖਦਾ। ਇਹੋ ਹੀ ਕਾਰਣ ਹੈ ਕਿ ਜਦ ਤਿੱਬਤੀ ਫ਼ੌਜ ਦੇ ਜੁਆਬੀ ਹਮਲੇ ਦੀ ਬਾਬਤ ਉਸ ਨੂੰ ਲੇਹ ਨੂੰ ਵਾਪਿਸ ਮੁੜਦਿਆਂ ਖ਼ਬਰਾਂ ਮਿਲੀਆਂ ਤਾਂ ਉਸ ਨੇ ਉਨ੍ਹਾਂ ਖ਼ਬਰਾਂ ਦੀ ਕੋਈ ਪਰਵਾਹ ਨਾ ਕੀਤੀ ਅਤੇ ਆਪਣੀ

ਫ਼ੌਜ ਨੂੰ ਕੁਮਕ ਦੇ ਤੌਰ ਉੱਤੇ ਛੋਟੀਆਂ ਛੋਟੀਆ ਟੋਲੀਆਂ ਵਿਚ ਦੁਸ਼ਮਣ ਦਾ ਮੁਕਾਬਲਾ ਕਰਨ ਨੂੰ ਵਾਰੀ ਵਾਰੀ ਭੇਜਿਆ, ਜਿਨ੍ਹਾਂ ਨੂੰ ਕਿ ਦੁਸ਼ਮਣ ਨੇ ਵਾਰੀ ਵਾਰੀ ਹੀ ਲੜਾਈ ਦੇ ਮੈਦਾਨ ਵਿਚ ਖ਼ਤਮ ਕਰ ਦਿੱਤਾ।

**ਅਤਿਅੰਤ ਸਰਦੀ ਦੀ ਲੜਾਈ ਲਈ ਤਿਆਰੀ ਤੋਂ ਲਾਪਰਵਾਹੀ :** ਜਰਨੈਲ ਨੇ ਪੱਛਮੀ ਅਤੇ ਮੱਧ ਤਿੱਬਤ ਵਿਚ ਸਰਦੀਆਂ ਸ਼ੁਰੂ ਹੋਣ ਤੋਂ ਪਹਿਲੋਂ ਪਹਿਲੋਂ ਹੀ ਦੁਸ਼ਮਣ ਦਾ ਖ਼ਾਤਮਾ ਕਰਕੇ ਬ੍ਰਹਮ ਪੁੱਤਰ ਦੀ ਵਾਦੀ ਤਕ ਕਬਜ਼ਾ ਕਰਨ ਦਾ ਫ਼ੈਸਲਾ ਕੀਤਾ ਹੋਇਆ ਸੀ ਅਤੇ ਉਸ ਦੀ ਆਪਣੀ ਫ਼ੌਜ ਦੀ ਰਿਹਾਇਸ਼ ਲਈ ਬ੍ਰਹਮ ਪੁੱਤਰ ਦੀ ਵਾਦੀ ਬੜੀ ਜੰਗ ਸੀ ਪਰ ਬਦਕਿਸਮਤੀ ਨਾਲ ਉਹ ਅੰਗ੍ਰੇਜ਼ਾਂ ਦੇ ਧੋਖੇ ਵਿਚ ਆ ਗਿਆ ਅਤੇ ਉਸ ਨੇ ਬਗ਼ੈਰ ਸੋਚ ਸਮਝ ਦੇ ਹੀ ਪੱਛਮੀ ਤਿੱਬਤ ਵਿਚ ਹੀ ਸਰਦੀਆਂ ਕੱਟਣ ਦਾ ਫ਼ੈਸਲਾ ਕਰ ਲਿਆ।

ਉਸ ਨੂੰ ਇਹ ਖ਼ਿਆਲ ਹੀ ਨਹੀਂ ਸੀ ਆਇਆ ਕਿ ਤਿੱਬਤੀ ਉਸ ਉੱਤੇ ਸਰਦੀਆ ਦੇ ਮੌਸਮ ਵਿਚ ਹਮਲਾ ਕਰਨ ਦੀ ਸ਼ਕਤੀ ਵੀ ਰਖਦੇ ਹਨ। ਇਸ ਲਈ ਉਸ ਨੇ ਉਨ੍ਹਾਂ ਦੇ ਜੁਆਬੀ ਹਮਲੇ ਦਾ ਮੁਕਾਬਲਾ ਕਰਨ ਲਈ ਬਿਲਕੁਲ ਹੀ ਕੋਈ ਤਿਆਰੀ ਨਹੀਂ ਸੀ ਕੀਤੀ ਹੋਈ। ਉਸ ਨੇ ਤਾਂ 5,000 ਵਾਧੂ ਸੈਨਿਕਾਂ ਨੂੰ ਵੀ ਉਥੋਂ ਲਦਾਖ ਨੂੰ ਵਾਪਸ ਭੇਜਣ ਦੇ ਹੁਕਮ ਅਕਤੂਬਰ ਦੇ ਅਖ਼ੀਰ ਵਿਚ ਜਾਰੀ ਕਰ ਦਿੱਤੇ ਸਨ। ਉਸ ਦੀ ਗਿਣਤੀ ਪੱਛਮੀ ਤਿੱਬਤ ਵਿਚ ਬਹੁਤ ਹੀ ਘਟ ਗਈ ਸੀ ਅਤੇ ਪਿੱਛੇ ਰਹਿਣ ਵਾਲੇ ਸੈਨਿਕ ਭੀ ਛੋਟੇ ਛੋਟੇ ਕਿਲ੍ਹਿਆਂ ਵਿਚ ਸਿਰਫ਼ ਸਰਦੀ ਕੱਟਣ ਲਈ ਹੀ ਰਖੇ ਗਏ ਸਨ। ਉਸ ਨੂੰ ਜਦ ਤਿੱਬਤੀਆਂ ਦੇ ਜੁਆਬੀ ਹਮਲੇ ਨੂੰ ਰੋਕਣ ਲਈ ਪਿੱਛੇ ਮੁੜਨਾ ਪਿਆ ਤਾਂ ਉਸ ਪਾਸ ਇਤਨੀ ਵੱਡੀ ਫ਼ੌਜ ਲਈ ਨਾ ਕੋਈ ਰਿਹਾਇਸ਼, ਨਾ ਖ਼ੁਰਾਕ, ਨਾ ਗੋਲੀ ਸਿੱਕੇ ਜਾਂ ਬਾਰੂਦ ਬਣਾਉਣ ਦਾ ਹੀ ਕੋਈ ਸਾਧਨ ਸੀ। ਉਸ ਨੂੰ ਪੱਛਮੀ ਤਿੱਬਤ ਵਿਚ ਬੇਸ਼ਕ ਤਿੱਬਤੀ ਹਮਲੇ ਦਾ ਖ਼ਤਰਾ ਨਹੀਂ ਸੀ ਪਰ ਕੁਝ ਰੀਜ਼ਰਵ ਰਾਸ਼ਨ ਆਦਿ ਪੱਛਮੀ ਤਿੱਬਤ ਵਿਚ ਨਾ ਰਖਣਾ ਉਸ ਦੀ ਗ਼ਲਤੀ ਸੀ। ਇਸ ਅਣਸੋਚੀ ਹੋਈ ਨਵੀਂ ਅਵਸਥਿਤੀ ਨੇ ਸਿੱਖ ਫ਼ੌਜਾਂ ਦੀ ਹਾਲਤ ਨੂੰ ਬਹੁਤ ਹੀ ਕਮਜ਼ੋਰ ਕਰ ਦਿੱਤਾ।

ਤਿੱਬਤੀ ਸੈਨਾ ਆਪਣੇ ਦੇਸ਼ ਦੀ ਧਰਤੀ ਉੱਤੇ ਲੜ ਰਹੀ ਸੀ। ਉਹ ਆਪਣੇ ਦੇਸ਼ ਦੀ ਆਜ਼ਾਦੀ ਲਈ ਲੜ ਰਹੇ ਸਨ ਅਤੇ ਉਨ੍ਹਾਂ ਦੇ ਜੁਆਬੀ ਹਮਲੇ ਦਾ ਦੇਸ਼ ਵਾਸੀਆਂ ਉੱਤੇ ਇਕ ਬਹੁਤ ਵੱਡਾ ਅਸਰ ਪਿਆ। ਉਹ ਸਾਰੇ ਹੀ ਬਦੇਸ਼ੀ ਸੈਨਾ ਦੇ ਖ਼ਿਲਾਫ਼ ਬਗ਼ਾਵਤ ਕਰ ਉਠੇ। ਜ਼ੋਰਾਵਰ ਸਿੰਘ ਭੁਲੇਖੇ ਵਿਚ ਹੀ ਮਾਰਿਆ ਗਿਆ। ਕਿਉਂਕਿ ਪਿਛਲੇ ਦਸ ਸਾਲਾਂ ਵਿਚ ਉਸ ਦੀਆਂ ਲਦਾਖ ਅਤੇ ਬਾਲਤਿਸਤਾਨ ਵਿਚ ਰਹਿਣ ਵਾਲੀਆਂ ਸੈਨਾਵਾਂ ਉੱਤੇ ਉਨ੍ਹਾਂ ਲੋਕਾਂ ਨੇ ਕਦੇ ਭੀ ਜੁਆਬੀ ਹਮਲਾ ਨਹੀਂ ਸੀ ਕੀਤਾ। ਉਸ ਨੂੰ ਸੰਨ 1841 ਵਿਚ ਇਸ ਲੜਾਈ ਵਿਚ ਉਲਝਣ ਦੀ ਬਜਾਏ ਚਾਹੀਦਾ ਸੀ ਕਿ :—

(ੳ) ਉਹ ਕਿਲ੍ਹਿਆਂ ਵਿਚ ਘਿਰੀਆਂ ਹੋਈਆਂ ਪੱਛਮੀ ਤਿੱਬਤ ਵਿਚ ਪਿੱਛੇ ਰਹਿ ਗਈਆਂ ਸਿੱਖ ਫ਼ੌਜ ਦੀਆਂ ਟੋਲੀਆਂ ਨੂੰ ਹੀ ਤਿੱਬਤੀ ਫੌਜਾਂ ਉਨ੍ਹਾਂ ਨਾਲ ਨਿਬੜ ਲੈਣ ਦੇਂਦਾ ਅਤੇ ਉਨ੍ਹਾਂ ਨੂੰ ਤਿਬਤੀਆਂ ਦੇ ਕੈਦੀ ਬਣ ਲੈਣ ਦੇਂਦਾ।

(ਅ) ਆਪ ਆਪਣੀ ਬਾਕੀ ਦੀ ਸਾਰੀ ਸੈਨਾ, ਜਿਹੜੀ ਕਿ ਲਦਾਖ ਵੱਲ ਮੁੜ ਰਹੀ ਸੀ, ਨੂੰ ਨਾਲ ਲੈ ਕੇ ਲੇਹ ਚਲਾ ਜਾਂਦਾ। ਸਰਦੀਆਂ ਵਿਚ ਇਸ ਫ਼ੌਜ ਨੂੰ ਅਰਾਮ ਕਰ ਲੈਣ ਦੇਂਦਾ ਅਤੇ ਸਰਦੀਆਂ ਵਿਚ ਹੀ ਇਕ ਹੋਰ ਵੱਡੀ ਫ਼ੌਜ ਤਿਆਰ ਕਰ ਕੇ ਮਈ 1842 ਵਿਚ ਫਿਰ ਤਿੱਬਤ ਉੱਤੇ ਹਮਲਾ ਕਰ ਦੇਂਦਾ। ਪਰ ਉਸ ਨੇ ਇਸ ਦੇ ਉਲਟ ਆਪਣੇ ਘਿਰੇ ਹੋਏ ਦਸਤਿਆਂ ਨੂੰ ਕਿਲ੍ਹਿਆਂ ਵਿਚੋਂ ਬਾਹਰ ਆ ਕੇ ਦੁਸ਼ਮਣ ਨਾਲ ਲੜਨ ਦਾ ਅੰਦੇਸ਼ਾ ਦਿੱਤਾ ਅਤੇ ਆਪ ਖ਼ੁਦ ਤਿੱਬਤੀਆਂ ਦੇ ਖ਼ਿਲਾਫ਼ ਲੜਾਈ ਵਿਚ ਪਿੱਛੇ ਮੁੜ ਕੇ ਕੁੱਦ ਪਿਆ। ਉਸ ਦੇ ਫ਼ੌਜੀ ਤਿੱਬਤ ਦੀਆਂ ਸਰਦੀਆਂ ਦੀ ਲੜਾਈ ਲੜਨ ਲਈ ਉੱਕੇ ਹੀ ਤਿਆਰ ਨਹੀਂ ਸਨ। ਤਿੱਬਤੀ ਇਹੋ ਹੀ ਚਾਹੁੰਦੇ ਸਨ ਕਿਉਂਕਿ ਉਹ ਇਸ ਸਰਦੀ ਦੀ ਪ੍ਰਵਾਹ ਨਹੀਂ ਸਨ ਕਰਦੇ। ਬੇਸ਼ਕ ਉਸ ਦੇ ਸਿਪਾਹੀ ਲਦਾਖ ਅਤੇ ਬਾਲਤਿਸਤਾਨ ਦੀਆਂ ਲੜਾਈਆਂ ਵੀ ਸਰਦੀ ਦੇ ਮਹੀਨਿਆਂ ਵਿਚ ਹੀ ਲੜੇ ਸਨ ਪਰ ਕਿੱਥੇ ਪੱਛਮੀ ਤਿੱਬਤ ਦੇ ਉੱਚੇ ਖੁਲ੍ਹੇ ਮੈਦਾਨ, ਬਗ਼ੈਰ ਕਿਸੇ ਸਿਰ ਢਕਣ ਦੇ ਸਾਧਨਾਂ ਦੇ, ਠੰਢੀ ਤੇਜ਼ ਹਵਾਵਾਂ ਨਾਲ ਫੂਕੇ ਹੋਏ, ਕਿਥੇ ਲਦਾਖ ਦੀਆਂ ਠੰਢੀਆਂ ਹਵਾਵਾਂ ਦੇ ਜ਼ੋਰਾਂ ਤੇ ਮਾਰ ਤੋਂ ਬਚੀਆਂ ਹੋਈਆਂ ਵਾਦੀਆਂ। ਤਿੱਬਤ ਵਿਚ ਨਾ ਕੋਈ ਬਾਲਣ ਦੇ ਸਾਧਨ, ਨਾ ਖ਼ੁਰਾਕ ਅਤੇ ਨਾ ਕੋਈ ਸਿਰ ਲੁਕਾਉਣ ਦੀ ਥਾਂ ਸੀ। ਉਸ ਨੂੰ ਇਸ ਲੜਾਈ ਵਿਚ ਕੁੱਦਣ ਤੋਂ ਉਸ ਦੇ ਅਫ਼ਸਰਾਂ ਤੇ ਜਰਨੈਲਾਂ ਨੇ ਭੀ ਮਨ੍ਹਾਂ ਕੀਤਾ ਸੀ ਪਰ ਉਸ ਨੇ ਉਨ੍ਹਾਂ ਦੀ ਇਕ ਨਾ ਸੁਣੀ ਅਤੇ ਟਾਸ਼ੀਗਾਂਗ ਤੋਂ ਆਪਣੀ ਫ਼ੌਜ ਨੂੰ ਤਿੱਬਤ ਵੱਲ ਮੋੜ ਦਿੱਤਾ ਅਤੇ ਆਪਣੀ ਜ਼ਿਦ ਉੱਤੇ ਅੜਿਆ ਰਿਹਾ। ਉਸ ਦੇ ਸੈਨਿਕ ਇਸ ਸਰਦੀ ਵਿਚ ਲੜਨ ਦੇ ਆਦੀ ਨਹੀਂ ਸਨ। ਉਨ੍ਹਾਂ ਵਿਚੋਂ ਕਈਆਂ ਦੇ ਹੱਥ ਪੈਰ ਸਰਦੀ ਨਾਲ ਸੜ ਗਏ ਸਨ। ਹਥਿਆਰਾਂ ਦਾ ਪੂਰਾ ਇਸਤੇਮਾਲ ਉਹ ਨਹੀਂ ਸਨ ਕਰ ਸਕਦੇ। ਉਹ ਵਿਚਾਰੇ ਤਿੱਬਤੀਆਂ ਨੇ ਤਾਂ ਕੀ ਮਾਰਨੇ ਸਨ ਆਪ ਹੀ ਕੱਪੜੇ ਦੀ ਥੁੜੋਂ ਅਤੇ ਤਿੱਬਤ ਦੀ ਬਹੁਤ ਸਰਦੀ ਵਿਚ ਮੱਖੀਆਂ ਦੀ ਤਰ੍ਹਾਂ ਮਰਨ ਲੱਗ ਪਏ। ਉਸ ਨੇ ਬੜੀ ਬੇਦਰਦੀ ਨਾਲ ਆਪਣੀਆਂ ਅੱਖੀਆਂ ਦੇ ਸਾਹਮਣੇ ਇਕ ਬਹਾਦਰ ਅਜਿੱਤ ਅਤੇ ਕੁਰਬਾਨੀ ਕਰਨ ਵਾਲੀ ਮਰਜੀਊੜੀ ਕੌਮ ਦੇ ਸਿਪਾਹੀਆਂ ਨੂੰ ਬੇਬਸੀ ਦੀ ਹਾਲਤ ਵਿਚ ਕੁਰਬਾਨ ਹੁੰਦੇ ਵੇਖਿਆ ਅਤੇ ਇਕ ਸ਼ਾਨਦਾਰ ਸੈਨਾ ਦਾ ਆਪਣੀ ਅਣਗਹਿਲੀ ਅਤੇ ਆਪਣੇ ਆਪ ਉੱਤੇ ਜ਼ਿਆਦਾ ਵਿਸ਼ਵਾਸ ਹੋਣ ਕਾਰਨ ਖ਼ਾਤਮਾ ਹੁੰਦਾ ਵੇਖਿਆ, ਅਤੇ ਆਪ ਭੀ ਉਨ੍ਹਾਂ ਦੀ ਚਿਖਾ ਅਤੇ ਸਰਾਪ ਦੀ ਅੱਗ ਵਿਚ ਉਥੇ ਹੀ ਸ਼ਹੀਦ ਹੋ ਗਿਆ। ਉਸ ਦੀ ਫ਼ੌਜ ਦਾ ਹਸ਼ਰ ਭੀ ਉਹੋ ਹੀ ਹੋਇਆ ਜੋ ਨੀਪੋਲੀਅਨ ਦੀ ਫ਼ੌਜ ਦਾ ਰੂਸ ਤੋਂ ਸੰਨ 1812 ਵਿਚ ਭੱਜਣ ਤੇ ਹੋਇਆ ਸੀ, ਜਾਂ ਜੋ ਸੰਨ 1833 ਵਿਚ ਮੁਹੰਮਦ ਗੋਰਗਾਂ ਦੀ ਫ਼ੌਜ ਦਾ ਪੱਛਮੀ ਤਿੱਬਤ ਵਿਚੋਂ ਵਾਪਸੀ ਉੱਤੇ ਹੋਇਆ ਸੀ।

**ਇਕੱਲੇ ਇਨਸਾਨ ਦੀ ਹੀ ਲੀਡਰਸ਼ਿਪ :** ਸਿੱਖ ਸਿਪਾਹੀ ਜਰਨੈਲ ਜ਼ੋਰਾਵਰ ਸਿੰਘ ਨੂੰ ਇਕ ਅਜਿੱਤ ਅਤੇ ਸਿੱਖ ਕੌਮ ਦੇ ਅੰਤਰ-ਰਾਸ਼ਟਰੀ ਮਿਸ਼ਨ ਨੂੰ ਪੂਰਾ ਕਰਨ ਲਈ ਪਰਮਾਤਮਾ ਵੱਲੋਂ ਭੇਜਿਆ ਹੋਇਆ ਦੇਵਤਾ ਸਮਝਦੇ ਸਨ। ਉਹ ਜਦ ਕਦੇ ਭੀ ਕਿਸੇ ਪਲਟਣ ਵਿਚ ਜਾ ਵੜਦਾ ਲੋਕ ਸਤਿ ਸ੍ਰੀ ਅਕਾਲ ਦੇ ਨਾਹਰਿਆਂ ਨਾਲ ਅਤੇ ਜੈਦੇਵਾ ਦੇ ਨਾਹਰਿਆਂ ਨਾਲ ਅਸਮਾਨ ਨੂੰ ਗੁੰਜਾ ਦੇਂਦੇ ਸਨ। ਇਹੋ

ਹੀ ਵਜ੍ਹਾ ਸੀ ਕਿ ਉਸ ਦੀ ਟੋਇਓ ਵਿਚ ਵੀ ਲੜਾਈ ਵਿਚ ਸ਼ਹੀਦੀ ਦੇ ਨਾਲ ਹੀ ਉਸ ਦੀ ਜਿੱਤੀ ਹੋਈ ਫ਼ੌਜ ਵਿਚ ਭਾਜੜ ਪੈ ਗਈ ਅਤੇ ਉਹ ਜਿੱਤ ਕੇ ਹਾਰ ਗਏ। ਸਿੱਖਾਂ ਪਾਸ ਉਸ ਦੇ ਮੁਕਾਬਲੇ ਦਾ ਉਥੇ ਕੋਈ ਜਰਨੈਲ ਨਹੀਂ ਸੀ ਜੋ ਉਸ ਗੰਭੀਰ ਸਥਿਤੀ ਉੱਤੇ ਕਾਬੂ ਪਾ ਲੈਂਦਾ।

## ਦੂਸਰਾ ਭਾਗ

**ਤਿੱਬਤ ਦੀ ਲੜਾਈ ਦੇ ਸਬਕ :** ਅਸੀਂ ਜਰਨੈਲ ਜ਼ੋਰਾਵਰ ਸਿੰਘ ਦੀਆਂ ਲਦਾਖ, ਬਾਲਤਿਸਤਾਨ ਅਤੇ ਤਿੱਬਤ ਦੀਆਂ ਮੁਹਿੰਮਾਂ ਵਿਚੋਂ ਕਈ ਫਾਇਦੇਮੰਦ ਸਬਕ ਸਿਖ ਸਕਦੇ ਹਾਂ ਅਤੇ ਆਉਣ ਵਾਲੇ ਸਮਿਆਂ ਦੇ ਸੈਨਿਕਾਂ ਦੇ ਸੋਚ ਵਿਚਾਰ ਕਰਨ ਲਈ ਅਤੇ ਵਰਤੋਂ ਦੀਆਂ ਕਈ ਮਹੱਤਵਪੂਰਨ ਗੱਲਾਂ ਵੀ ਪੇਸ਼ ਕਰ ਸਕਦੇ ਹਾਂ। ਇਹ ਸਬਕ ਦੋ ਹਿੱਸਿਆਂ ਵਿਚ ਵੰਡੇ ਜਾ ਸਕਦੇ ਸਨ।

(ੳ) ਪਹਿਲੇ ਉਹ ਜੋ ਲੜਾਈ ਦੇ ਇਤਿਹਾਸਕਾਰਾਂ ਲਈ ਹਨ।

(ਅ) ਦੂਸਰੇ ਉਹ ਜੋ ਕਿ ਕਿਸੇ ਵੀ ਉਸ ਸੈਨਾ ਦੇ ਕੰਮ ਆ ਸਕਦੇ ਹਨ ਜੋ ਹਿਮਾਲੀਆ ਦੇ ਪਾਰ ਉੱਚੀਆਂ ਬਰਫ਼ਾਨੀ ਅਤੇ ਅਸਹਿ ਠੰਢ ਵਿਚ ਲੜ ਰਹੀਆਂ ਹੋਣ।

**ਲੜਾਈ ਲੜਨ ਦੀਆਂ ਯੋਜਨਾਵਾਂ ਅਤੇ ਢੰਗ ਦੀ ਬਾਬਤ ਸਬਕ :** ਫ਼ੌਜਾਂ ਨੂੰ ਲੜਾਈ ਲੜਨ ਲਈ ਇਕ ਸੁਚੱਜੇ ਢੰਗ ਨਾਲ ਲੜਾਈ ਦੇ ਮਹੱਤਵਪੂਰਨ ਅਸੂਲਾਂ ਦੀ ਸੁਚੱਜੀ ਸੋਚ ਵਿਚਾਰ ਕਰਕੇ ਲੜਾਈ ਦੇ ਮੈਦਾਨ ਵਿਚ ਇਸ ਤਰ੍ਹਾਂ ਉਸ ਜਗ੍ਹਾ ਲਿਆਉਣਾ, ਉਸ ਵਕਤ ਲਿਆਉਣਾ, ਉਸ ਗਿਣਤੀ ਵਿਚ ਲਿਆਉਣਾ ਜਿਸ ਦੀ ਕਿ ਦੁਸ਼ਮਣ ਨੂੰ ਕਦਾਚਿਤ ਵੀ ਆਸ ਨਾ ਹੋਵੇ ਅਤੇ ਉਨ੍ਹਾਂ ਦੇ ਆਗਮਨ ਨਾਲ ਉਨ੍ਹਾਂ ਦੀ ਆਪਣੀ ਲੜਾਈ ਦੀ ਸਥਿਤੀ ਮਾਤ ਪੈ ਜਾਵੇ। ਇਹ ਸੁਚੱਜੀ ਲੀਡਰਸ਼ਿਪ ਦੀ ਨਿਸ਼ਾਨੀ ਹੈ ਅਤੇ ਇਸ ਹੁਨਰ ਨੂੰ ਸੈਨਿਕ ਸਟਰੈਟੇਜੀ (Strategy) ਆਖਦੇ ਹਨ। ਲੜਾਈ ਦੇ ਅਸੂਲਾਂ ਦੀ ਵਰਤੋਂ ਕਰਕੇ ਸ਼ਤਰੰਜ ਦੀ ਖੇਡ ਦੀ ਤਰ੍ਹਾਂ ਦੁਸ਼ਮਣ ਦੇ ਖਿਲਾਫ਼ ਚਾਲਾਂ ਕਰਕੇ ਲੜਨਾ ਭੀ ਸੁਚੱਜੀ ਅਤੇ ਉੱਚ ਕੋਟੀ ਦੀ ਲੀਡਰਸ਼ਿਪ ਦੀ ਮਹਾਨਤਾ ਉੱਤੇ ਨਿਰਭਰ ਹੈ। ਇਸ ਹੁਨਰ ਨੂੰ ਫ਼ੌਜੀ ਟੈਕਟਿਕਸ (Tactics) ਆਖਦੇ ਸਨ। ਆਪਾਂ ਜਰਨੈਲ ਜ਼ੋਰਾਵਰ ਸਿੰਘ ਦੀਆਂ ਮੁਹਿੰਮਾ ਅਤੇ ਲੜਾਈਆਂ ਵਿਚੋਂ ਇਨ੍ਹਾਂ ਦੋਵੇਂ ਕਿਸਮ ਦੇ ਹੁਨਰਾਂ ਦੇ ਗੁਣ ਲਭਦੇ ਹਨ ਅਤੇ ਸਬਕ ਸਿਖਣੇ ਹਨ।

**ਦੁਸ਼ਮਣ ਦੀ ਬਾਬਤ ਖ਼ਬਰਾਂ ਹਾਸਲ ਕਰਨ ਦੀ ਮਹਾਨਤਾ ਅਵੱਸ਼ਕਤਾ ਅਤੇ ਵਸੀਲੇ :** ਲਦਾਖ ਤੇ ਬਾਲਤਿਸਤਾਨ ਦੀਆਂ ਮੁਹਿੰਮਾਂ ਸ਼ੁਰੂ ਕਰਨ ਤੋਂ ਜਰਨੈਲ ਜ਼ੋਰਾਵਰ ਸਿੰਘ ਨੇ ਉਨ੍ਹਾਂ ਦੇਸ਼ਾਂ ਦੀ ਬਾਬਤ ਬਹੁਤ ਹੀ ਸੁਚੱਜੇ ਢੰਗਾਂ ਨਾਲ ਸਭ ਵਿਸ਼ਿਆਂ ਦੇ ਉੱਤੇ ਉਨ੍ਹਾਂ ਦੇਸ਼ਾਂ ਦੀ ਬਾਬਤ ਖ਼ਬਰਾਂ ਹਾਸਿਲ ਕੀਤੀਆ। ਉਸ ਨੇ ਇਨ੍ਹਾਂ ਮੁਲਕਾਂ ਵਿਚ ਮੁਹਿੰਮਾ ਸ਼ੁਰੂ ਕਰਨ ਤੋਂ ਕਾਫ਼ੀ ਚਿਰ ਪਹਿਲੋਂ ਦੇ ਹੀ ਜਾਸੂਸਾਂ ਅਤੇ ਦੂਤਾਂ ਦੇ ਜਾਲ ਵਿਛਾ ਰਖੇ ਸਨ। ਉਸ ਦੀਆਂ ਖ਼ਬਰਾਂ ਨਿਮਨ ਲਿਖਤ ਵਿਸ਼ਿਆਂ ਉੱਤੇ ਪੂਰਨ ਸਨ।

(ੳ) ਆਵਾਜਾਈ ਦੇ ਸਾਧਨ, ਰਸਤੇ ਅਤੇ ਉਨ੍ਹਾਂ ਦੀ ਆਮ ਹਾਲਤ ਅਤੇ

ਮੁਰੰਮਤ ਦੀ ਸਥਿਤੀ ਅਤੇ ਸਾਧਨਾ ।

(ਅ) ਆਵਾਜਾਈ ਦੇ ਲਈ ਘੋੜੇ, ਟੱਟੂ, ਸਾਰਾ ਗਈਆਂ ਅਤੇ ਕਾਸ਼ਗਰ ਦੇ ਊਠ, ਉਨ੍ਹਾਂ ਦੀ ਵਰਤੋਂ, ਵੱਖ ਵੱਖ ਥਾਵਾਂ ਉੱਤੇ ਗਿਣਤੀ ਤੇ ਵੰਡ ਅਤੇ ਉਨ੍ਹਾਂ ਨੂੰ ਭਾੜੇ ਲੈਣ ਦੀ ਅਵੱਸ਼ਕਤਾ ਅਤੇ ਸਾਧਨ ।

(ੲ) ਦੇਸ਼ਾਂ ਦੀ ਅੰਨ ਦੀ ਉਪਜ ਦੀ ਅਵੱਸ਼ਕਤਾ, ਵਾਧੂ ਅੰਨ ਕਿਥੋਂ, ਕਿਸ ਤਰ੍ਹਾਂ ਅਤੇ ਕਿਸ ਪਾਸੋਂ ਅਤੇ ਕਿਤਨੇ ਮਣ ਲਿਆ ਜਾ ਸਕਦਾ ਸੀ । ਦੇਸ਼ ਵਿਚ ਕਿਤਨੇ ਹੋਰ ਬਾਹਰੋਂ ਆਏ ਹੋਏ ਸੈਨਿਕ ਸਥਾਨਕ ਲੋਕਾਂ ਨੂੰ ਭੁੱਖੇ ਮਾਰਨ ਤੋਂ ਬਿਨਾ ਉਨ੍ਹਾਂ ਦੀ ਉਪਜ ਉੱਤੇ ਹੀ ਗੁਜ਼ਾਰਾ ਕਰ ਸਕਦੇ ਸਨ ।

(ਸ) ਉਨ੍ਹਾਂ ਦੇਸ਼ਾਂ ਵਿਚ ਨਵੇਂ ਹਥਿਆਰ ਬਣਾਉਣ ਤੇ ਗੋਲੀ ਸਿੱਕਾ ਬਾਰੂਦ ਬਣਾਉਣ ਦੇ ਕੀ ਸਾਧਨ ਸਨ ।

(ਹ) ਲਦਾਖ ਅਤੇ ਬਾਲਤਿਸਤਾਨ ਦੀਆਂ ਫ਼ੌਜਾਂ ਦੀ ਗਿਣਤੀ, ਉਨ੍ਹਾਂ ਦੀ ਲੜਾਈ ਦੀ ਸਿਖਲਾਈ ਦੀ ਹਾਲਤ, ਉਨ੍ਹਾਂ ਦੇ ਹਥਿਆਰ, ਉਨ੍ਹਾਂ ਦੇ ਵੱਖ ਵੱਖਰੇ ਕਮਾਂਡਰਾਂ ਦੀ ਕਾਬਲੀਅਤ, ਗੁਣ ਅਤੇ ਔਗੁਣ, ਉਨ੍ਹਾਂ ਦੀਆਂ ਫ਼ੌਜਾਂ ਦੀ ਵੰਡ ਅਤੇ ਵਿਦੇਸ਼ੀ ਹਮਲਾ-ਆਵਰਾਂ ਦੇ ਹਮਲੇ ਰੋਕਣ ਲਈ ਵੱਖ ਵੱਖਰੇ ਰਸਤਿਆਂ ਉੱਤੇ ਮਹੱਤਵ-ਪੂਰਣ ਰਖਸ਼ਕ ਸਥਾਨ ।

(ਕ) ਹਰ ਦੇਸ਼ ਦੀ ਘਰੇਗੀ ਫੁੱਟ ਕਿਸ ਹੱਦ ਤਕ ਸੀ, ਜਾਂ ਕਿਥੋਂ ਤਕ ਕਿਸ ਜ਼ਰੀਏ ਕਿਨ੍ਹਾਂ ਮਾਮਲਿਆਂ ਉੱਤੇ ਉਨ੍ਹਾਂ ਵਿਚ ਫੁੱਟ ਪਵਾਈ ਜਾ ਸਕਦੀ ਸੀ । ਉਹ ਸਭ ਜਾਸੂਸ ਕਿਥੇ ਸਨ ਅਤੇ ਕਿਹੜੇ ਕਿਹੜੇ ਸਨ, ਜਿਹੜੇ ਕਿ ਹਮਲਾ ਆਵਰਾਂ ਦੇ ਕੰਮ ਆ ਸਕਦੇ ਸਨ ।

ਜ਼ੋਰਾਵਰ ਸਿੰਘ ਲੜਾਈ ਦੇ ਮੈਦਾਨ ਵਿਚੋਂ ਭੀ ਖ਼ਬਰਾਂ ਹਾਸਲ ਕਰਨ ਲਈ ਬਹੁਤ ਸੋਹਣੇ ਤੇ ਸੁਚੱਜੇ ਢੰਗ ਵਰਤਦਾ ਸੀ । ਉਹ ਇਹ ਚੰਗੀ ਤਰ੍ਹਾਂ ਜਾਣਦਾ ਸੀ ਕਿ ਜਦ ਤਕ ਦੁਸ਼ਮਣ ਦੀ ਬਾਬਤ ਪੂਰੀ ਖ਼ਬਰ ਹਾਸਲ ਨਾ ਕਰ ਲਈ ਜਾਵੇ ਤਦ ਤਕ ਉਸ ਅਸਥਾਨ ਉੱਤੇ ਮੁਹਿੰਮ ਲੈ ਕੇ ਜਾਣਾ ਇਕ ਸਖ਼ਤ ਖ਼ਤਰਨਾਕ ਕੰਮ ਹੈ ਅਤੇ ਲੜਾਈ ਵਿਚ ਰੁੱਝਣ ਦੇ ਬਾਅਦ ਲਗਾਤਾਰ ਦੀਆਂ ਖ਼ਬਰਾਂ ਹਾਸਿਲ ਨਾ ਕਰਨਾ ਭੀ ਸਖ਼ਤ ਖ਼ਤਰਨਾਕ ਹੈ । ਲੜਾਈ ਦੇ ਮੈਦਾਨ ਵਿਚ ਕੰਮ ਆਉਣ ਵਾਲੀਆਂ ਸਭ ਦੀਆਂ ਖ਼ਬਰਾਂ ਭੀ ਉਹ ਜਾਸੂਸਾਂ, ਦੂਤਾਂ, ਗਸ਼ਤੀ ਦਸਤਿਆਂ ਦੇ ਰਾਹੀਂ ਹਰ ਵੇਲੇ ਹਾਸਲ ਕਰਦਾ ਰਹਿੰਦਾ ਸੀ । ਇਹ ਸਭ ਸਾਧਨ ਉਸ ਦੀਆਂ ਆਪਣੀਆਂ ਅੱਖਾਂ ਤੇ ਕੰਨ ਸਨ, ਜਿਨ੍ਹਾਂ ਦੇ ਰਾਹੀਂ ਪਤਾ ਕਰਦਾ ਸੀ ਕਿ ਦੁਸ਼ਮਣ ਦੇ ਘਰ ਵਿਚ ਕੀ ਹੋ ਰਿਹਾ ਹੈ ਅਤੇ ਉਹ ਕੀ ਕਰਨ ਵਾਲਾ ਹੈ, ਕਿਵੇਂ ਕਰਨ ਵਾਲਾ ਹੈ, ਉਸ ਦੀ ਕੀ ਸਥਿਤੀ ਹੈ, ਉਸ ਦੀ ਫ਼ੌਜ ਦੀ ਕੀ ਵੰਡ ਹੈ, ਸ਼ਤਰੂ ਨੂੰ ਕਿਥੋਂ ਅਤੇ ਕਿਤਨੀ ਕੁਮਕ ਦੀ ਆਸ਼ਾ ਹੈ । ਉਸ ਦੀ ਸੈਨਾ ਲੜਾਈ ਲਈ ਕਿਤਨੀ ਤਿਆਰ ਹੈ, ਉਸ ਦੀਆਂ ਰਖਸ਼ਕ ਕਮਜ਼ੋਰੀਆਂ ਕੀ ਹਨ ਇਤਿਆਦਿ ਖ਼ਬਰਾਂ ਲੱਭਣ ਲਈ ਉਹ ਵੱਧ ਤੋਂ ਵੱਧ ਯਤਨ ਕਰਦਾ ਹੀ ਰਹਿੰਦਾ ਸੀ । ਉਹ ਜੋ ਭੀ ਖ਼ਬਰਾਂ ਹਾਸਲ ਕਰਦਾ ਆਪਣੇ ਕਮਾਂਡਰਾਂ ਨੂੰ

ਹਰ ਸ਼ਾਮ ਨੂੰ ਇਕੱਠਿਆਂ ਕਰਕੇ ਦੱਸ ਦੇਂਦਾ ਅਤੇ ਆਪਣੇ ਤੋਂ ਦੂਰ ਕੰਮ ਕਰਨ ਵਾਲਿਆਂ ਪਾਸ ਦੂਤਾਂ ਰਾਹੀਂ ਨਵੀਆਂ ਖ਼ਬਰਾਂ ਅਤੇ ਆਦੇਸ਼ ਭੇਜ ਦੇਂਦਾ। ਬੇਸ਼ਕ ਉਸ ਨੇ ਆਪਣੇ ਕਮਾਂਡਰਾਂ ਨੂੰ ਖੁਲ੍ਹੀ ਬੇਖਤਰ ਹੋ ਕੇ ਬਹਿਸ ਕਰਨ ਦੀ ਇਜਾਜ਼ਤ ਦਿੱਤੀ ਹੋਈ ਸੀ ਪਰ ਫਿਰ ਭੀ ਉਸ ਦਿਆ ਫੈਸਲਿਆਂ ਵਿਚੋਂ ਹਮੇਸ਼ਾ ਡਿਕਟੇਟਰੀ ਦੀ ਬੂ ਅਤੇ ਝਲਕ ਆਉਂਦੀ ਸੀ। ਉਹ ਆਮ ਤੌਰ ਤੇ ਆਪਣੇ ਫੈਸਲੇ ਲੜਾਈ ਦੀ ਸਖਿਤੀ ਦੇਖ ਕੇ, ਜਾਂ ਖ਼ਬਰਾਂ ਹਾਸਲ ਕਰਕੇ ਹੀ ਕਰਦਾ ਸੀ, ਪਰ ਕਈ ਦਫ਼ਾ ਉਹ ਆਪਣੀ ਹੀ, "ਅੰਦਰ" ਉਠੀ ਹੋਈ ਦਿਲ ਦੀ ਆਵਾਜ਼" ਦੇ ਪਿੱਛੇ ਲੱਗ ਕੇ ਫ਼ੈਸਲੇ ਕਰ ਦਿੰਦਾ। ਇਸ ਲਈ ਉਸ ਦੇ ਹੇਠਲੇ ਕਈ ਜੀ ਹਜ਼ੂਰੀਏ ਅਫ਼ਸਰ ਜਾਂ ਕਰਮਚਾਰੀ ਉਸ ਨੂੰ ਖ਼ੁਸ਼ ਰਖਣ ਲਈ ਇਹੋ ਜਿਹੀਆਂ ਖ਼ਬਰਾਂ ਅਤੇ ਅੰਕੜੇ ਇਕੱਠੇ ਕਰਕੇ ਪੇਸ਼ ਕਰਦੇ ਜੋ ਕਿ ਉਸ ਦੀ ਆਪਣੀ ਯੋਜਨਾ ਦੀ ਪ੍ਰੋੜ੍ਹਤਾ ਕਰਨ। ਇਹੋ ਹੀ ਵਜ੍ਹਾ ਸੀ ਕਿ ਤਿੱਬਤ ਦੇ ਹਮਲੇ ਸਮੇਂ ਉਸ ਪਾਸ ਪੇਸ਼ ਕੀਤੀਆਂ ਗਈਆਂ ਤਿੱਬਤੀ ਫ਼ੌਜ ਦੀ ਬਾਬਤ ਰੀਪੋਰਟਾਂ ਬੜੀਆਂ ਘਟਾ ਕੇ ਉਸ ਨੂੰ ਦੱਸੀਆਂ ਗਈਆਂ ਸਨ। ਉਸ ਨੂੰ ਬਿਲਕੁਲ ਹੀ ਇਹ ਇਲਮ ਨਹੀਂ ਸੀ ਕਿ ਤਿੱਬਤੀ ਸਰਦੀਆਂ ਦੇ ਮੌਸਮ ਦੇ ਜੁਆਬੀ ਹਮਲੇ ਲਈ ਤਕਲਾਕੋਟ (Taklakot) ਵਿਚ 10,000 ਸੈਨਿਕ ਇਕੱਠੇ ਕਰੀ ਬੈਠੇ ਸਨ, ਉਨ੍ਹਾਂ ਦੀ ਸਰਦੀ ਦੇ ਮੌਸਮ ਵਿਚ ਲੜਨ ਦੀ ਕੀ ਅਵੱਸ਼ਕਤਾ ਸੀ। ਜਦੋਂ ਉਸ ਨੂੰ ਅਸਲੀਅਤ ਦਾ ਪਤਾ ਲੱਗਾ ਉਦੋਂ ਖੇਡ ਹੀ ਖ਼ਤਮ ਹੋ ਚੁੱਕੀ ਸੀ ਅਤੇ ਲੜਾਈ ਦੀ ਹਾਲਤ ਗੰਭੀਰ ਹੋ ਚੁੱਕੀ ਸੀ।

ਸਿੱਖਾਂ ਦਾ ਪੱਛਮੀ ਤਿੱਬਤ ਵਿਚੋਂ ਖ਼ਬਰ ਹਾਸਲ ਕਰਨ ਦਾ ਸਿਸਟਮ ਹੀ ਅਸਫ਼ਲ ਹੋ ਗਿਆ ਕਿਉਂ ਜੋ ਇਕ ਤਾਂ ਤਿੱਬਤੀਆਂ ਵਿਚੋਂ ਦੇਸ਼ ਧਰੋਹੀ ਖ਼ਬਰਾਂ ਦੇਣ ਵਾਲੇ ਜਾਸੂਸ ਹੀ ਨਹੀਂ ਸਨ ਮਿਲਦੇ, ਦੂਸਰੇ ਤਿੱਬਤੀ ਕੁਦਰਤੀ ਤੌਰ ਤੇ ਵਿਦੇਸ਼ੀਆਂ ਨਾਲ ਨਫ਼ਰਤ ਕਰਦੇ ਸਨ ਅਤੇ ਮੇਲ ਜੋਲ ਨਹੀਂ ਸਨ ਰਖਦੇ। ਉਹ ਆਪਣੇ ਦੇਸ਼ ਦੀ ਖ਼ਾਤਰ ਹਰ ਕੁਰਬਾਨੀ ਕਰਨ ਨੂੰ ਤਿਆਰ ਸਨ। ਦੂਸਰਾ ਜਰਨੈਲ ਹੁਣ ਕੁਝ ਜ਼ਿੱਦੀ ਜਿਹਾ ਹੋ ਗਿਆ ਸੀ ਅਤੇ ਹੰਕਾਰ ਵਿਚ ਆ ਕੇ ਸਿਰਫ਼ ਉਹ ਹੀ ਖ਼ਬਰਾਂ ਸੁਣਨੀਆਂ ਚਾਹੁੰਦਾ ਸੀ ਜੋ ਉਸ ਦੇ ਮਨ ਨੂੰ ਅੱਛੀਆਂ ਲਗਦੀਆਂ। ਇਸ ਲਈ ਉਸ ਦੇ ਆਲੇ ਦੁਆਲੇ ਰਹਿਣ ਵਾਲੇ ਵੀ ਉਹੋ ਹੀ ਖ਼ਬਰਾਂ ਉਸ ਨੂੰ ਦੇਂਦੇ ਜਿਨ੍ਹਾਂ ਨਾਲ ਉਹ ਖ਼ੁਸ਼ ਰਹਿੰਦਾ।

ਲੜਾਈ ਵਿਚ ਉਹ ਕਮਾਂਡਰ ਕਾਮਯਾਬ ਹੁੰਦਾ ਹੈ ਜੋ ਹਰ ਕਿਸਮ ਦੀ ਬੁਰੀ ਜਾਂ ਚੰਗੀ ਖ਼ਬਰ ਖਿੜੇ ਮੱਥੇ ਹਾਸਲ ਕਰੇ, ਉਸ ਤੇ ਵਿਚਾਰ ਅਤੇ ਪੜਤਾਲ ਕਰਕੇ ਉਸ ਨੂੰ ਸਭ ਕੋਲੋਂ ਹੇਠਲੇ ਸਾਥੀ ਜਾਂ ਉੱਪਰ ਵਾਲੇ ਕਮਾਂਡਰਾਂ ਵਿਚ ਵਕਤ ਸਿਰ ਵੰਡ ਦੇਵੇ ਅਤੇ ਫਿਰ ਆਪਣੀ ਯੋਜਨਾ ਸਭ ਚੀਜ਼ਾਂ ਅਤੇ ਖ਼ਬਰਾਂ ਦਾ ਖ਼ਿਆਲ ਰਖ ਕੇ ਛਾਣ ਬੀਣ ਕਰਕੇ ਬਣਾਏ। ਲੜਾਈ ਦੀ ਜਿੱਤ ਹਾਰ ਲੜਾਈ ਦੀਆਂ ਸਹੀ ਖ਼ਬਰਾਂ ਅਤੇ ਉਨ੍ਹਾਂ ਦੇ ਵਕਤ ਸਿਰ ਮਿਲਣ ਉੱਤੇ ਕਾਫ਼ੀ ਹਦ ਤਕ ਨਿਰਭਰ ਹੈ।

**ਸਥਾਨਕ ਲੋਕਾਂ ਦੇ ਧਰਮ ਅਤੇ ਰਿਵਾਜਾਂ ਦਾ ਸਤਿਕਾਰ :** ਜਰਨੈਲ ਸਥਾਨਕ ਲੋਕਾਂ ਦੇ ਧਾਰਮਿਕ ਵਿਚਾਰਾਂ, ਅਸਥਾਨਾਂ ਜਾਂ ਮੰਦਰਾਂ, ਚੋਰਟਨ ਜਾਂ ਮਾਹਨੇ ਦੀਵਾਰਾਂ ਦੀ ਹਰ ਤਰ੍ਹਾਂ ਨਾਲ ਰਖਿਆ ਕਰਦਾ ਸੀ। ਉਹ ਅਤੇ ਉਸ ਦੇ ਸਭ ਕਰਮਚਾਰੀ ਉਨ੍ਹਾਂ ਦੇ

ਰਸਮਾਂ ਰਵਾਜਾਂ ਦਾ ਬੜਾ ਹੀ ਸਤਿਕਾਰ ਕਰਦੇ ਸਨ। ਖ਼ਾਲਸਾ ਦਰਬਾਰ ਦੇ ਅਸੂਲਾਂ ਦੇ ਮੁਤਾਬਿਕ ਕਿਸੇ ਦੇ ਖ਼ਿਲਾਫ਼, ਮਜ਼ਹਬ, ਰੰਗ, ਕੌਮ ਜਾਂ ਪੇਸ਼ਾ ਕਰਕੇ ਕੋਈ ਫ਼ਰਕ ਨਹੀਂ ਸੀ ਰਖਿਆ ਜਾਂਦਾ। ਉਹ ਆਪ ਹਿੰਦੂ ਸੀ ਪਰ ਉਸ ਦੀ ਫ਼ੌਜ ਵਿਚ ਸਿੱਖ, ਡੋਗਰੇ, ਮੁਸਲਮਾਨ ਅਤੇ ਬੋਧੀ ਸੈਨਿਕ ਭੀ ਸਨ ਅਤੇ ਅਫ਼ਸਰ ਭੀ ਸਭ ਮਜ਼ਹਬਾਂ ਦੇ ਸਨ। ਉਹ ਸਭ ਮਿਲ ਜੁਲ ਪਰੇਮ ਪਿਆਰ ਨਾਲ ਬਗੈਰ ਕਿਸੇ ਵਿਤਕਰੇ ਦੇ ਇਕੱਠੇ ਹੀ ਰਹਿੰਦੇ ਸਨ। ਇਸ ਲਈ ਜ਼ੋਰਾਵਰ ਸਿੰਘ ਨੇ ਲਦਾਖ, ਬਾਲਤਿਸਤਾਨ ਅਤੇ ਤਿੱਬਤ ਦੀਆਂ ਮੁਹਿੰਮਾਂ ਦੇ ਸਮੇਂ ਕਿਸੇ ਮਜ਼੍ਹਬ ਦੇ ਧਰਮ ਸਥਾਨਾਂ ਦੀ ਬੇਅਦਬੀ ਨਹੀਂ ਹੋਣ ਦਿੱਤੀ। ਹਮਦਰਦੀ ਵਾਲੇ ਵਤੀਰੇ ਨਾਲ ਉਨ੍ਹਾਂ ਉੱਤੇ ਸਹਿੰਦੇ ਸਹਿੰਦੇ, ਘੱਟ ਤੋਂ ਘੱਟ ਟੈਕਸ ਲਗਾ ਕੇ ਉਹ ਉਨ੍ਹਾਂ ਦੇ ਦਿਲ ਜਿੱਤਦਾ ਸੀ। ਲੋਕਲ ਰਾਜਿਆਂ ਦੇ ਟੈਕਸਾਂ ਨਾਲੋਂ ਹਰ ਵਕਤ ਹੀ ਘੱਟ ਟੈਕਸ ਲਗਾਏ ਜਾਂਦੇ ਸਨ। ਉਨ੍ਹਾਂ ਸੈਨਿਕਾਂ ਨੂੰ ਜਿਹੜੇ ਕਿ ਸਥਾਨਕ ਲੋਕਾਂ ਦੀਆਂ ਬਹੂ ਬੇਟੀਆਂ ਦੀ ਬੇਇਜ਼ਤੀ ਕਰਦੇ, ਉਨ੍ਹਾਂ ਨੂੰ ਸਖ਼ਤ ਦੰਡ ਦਿੱਤੇ ਜਾਂਦੇ ਅਤੇ ਲੁੱਟ ਮਾਰ ਦੀ ਬਿਲਕੁਲ ਹੀ ਇਜਾਜ਼ਤ ਨਾ ਦਿੱਤੀ ਜਾਂਦੀ। ਉਹ ਕੁਟੱਲਿਆ ਦੀ ਨਿਮਨ ਲਿਖੀ ਨੀਤੀ ਦਾ ਸਮਰਥਕ ਸੀ :—

ਜਿੱਤਣ ਵਾਲੇ ਨੂੰ ਹਾਰੇ ਹੋਏ ਲੋਕਾਂ ਵਿਚ ਇਨਾਮ ਵੰਡ ਕੇ, ਉਨ੍ਹਾਂ ਦੇ ਟੈਕਸ ਮੁਆਫ਼ ਕਰਕੇ, ਅਤੇ ਉਨ੍ਹਾਂ ਦੀ ਹਿਫ਼ਾਜ਼ਤ ਦੇ ਸਾਧਨ ਬਣਾ ਕੇ ਖ਼ੁਸ਼ ਕਰਨਾ ਚਾਹੀਦਾ ਹੈ। ਉਸ ਨੂੰ ਉਨ੍ਹਾਂ ਦੇ ਮਜ਼੍ਹਬ ਦਾ ਬਹੁਤ ਹੀ ਸਤਿਕਾਰ ਕਰਨਾ ਚਾਹੀਦਾ ਹੈ। ਉਸ ਨੂੰ ਸੁਲਝੇ ਹੋਏ ਸੁਚੱਜੇ ਪੁਰਸ਼ਾਂ ਨੂੰ, ਅੱਛੇ ਭਾਸ਼ਨ ਦੇਣ ਵਾਲਿਆਂ ਨੂੰ, ਸਖੀ ਦਿਲ ਵਾਲੇ ਅਤੇ ਬਹਾਦਰ ਪੁਰਸ਼ਾਂ ਨੂੰ ਜਾਗੀਰ ਵਜੋਂ ਜ਼ਮੀਨ ਧਨ ਦਾ ਇਨਾਮ ਦੇਣਾ ਚਾਹੀਦਾ ਹੈ ਅਤੇ ਉਨ੍ਹਾਂ ਉੱਤੇ ਲੱਗੇ ਹੋਏ ਟੈਕਸਾਂ ਨੂੰ ਬਿਲਕੁਲ ਹੀ ਮੁਆਫ਼ ਕਰ ਦੇਣਾ ਚਾਹੀਦਾ ਹੈ। ਉਸ ਨੂੰ ਕੈਦੀ ਰਿਹਾ ਕਰ ਦੇਣੇ ਚਾਹੀਦੇ ਹਨ। ਮੁਫ਼ਲਸਾਂ ਅਤੇ ਗ਼ਰੀਬਾਂ ਦੀ ਸਹਾਇਤਾ ਕਰਨੀ ਚਾਹੀਦੀ ਹੈ ਅਤੇ ਬੀਮਾਰ ਵਿਅਕਤੀਆਂ ਦਾ ਖ਼ਿਆਲ ਰਖਣਾ ਚਾਹੀਦਾ ਹੈ ਅਤੇ ਇਲਾਜ ਕਰਵਾਉਣਾ ਜਾਹੀਦਾ ਹੈ।

**ਆਪਣੇ ਇਕ ਨਿਸ਼ਾਨੇ ਉੱਤੇ ਕਾਇਮ ਰਹਿਣਾ :** ਉਹ ਆਪਣੇ ਕਿਸੇ ਸੋਚ ਸਮਝ ਨਾਲ ਮਿਥੇ ਹੋਏ ਹਰ ਨਿਸ਼ਾਨੇ ਨੂੰ ਹਮੇਸ਼ਾ ਹੀ ਆਪਣੀਆਂ ਅੱਖਾਂ ਤੇ ਜਾਂ ਦਿਲੋਂ ਕਦਾਚਿਤ ਭੀ ਉਹਲੇ ਨਾ ਹੋਣ ਦੇਂਦਾ। ਲੜਾਈ ਜਿੱਤਣ ਦਾ ਇਹ ਇਕ ਮਹੱਤਵਪੂਰਣ ਅਸੂਲ ਹੈ। ਹਰ ਫ਼ੌਜੀ ਕਮਾਂਡਰ ਹਮੇਸ਼ਾ ਦੁਸ਼ਮਣ ਦੀ ਹਰ ਕਿਸਮ ਦੀ ਸੈਨਾ ਨੂੰ ਬਰਬਾਦ ਕਰਨ ਦਾ ਹੀ ਨਿਸ਼ਾਨਾ ਬਣਾਉਂਦਾ ਹੈ। ਹਰ ਕਮਾਂਡਰ ਦੁਸ਼ਮਣ ਨੂੰ ਨਾਕਾਰਾ ਬਣਾਉਣ ਲਈ ਉਨ੍ਹਾਂ ਦੀ ਸੈਨਾ ਨੂੰ ਲੜਾਈ ਵਿਚ ਬਰਬਾਦ ਕਰਕੇ, ਜਾਂ ਦੁਸ਼ਮਣ ਦੀ ਫ਼ੌਜ ਨੂੰ ਇਕ ਘੇਰੇ ਵਿਚ ਲਿਆ ਕੇ, ਜਾਂ ਉਸ ਦੀ ਫ਼ੌਜ ਨੂੰ ਆਪਣੇ ਸਪਲਾਈ ਦੇ ਅੱਡਿਆਂ ਨਾਲੋਂ ਤੋੜ ਕੇ ਆਪਣਾ ਨਿਸ਼ਾਨਾ ਹਾਸਲ ਕਰ ਸਕਦਾ ਹੈ। ਉਸ ਨੇ ਲਦਾਖ ਅਤੇ ਬਾਲਤਿਸਤਾਨ ਦੀਆਂ ਮੁਹਿੰਮਾਂ ਵਿਚ ਤਾਂ ਸ਼ਤਰੂ ਦੀਆਂ ਫ਼ੌਜਾਂ ਨੂੰ ਬਿਲਕੁਲ ਨਾਕਾਰਾ ਬਣਾ ਦਿੱਤਾ ਸੀ ਪਰੰਤੂ ਜ਼ੋਰਾਵਰ ਸਿੰਘ ਤਿੱਬਤ ਦੀ ਮੁਹਿੰਮ ਵਿਚ ਦੁਸ਼ਮਣ ਦੀਆਂ ਫ਼ੌਜਾਂ ਦੀ ਤਾਕਤ ਨੂੰ ਖ਼ਤਮ ਨਾ ਕਰ ਸਕਿਆ। ਇਸ ਲਈ ਉਹ ਫ਼ੌਜ ਫਿਰ ਆਪਣਾ ਸਿਰ ਉਸ ਦੇ ਖ਼ਿਲਾਫ਼ ਉਠਾ ਬੈਠੀ ਅਤੇ ਉਸ ਨੂੰ ਅਤੇ ਉਸ ਦੀ ਫ਼ੌਜੀ ਤਾਕਤ ਨੂੰ ਖ਼ਤਮ ਕਰ ਗਈ।

ਪੱਛਮੀ ਤਿੱਬਤ ਵਿਚ ਸਿੱਖਾਂ ਨੇ ਮਾਨ ਸਰੋਵਰ ਅਤੇ ਹੋਰ ਛੋਟੇ ਛੋਟੇ ਕਿਲ੍ਹਿਆਂ ਅਤੇ ਮੰਦਰਾਂ ਉੱਤੇ ਤਾਂ ਕਬਜ਼ਾ ਕਰ ਲਿਆ ਪਰ ਤਿੱਬਤੀ ਫ਼ੌਜ ਉਸ ਦੇ ਚੁੰਗਲ ਵਿਚੋਂ ਬਿਲਕੁਲ ਸਾਫ਼ ਹੀ ਬਚ ਕੇ ਨਿਕਲ ਗਈ ਅਤੇ ਸਿੱਖ ਉਸ ਨੂੰ ਨਾਕਾਰਾ ਨਾ ਬਣਾ ਸਕੇ। ਉਨ੍ਹਾਂ ਨੂੰ ਚਾਹੀਦਾ ਤਾਂ ਇਹ ਸੀ ਕਿ ਉਹ ਤਿੱਬਤੀ ਫ਼ੌਜਾਂ ਨੂੰ ਪੱਛਮੀ ਤਿੱਬਤ ਵਿਚ ਹੀ ਰੁਝਾਈ ਰਖਦੇ ਅਤੇ ਆਪਣੀ ਫ਼ੌਜ ਦੀ ਇਕ ਵੱਡੀ ਫ਼ੌਜੀ ਟੁਕੜੀ ਨਾਲ ਤਿੱਬਤੀ ਫ਼ੌਜ ਦੇ ਪਿਛੋਂ ਦੀ ਹੋ ਕੇ ਉਨ੍ਹਾਂ ਦੇ ਮਧ ਤਿੱਬਤ ਨੂੰ ਬਚ ਕੇ ਨਿਕਲ ਜਾਣ ਵਾਲੇ ਇਕੱਲੇ ਹੀ ਦੱਰੇ ਮਰੀਅਮ ਲਾ ਉੱਤੇ ਕਬਜ਼ਾ ਕਰ ਲੈਂਦੇ। ਇਸ ਤਰ੍ਹਾਂ ਸਾਰੀ ਦੀ ਸਾਰੀ ਤਿੱਬਤੀ ਫ਼ੌਜ ਬੋਤਲ ਵਿਚ ਪੈ ਜਾਂਦੀ, ਉਤੋਂ ਉਸ ਬੋਤਲ ਨੂੰ ਡੱਟਾ ਲੱਗ ਜਾਂਦਾ। ਇਸ ਤਰੀਕੇ ਨਾਲ ਘਿਰੀ ਹੋਈ ਫ਼ੌਜ ਨੂੰ ਗਰਮੀਆਂ ਦੀ ਲੜਾਈ ਵਿਚ ਹੀ ਹਮੇਸ਼ਾ ਲਈ ਖ਼ਤਮ ਕੀਤਾ ਜਾ ਸਕਦਾ ਸੀ। ਇਥੇ ਜਰਨੈਲ ਆਪਣਾ ਨਿਸ਼ਾਨਾ ਤਿੱਬਤੀ ਫ਼ੌਜ ਦੀ ਤਬਾਹੀ ਤੋਂ ਭੁੱਲ ਗਿਆ ਪਰ ਧਾਰਮਿਕ ਅਸਥਾਨਾਂ ਉੱਤੇ ਕਬਜ਼ੇ ਅਤੇ ਕੀਮਤੀ ਤਜ਼ਾਰਤ ਤੇ ਕਾਬੂ ਪਾ ਕੇ ਹੀ ਖ਼ੁਸ਼ ਹੋ ਗਿਆ। ਉਸ ਦੀ ਹਾਰ ਦਾ ਵੱਡਾ ਕਾਰਣ ਉਸ ਦਾ ਆਪਣੇ ਮਿਥੇ ਹੋਏ ਨਿਸ਼ਾਨੇ ਤੋਂ ਭਟਕ ਜਾਣਾ ਸੀ। ਉਹ ਦੁਸ਼ਮਣ ਦੇ ਆਵਾਜਾਈ ਜਾਂ ਕੁਮਕ ਲਿਆਉਣ ਦੇ ਰਸਤੇ ਤਾਂ ਬੰਦ ਨਾ ਕਰ ਸਕਿਆ ਅਤੇ ਆਪਣੇ ਆਵਾਜਾਈ ਅਤੇ ਕੁਮਕ ਲਿਆਉਣ ਦੇ ਸਾਧਨ ਭੀ ਕਾਇਮ ਨਾ ਰਖ ਸਕਿਆ। ਇਸ ਤਰੀਕੇ ਨਾਲ ਉਸ ਨੇ ਆਪਣੇ ਆਪ ਹੀ ਅਣਗਹਿਲੀ ਕਰਕੇ, ਖ਼ਾਲਸਾ ਰਾਜ ਦੇ ਦੁਸ਼ਮਣਾਂ ਦੇ ਹਥੀਂ ਚੜ੍ਹਕੇ, ਆਪਣੇ ਨਿਸ਼ਾਨੇ ਤੋਂ ਉਲਟ ਕੇ ਆਪਣੀ ਫ਼ੌਜੀ ਮਸ਼ਹੂਰੀ ਦੀ ਖ਼ੁਦ-ਕਸ਼ੀ ਕੀਤੀ ਅਤੇ ਖ਼ਾਲਸਾ ਰਾਜ ਨੂੰ ਵਿਦੇਸ਼ੀਆਂ ਹੱਥੋਂ ਪਹਿਲੀ ਵਾਰ ਲਕ ਤੋੜਵੀਂ ਹਾਰ ਦਿਵਾਈ। ਉਸ ਨੇ ਆਪਣੇ ਹੰਕਾਰ ਤੇ ਨਿਸ਼ਾਨੇ ਤੇ ਨਾ ਕਾਇਮ ਰਹਿ ਕੇ ਭਾਰਤ ਦਾ ਇਤਿਹਾਸ ਹਮੇਸ਼ਾਂ ਵਾਸਤੇ ਹੀ ਬਦਲ ਦਿਤਾ :

**ਦੁਸ਼ਮਣ ਨੂੰ ਧੋਖਾ ਦੇਣਾ ਅਤੇ ਅਚਨਚੇਤ ਹੈਰਾਨਗੀ ਵਿਚ ਜਾਂ ਭੰਭਲ-ਭੂਸੇ ਪਾਉਣਾ** : ਜਰਨੈਲ ਦੀ ਹਰ ਇਕ ਲੜਾਈ ਵਿਚ ਦੁਸ਼ਮਣ ਨੂੰ ਅਚਨਚੇਤ ਹੈਰਾਨੀ ਵਿਚ ਜਾਂ ਭੰਭਲ ਭੂਸ ਵਿਚ ਪਾ ਦੇਣ ਦੇ ਲੜਾਈ ਦੇ ਮਹੱਤਵ ਪੂਰਣ ਅਸੂਲ ਦੀ ਵਰਤੋਂ ਦੀ ਝਲਕ ਦਿਖਾਈ ਦੇਂਦੀ ਹੈ। ਲੜਾਈ ਦੀ ਤਿਆਰੀ ਬੜੀ ਹੁਸ਼ਿਆਰੀ ਨਾਲ ਅਤੇ ਦੁਸ਼ਮਣ ਨੂੰ ਧੋਖਾ ਦੇ ਕੇ ਚੁਪ ਚੁਪੀਤੇ ਕਰਨ ਵਿਚ, ਲੜਾਈ ਵਿਚ ਇਕ ਜਗ੍ਹਾ ਤੋਂ ਦੂਸਰੀ ਜਗ੍ਹਾ ਬਹੁਤ ਤੇਜ਼ ਰਫ਼ਤਾਰੀ ਨਾਲ ਹਰਕਤ ਕਰਨ ਵਿਚ ਲੜਾਈ ਦੇ ਹਰ ਯੋਜਨਾਂ ਦੀ ਬਾਬਤ ਚੁਪ ਸਾਧਨ ਕਰਕੇ ਦੁਸ਼ਮਣ ਨੂੰ ਧੋਖਾ ਦੇਣ ਵਿਚ, ਆਪਣੀ ਸੈਨਾ ਦੀ ਹਾਜ਼ਰੀ ਅਤੇ ਮੋਰਚੇ ਛੁਪਾਉਣ ਵਿਚ, ਧੋਖੇਬਾਜ਼ੀ ਨਾਲ ਦੁਸ਼ਮਣ ਨੂੰ ਬੇਵਕੂਫ਼ ਬਣਾਉਣ ਵਿਚ ਅਤੇ ਧੋਖੇ ਵਿਚ ਰਖਣ ਵਿਚ ਉਹ ਖ਼ਾਸ ਮੁਹਾਰਤ ਰਖਦਾ ਸੀ : ਕਈ ਵਾਰੀ ਉਹ ਇਹੋ ਜਿਹੇ ਲੜਾਈ ਦੇ ਮੋਰਚੇ ਮਾਰ ਲੈਂਦਾ ਸੀ ਜੋ ਕਿ ਸਾਧਾਰਨ ਆਦਮੀ ਲਈ ਅਨਹੋਣੇ ਜਾਂ ਬਿਲਕੁਲ ਹੀ ਮੁਸ਼ਕਿਲ ਸਮਝੇ ਜਾਂਦੇ ਸਨ। ਜਿਸ ਤਰ੍ਹਾਂ ਕਿ :—

(ੳ) ਬੋਟਕੱਲ ਦੱਰੇ ਉੱਤੇ ਸੰਨ 1833 ਵਿਚ ਦੁਸ਼ਮਣ ਦੇ ਬਿਲਕੁਲ ਇਕ ਪਾਸਿਓਂ ਅਤੇ ਪਿਛੋਂ ਦੀ ਹੋ ਕੇ ਹਮਲਾ ਕਰਕੇ ਦੁਸ਼ਮਣ ਲਈ ਖ਼ਤਰਾ ਪੈਦਾ ਕਰਕੇ ਉਨ੍ਹਾਂ ਨੂੰ ਲੜਾਈ ਦੇ ਮਜ਼ਬੂਤ ਮੋਰਚੇ ਛੁੜਵਾ ਕੇ ਭੇਜ ਜਾਣ ਲਈ ਮਜਬੂਰ ਕਰ ਦੇਣਾ।

(ਅ) ਸੰਨ 1834 ਵਿਚ ਜ਼ੰਸਕਾਰ ਤੋਂ ਲੇਹ ਨੂੰ ਜਾਣ ਵਾਸਤੇ ਸਖ਼ਤ ਸਰਦੀਆਂ ਦੇ ਮੌਸਮ ਵਿਚ ਰੁਪਸੂ ਵਿਚ ਬਰਫ਼ ਨਾਲ ਢਕੇ, ਲੰਬੇ ਅਤੇ ਸਖ਼ਤ ਪਹਾੜੀ ਰਸਤੇ ਦਾ ਇਸਤੇਮਾਲ ਕਰਨਾ ਜਦੋਂ ਕਿ ਉਸ ਦਾ ਛੋਟਾ, ਸਿੱਧਾ ਅਤੇ ਸੁਚੱਜਾ ਰਸਤਾ ਦੁਸ਼ਮਣ ਨੇ ਮੋਰਚੇ ਬਣਾ ਕੇ ਲਾਮਾਯਾਰੂ ਦੇ ਲਾਗੇ ਰੋਕਿਆ ਹੋਇਆ ਸੀ। ਇਸ ਦੀ ਲੜਾਈ ਦੀ ਇਹ ਚਾਲ ਬਹੁਤ ਹੀ ਕਾਮਯਾਬ ਰਹੀ। ਦੁਸ਼ਮਣ ਲਾਮਾਯਾਰੂ ਦੇ ਮੋਰਚਿਆਂ ਵਿਚ ਹੀ ਬੈਠਿਆ ਰਿਹਾ। ਉਹ ਉਨ੍ਹਾਂ ਦੇ ਪਿਛੋਂ ਦੀ ਹੋ ਕੇ ਉਨ੍ਹਾਂ ਨੂੰ ਧੋਖੇ ਵਿਚੋਂ ਰੱਖ ਕੇ ਆਪ ਲੇਹ ਵਿਚ ਅਚਾਨਕ ਹੀ ਜਾ ਵੜਿਆ, ਜਿਸ ਦੀ ਰਖਸ਼ਾ ਦਾ ਦੁਸ਼ਮਣ ਨੇ ਉੱਕਾ ਹੀ ਕੋਈ ਪ੍ਰਬੰਧ ਨਹੀਂ ਸੀ ਕੀਤਾ ਹੋਇਆ।

(ੲ) ਜਨਵਰੀ 1840 ਵਿਚ ਚੋਰ ਬਾਟਲਾ (Chor Batla) ਦੱਰੇ ਵਿਚੋਂ ਸਖ਼ਤ ਸਰਦੀ ਵਿਚ ਸਖ਼ਤ ਚੜ੍ਹਾਈ ਵਾਲੀ ਪਹਾੜੀ ਉੱਤੋਂ ਦੀ, ਡੂੰਘੀ ਤੇ ਨਰਮ ਬਰਫ਼ ਨਾਲ ਢਕੇ ਹੋਏ ਰਸਤੇ ਵਿਚੋਂ 5,00C ਦੀ ਫ਼ੌਜ ਨੂੰ ਸਮੇਤ ਉਸ ਦੀਆਂ ਖੱਚਰਾਂ ਤੇ ਤੋਪਖਾਨੇ ਦੇ ਪਾਰ ਕਰਨਾ ਇਕ ਮਹਾਨ ਫ਼ੌਜੀ ਕਰਤੱਵ ਹੈ। ਇਹ ਕੂਚ ਸੰਨ 1914 ਵਾਲੀ ਫੀਲਡ ਮਾਰਸ਼ਲ ਹਿੰਡਨਬਰਗ (Hindonberg) ਦੀ ਮਸੂਰੀਅਨ ਝੀਲਾਂ (Masurian Lakes) ਦੀ ਲੜਾਈ ਲਈ ਡੂੰਘੀ ਬਰਫ਼ ਉੱਤੋਂ ਦੀ ਕੂਚ ਨਾਲੋਂ ਫ਼ੌਜੀ ਇਤਿਹਾਸ ਵਿਚ ਕੋਈ ਘੱਟ ਮਹੱਤਤਾ ਨਹੀਂ ਰਖਦਾ। ਜਿਥੇ ਮਸੂਰੀਅਨ ਝੀਲਾਂ ਦੀ ਜਰਮਨ ਜਿੱਤ ਦਾ ਫ਼ੌਜੀ ਇਤਿਹਾਸਕਾਰ ਉਦਾਹਰਣ ਦੇਂਦੇ ਹਨ ਕਿ ਜਰਮਨਾਂ ਨੇ ਇਹ ਜਿੱਤ ਅਕਹਿ ਅਤੇ ਅਸਹਿ ਸਰਦੀ ਵਿਚ ਆਪਣੀਆਂ ਤੋਪਾਂ ਤੇ ਘੋੜਿਆਂ ਸਮੇਤ ਡੂੰਘੀ ਅਤੇ ਨਰਮ ਬਰਫ਼ ਉਤੋਂ ਦੀ ਕੂਚ ਕਰਕੇ ਰੂਸੀ ਫ਼ੌਜਾਂ ਨੂੰ ਬਿਲਕੁਲ ਹੈਰਾਨ ਕਰਕੇ ਉਨ੍ਹਾਂ ਦੇ ਪੈਰ ਹਿਲਾ ਦਿੱਤੇ ਅਤੇ ਇਕ ਇਤਿਹਾਸਕ ਜਿੱਤ ਪ੍ਰਾਪਤ ਕੀਤੀ, ਉਥੇ ਚੋਰ ਬਾਟਲਾ ਦਾ ਦੁਸ਼ਮਣ ਦੇ ਮੁਕਾਬਲੇ ਵਿਚ ਪਾਰ ਕਰਨ ਦਾ ਭੀ ਵਰਣਨ ਕਰਨਾ ਅਤਿਅੰਤ ਜ਼ਰੂਰੀ ਹੈ।

(ਸ) ਫਰਵਰੀ 1840 ਵਿਚ ਦਰਿਆ ਸਿੰਧ ਦੇ ਉਤੋਂ ਦੀ ਲਕੜਾਂ ਸੁੱਟ ਕੇ ਬਰਫ਼ਾਨੀ ਪੁਲ ਬਣਾ ਕੇ ਆਪਣੀ ਸਾਰੀ ਫ਼ੌਜ ਨੂੰ ਰਾਤੋ ਰਾਤ ਪਾਰ ਕਰਨਾ ਵੀ ਇਕ ਅਨਹੋਣੀ ਜਿਹੀ ਗੱਲ ਜਾਪਦੀ ਸੀ।

(ਹ) ਭਾਵੇਂ ਉਸ ਨੇ ਲੰਕਾਸਾਰ, ਪੁਸ਼ਕੁਮ, ਸੋਤ ਦੇ ਕਿਲ੍ਹਿਆਂ ਉੱਤੇ ਦੁਸ਼ਮਣ ਦੇ ਉੱਤੇ ਸਾਹਮਣਿਉਂ ਦੀ ਉਸ ਦੀ ਪੂਰੀ ਨਿਗਾਹ ਵਿਚ, ਪੂਰੀ ਤਿਆਰੀ ਕਰ ਕੇ ਹਮਲੇ ਕੀਤੇ ਅਤੇ ਦੁਸ਼ਮਣ ਨੂੰ ਪਤਾ ਸੀ ਕਿ ਹਮਲੇ ਅਵੱਸ਼ ਹੋਣੇ ਹਨ ਪਰ ਇਨ੍ਹਾਂ ਹਮਲਿਆਂ ਵਿਚ ਵੀ ਉਸ ਨੇ ਦੁਸ਼ਮਣ ਨੂੰ ਹਰ ਲੜਾਈ ਵਿਚ ਹਮਲੇ ਦਾ ਟਾਇਮ (time) ਬਦਲ ਕੇ ਤੇ ਛੁਪਾ ਕੇ, ਆਪਣੇ ਹਮਲੇ ਕਰਨ ਦਾ ਤਰੀਕਾ ਬਦਲ ਕੇ, ਹਮਲੇ ਹੋਣ ਦੀ ਜਗ੍ਹਾ ਨੂੰ ਛੁਪਾ ਕੇ, ਆਪਣੇ ਹਮਲੇ ਦੀ ਗਿਣਤੀ, ਤਾਕਤ ਅਤੇ ਦਿਸ਼ਾ ਨੂੰ ਛੁਪਾ ਕੇ ਅਤੇ ਬਦਲ ਕੇ, ਉਸ ਨੇ ਦੁਸ਼ਮਣ ਨੂੰ ਹਰ ਲੜਾਈ ਵਿਚ ਭੰਬਲ ਭੂਸੇ ਵਿਚ ਪਾ ਰਖਿਆ ਅਤੇ ਧੋਖਾ ਦੇ ਕੇ ਜਿੱਤ ਪ੍ਰਾਪਤ ਕੀਤੀ।

ਜਰਨੈਲ ਜ਼ੋਰਾਵਰ ਸਿੰਘ ਧੋਖਾ ਦੇਣ ਵਿਚ ਅਤੇ ਦੁਸ਼ਮਣ ਕੋਲ ਆਪਣੀ ਤਾਕਤ ਨੂੰ ਜ਼ਿਆਦਾ ਤੋਂ ਜ਼ਿਆਦਾ ਜ਼ਾਹਿਰ ਕਰਨ ਵਿਚ ਬਹੁਤ ਮਾਹਿਰ ਸੀ। ਉਸ ਨੇ ਸੰਨ 1834

ਵਿਚ ਮਹਿਤਾ ਬਸਤੀ ਰਾਮ ਦੀਆਂ ਫੌਜਾਂ ਨੂੰ ਲਾਮਾ ਯਾਰੂ ਅਤੇ ਫੋਟੂਲਾ ਉੱਤੇ ਦੁਸ਼ਮਣ ਦੀਆਂ ਮਜ਼ਬੂਤ ਚੌਕੀਆਂ ਉੱਤੇ ਬਾਰ ਬਾਰ ਹਾਰਾਂ ਦੇ ਬਾਵਜੂਦ ਹਮਲੇ ਜਾਰੀ ਰਖ ਕੇ ਇਹ ਮਾਲੂਮ ਨਾ ਹੋਣ ਦਿੱਤਾ ਕਿ ਉਸ ਦੀ ਅਸਲੀ ਅਤੇ ਵੱਡੀ ਫੌਜ ਤਾਂ ਰੂਪਸੂ ਦੇ ਲੰਬੇ ਰਸਤੇ ਲੇਹ ਨੂੰ ਉਨ੍ਹਾਂ ਦੇ ਪਿੱਛੋਂ ਦੀ ਹੋ ਕੇ ਸਿੱਧਾ ਕੂਚ ਕਰ ਰਹੀ ਹੈ। ਨਤੀਜੇ ਵਜੋਂ ਦੁਸ਼ਮਣ ਲਾਮਾ ਯਾਰੂ ਹੀ ਬੈਠਿਆ ਰਿਹਾ ਪਰ ਜ਼ੋਰਾਵਰ ਸਿੰਘ ਲੇਹ ਵਿਚ ਬਗੈਰ ਕਿਸੇ ਲੜਾਈ ਲੜਨ ਦੇ ਦਾਖਲ ਅਤੇ ਕਾਬਿਜ਼ ਹੋ ਗਿਆ। ਇਸ ਤਰੀਕੇ ਨਾਲ ਉਸ ਨੇ ਦੁਸ਼ਮਣ ਨੂੰ ਸਾਰਾ ਵਕਤ ਹੀ ਆਪਣੀਆਂ ਫੌਜੀ ਚਾਲਾਂ ਤੋਂ ਬਿਲਕੁਲ ਹੀ ਅੰਧੇਰੇ ਵਿਚ ਰਖਿਆ। ਜੇ ਕਰ ਉਹ ਉਨ੍ਹਾਂ ਨੂੰ ਲੇਹ ਦੇ ਅਸਲੀ ਹਮਲੇ ਦੀ ਦਿਸ਼ਾ ਅਤੇ ਤਾਕਤ ਦੀ ਬਾਬਤ ਅੰਧੇਰੇ ਵਿਚ ਨਾ ਰਖਦਾ ਤੇ ਦੁਸ਼ਮਣ ਇਸ ਦੀ ਬਾਬਤ ਪਤਾ ਕਰ ਲੈਂਦੇ ਤਾਂ ਉਸ ਦੀ ਫੌਜ ਲੇਹ ਪਹੁੰਚਣ ਤੇ ਥੱਕੀ ਟੁੱਟੀ ਹੋਣ ਦੇ ਕਾਰਣ ਲਦਾਖੀਆਂ ਪਾਸੋਂ ਹਾਰ ਖਾ ਸਕਦੀ ਸੀ। ਇਸ ਜਿੱਤ ਨਾਲ ਸਿੱਖਾਂ ਦਾ ਸੂਰੂ ਅਤੇ ਕਾਰਗਿਲ ਨਾਲ ਸਿੱਧਾ ਰਸਤਾ ਭੀ ਖੁਲ੍ਹ ਗਿਆ। ਫੌਜਾਂ ਨੂੰ ਬਾਕੀ ਸਰਦੀਆਂ ਕੱਟਣ ਲਈ ਅਤੇ ਸਿਰ ਲੁਕਾਉਣ ਲਈ ਲੇਹ ਦੀ ਬਸਤੀ ਦਾ ਸਹਾਰਾ ਭੀ ਮਿਲ ਗਿਆ।

**ਲੜਾਈ ਵਿਚ ਤੇਜ਼ ਰਫ਼ਤਾਰੀ** : ਹਰ ਲੜਾਈ ਵਿਚ ਉਸ ਦਾ ਤੇਜ਼-ਰਫ਼ਤਾਰੀ ਨਾਲ ਸੋਚਣਾ, ਯੋਜਨਾ ਬਣਾਉਣ ਅਤੇ ਉਸ ਉੱਤੇ ਅਮਲ ਕਰਨ ਦਾ ਢੰਗ ਹੀ ਕਮਾਲ ਸੀ। ਉਨ੍ਹਾਂ ਦਿਨਾਂ ਵਿਚ ਆਵਾਜਾਈ ਲਈ ਰਸਤਿਆਂ ਦੀ ਹਾਲਤ ਬੜੀ ਖ਼ਰਾਬ ਸੀ। ਉਸ ਲਈ ਆਵਾਜਾਈ ਲਈ ਘੋੜੇ ਟੱਟੂ ਭੀ ਘੱਟ ਸਨ, ਜੋ ਸਨ ਭੀ ਉਨ੍ਹਾਂ ਲਈ ਘਾਹ ਤੇ ਖੁਰਾਕ ਦੀ ਕਮੀ ਸੀ। ਉਸ ਪਾਸ ਅੱਜ ਕਲ੍ਹ ਦੇ ਜ਼ਮਾਨੇ ਦੀਆਂ ਸਹੂਲਤਾਂ ਯਾਨੀ ਵਾਇਰਲੈਸ, ਟੈਲੀਫੂਨ, ਹਵਾਈ ਜਹਾਜ਼ ਅਤੇ ਮੋਟਰ ਗੱਡੀਆਂ ਨਹੀਂ ਸਨ, ਪਰ ਉਸ ਦੀ ਸਾਰੀ ਤੇਜ਼ ਰਫ਼ਤਾਰ ਹਰਕਤ ਸਿਪਾਹੀਆਂ ਦੇ ਪੈਰੀਂ ਤੁਰਨ ਦੀ ਸ਼ਕਤੀ ਦੇ ਆਸਰੇ ਅਤੇ ਟੱਟੂਆਂ ਜਾਂ ਬਿਗਾਰੀਆਂ ਉੱਤੇ ਭਾਰ ਬਰਦਾਰੀ ਦੇ ਆਸਰੇ ਉੱਤੇ ਨਿਰਭਰ ਸੀ, ਪਰ ਫਿਰ ਭੀ ਕਮਾਲ ਦੀ ਗੱਲ ਹੈ ਕਿ ਕਈ ਮੁਹਿੰਮਾਂ ਵਿਚ ਉਸ ਦੀ ਤੇਜ਼ ਰਫ਼ਤਾਰੀ ਆਧੁਨਿਕ ਲੜਾਈਆਂ ਦੀ ਤੇਜ਼ ਰਫ਼ਤਾਰੀ ਨੂੰ ਮਾਤ ਕਰ ਦੇਂਦੀ ਹੈ।

**ਖ਼ਤਰੇ ਨੂੰ ਮੁਲ ਲੈਣਾ :** ਜਰਨੈਲ ਜ਼ੋਰਾਵਰ ਸਿੰਘ ਨੇ ਲੜਾਈਆਂ ਦੀਆਂ ਚਾਲਾਂ (strategy) ਲੜਾਈ ਦੇ ਮੈਦਾਨ ਵਿਚ ਵਰਤਣ ਵਾਲੇ ਢੰਗਾਂ (Tactics) ਦੀ ਵਰਤੋਂ ਵਿਚ ਅਤੇ ਬੰਦੋਬਸਤ ਦੇ ਖੇਤ੍ਰ ਵਿਚ ਕਈ ਦਫ਼ਾ ਦੁਸ਼ਮਣ ਦੇ ਮੁਕਾਬਲੇ ਵਿਚ ਸੋਚ ਸਮਝ ਕੇ ਖ਼ਤਰਾ ਮੁੱਲ ਲਿਆ। ਜੇ ਕਰ ਉਸ ਦੀ ਸੋਚ ਸ਼ਕਤੀ ਘਟੀਆ ਹੁੰਦੀ ਅਤੇ ਦੁਸ਼ਮਣ ਭੀ ਲੜਾਈ ਵਿਚ ਕੋਈ ਅਚਨਚੇਤ ਤੇ ਅਨਹੋਣੀ ਹੀ ਚਾਲ ਚਲਾਉਣ ਵਿਚ ਸਫ਼ਲ ਹੋ ਜਾਂਦਾ ਤਾਂ ਉਹ ਕਈ ਮੈਦਾਨਾਂ ਵਿਚ ਹਾਰ ਖਾ ਜਾਂਦਾ। ਪਰ ਉਸ ਨੇ ਲਦਾਖੀਆਂ ਤੇ ਬਾਲਟੀਆਂ ਦੇ ਮੁਕਾਬਲੇ ਵਿਚ ਹਰ ਵਾਰੀ ਜਿੱਤ ਪ੍ਰਾਪਤ ਕੀਤੀ, ਕਿਉਂਕਿ ਉਹ ਉਨ੍ਹਾਂ ਦੀ ਲੜਾਈ ਲੜਨ ਦੀ ਤਾਕਤ, ਕਾਬਲੀਅਤ, ਢੰਗ ਅਤੇ ਚਾਲਾਂ ਤੋਂ ਚੰਗੀ ਤਰ੍ਹਾਂ ਜਾਣੂ ਸੀ। ਇਸ ਲਈ ਉਹ ਉਨ੍ਹਾਂ ਦੀ ਬਹੁ ਗਿਣਤੀ ਤੇ ਚੰਗੀ ਮੋਰਚਾ ਬੰਦੀ ਦੇ ਖਿਲਾਫ਼ ਆਪਣੀ ਘੱਟ ਗਿਣਤੀ

ਵਾਲੀ ਫੌਜ ਨੂੰ ਵੀ ਸੋਚ ਸਮਝ ਕੇ ਰੋਕ ਦੇਂਦਾ ਸੀ। ਲਦਾਖੀਆਂ ਦੇ ਲੜਾਈ ਲੜਨ ਲਈ ਹੌਸਲੇ ਕਦੀ ਵੀ ਉੱਚੇ ਨਹੀਂ ਸਨ। ਹਰ ਮੁਹਿੰਮ ਵਿਚ ਪਰ ਪਹਿਲੀ ਹੀ ਹਾਰ ਪਿੱਛੋਂ ਉਨ੍ਹਾਂ ਦੇ ਲੱਕ ਟੁਟ ਜਾਂਦੇ ਸਨ ਅਤੇ ਉਹ ਲੜਾਈ ਲੜਨ ਦਾ ਹੌਸਲਾ ਛੱਡਕੇ ਮੈਦਾਨ ਵਿਚੋਂ ਹੀ ਭੱਜ ਨਿਕਲਦੇ ਸਨ ਜਿਵੇਂ ਕਿ ਖਰਟਕੋਲ ਅਤੇ ਲੰਕਾਸਾਰ ਉੱਤੇ ਹੋਇਆ। ਲਦਾਖੀਆਂ ਦੇ ਕਮਾਂਡਰ ਢਿੱਲੇ ਢਿੱਲੇ, ਅਨਸਿਖੇ ਅਤੇ ਸੁਸਤ ਸਨ ਅਤੇ ਹਮੇਸ਼ਾ ਹੀ ਢਿੱਲੀ ਜਿਹੀ ਰਖਸ਼ਕ ਲੜਾਈ ਲੜਨ ਦੇ ਆਦੀ ਸਨ। ਉਨ੍ਹਾਂ ਦੇ ਮੁਕਾਬਲੇ ਵਿਚ ਸਿੱਖ ਕਮਾਂਡਰ, ਦਲੇਰ, ਫੁਰਤੀਲੇ, ਬਹਾਦਰ, ਜੋਸ਼ੀਲੇ, ਲੜਾਈ ਵਿਚ ਪਹਿਲ ਕਰਨ ਵਾਲੇ ਅਤੇ ਹਰ ਵਕਤ ਹੀ ਹਮਲਾ ਕਰਨ ਲਈ ਤਿਆਰ ਰਹਿਣ ਵਾਲੇ ਸਨ। ਸਿੱਖ ਕਮਾਂਡਰ ਰਖਸ਼ਕ ਮੋਰਚਿਆਂ ਦੀ ਲੜਾਈ ਸਮੇਂ ਭੀ ਰਖਸ਼ਕ ਮੋਰਚੇ ਛੱਡ ਕੇ ਹਮਲਾਆਵਰਾਂ ਉੱਤੇ ਹਮਲਾ ਕਰਕੇ ਜਿੱਤ ਪ੍ਰਾਪਤ ਕਰਨ ਲਈ ਸਿੱਖੇ ਹੋਏ ਸਨ ਅਤੇ ਖਤਰਾ ਮੁੱਲ ਲੈਣ ਦੇ ਆਦੀ ਸਨ। ਕਿਸੇ ਹਮਲੇ ਹੋ ਜਾਣ ਦੇ ਬਾਅਦ ਉਹ ਲੋਕ ਦੁਸ਼ਮਣ ਉੱਤੇ ਬਿਜਲੀ ਦੀ ਤੇਜ਼ ਰਫਤਾਰੀ ਨਾਲ ਜਾ ਪੈਂਦੇ ਸਨ। ਸਿੱਖਾ ਦੇ ਇਨ੍ਹਾਂ ਲੜਾਈਆ ਦੇ ਕਾਰਨਾਮਿਆਂ ਲਈ ਆਧੁਨਿਕ ਭਾਰਤੀ ਸੈਨਾ ਨੂੰ ਵੀ ਉਨ੍ਹਾ ਦਾ ਸਤਿਕਾਰ ਹੈ ਅਤੇ ਉਨ੍ਹਾਂ ਦੇ ਇਤਿਹਾਸਕ ਕਾਰਨਾਮਿਆਂ ਉੱਤੇ ਮਾਣ ਹੈ। ਉਨ੍ਹਾਂ ਦੇ ਲੜਾਈ ਦੇ ਕਾਰਨਾਮਿਆਂ ਦੀ ਖੋਜ ਪੜਤਾਲ ਕਰਕੇ ਕੋਈ ਭੀ ਫੌਜ ਬਰਫਾਨੀ, ਪਹਾੜੀ ਅਤੇ ਸਤਾਹ ਸਮੁੰਦਰ ਤੋਂ ਬਹੁਤ ਉੱਚੇ ਖਿੱਤਿਆਂ ਦੀ ਲੜਾਈ ਵਿਚ ਲੜਨ ਲਈ ਸਬਕ ਹਾਸਲ ਕਰ ਸਕਦੀ ਹੈ।

**ਲੜਾਈ ਉੱਤੇ ਇਕੋ ਆਦਮੀ ਦਾ ਕਾਬੂ :** ਪੱਛਮੀ ਤਿੱਬਤ ਵਿਚ ਸਿੱਖਾਂ ਦੀ ਫੌਜ ਦੀ ਮੁਕੰਮਲ ਤਬਾਹੀ ਦਾ ਇਕੋ ਹੀ ਮੂਲ ਕਾਰਨ ਸੀ, ਉਹ ਸੀ ਸਾਰੀ ਫੌਜ ਦਾ ਪੂਰਨ ਕੰਟਰੋਲ ਅਤੇ ਕਮਾਂਡ ਇਕੋ ਕਮਾਂਡਰ ਯਾਨੀ ਜਰਨੈਲ ਜ਼ੋਰਾਵਰ ਸਿੰਘ ਦੇ ਹੱਥ ਵਿਚ ਹੋਣ ਦਾ। ਉਸ ਦੀ ਫੌਜ ਕਈ ਸੌ ਮੀਲਾਂ ਵਿਚ ਪੱਛਮੀ ਤਿੱਬਤ ਦੇ ਅੱਡ ਅੱਡ ਕਿਲ੍ਹਿਆਂ ਵਿਚ ਖਿਲਰੀ ਹੋਈ ਸੀ। ਉਨ੍ਹਾਂ ਦੇ ਦਰਮਿਆਨ ਆਪਸ ਵਿਚ ਮੇਲ ਮਿਲਾਪ ਦੇ ਕੋਈ ਸਾਧਨ ਨਹੀਂ ਸਨ ਅਤੇ ਨਾ ਹੀ ਉਨ੍ਹਾਂ ਦੇ ਕੋਈ ਸਿੱਧੇ ਅਤੇ ਸੁਖਲੇ ਮੇਲ ਮਿਲਾਪ ਦੇ ਸਾਧਨ ਜਰਨੈਲ ਜ਼ੋਰਾਵਰ ਸਿੰਘ ਨਾਲ ਹੀ ਸਨ। ਉਨ੍ਹਾਂ ਦੇ ਲੋਕਲ ਕਮਾਂਡਰਾਂ ਨੂੰ ਕੋਈ ਅਧਿਕਾਰ ਜਾਂ ਤਾਕਤ ਨਹੀਂ ਸੀ ਦਿੱਤੀ ਹੋਈ ਕਿ ਉਹ ਕਮਾਂਡਰ ਆਪਣੀ ਬਦਲੀ ਹੋਈ ਲੋਕਲ ਸਥਿਤੀ ਦੇ ਮੁਤਾਬਿਕ ਖ਼ੁਦ ਮੁਖਤਾਰ ਫੈਸਲਾ ਕਰ ਸਕਣ। ਉਸ ਦੀ ਸ਼ਖ਼ਸੀਅਤ ਦਾ ਪ੍ਰਭਾਵ ਅਤੇ ਡਰ ਛੋਟੇ ਕਮਾਂਡਰਾਂ ਉੱਤੇ ਇਨਾ ਜ਼ਿਆਦਾ ਸੀ ਕਿ ਉਹ ਕੋਈ ਭੀ ਜ਼ਰੂਰੀ ਫੈਸਲਾ ਕਰਨ ਤੋਂ ਪਹਿਲਾਂ ਜਰਨੈਲ ਦੀ ਮਨਜ਼ੂਰੀ ਲੈਣਾ ਜ਼ਰੂਰੀ ਸਮਝਦੇ ਸਨ। ਉਨ੍ਹਾ ਲੋਕਾਂ ਦੀ ਆਪਣੇ ਆਪ ਫੈਸਲਾ ਕਰਨ ਜਾਂ ਪਹਿਲ ਕਰਨ ਦੀ ਸ਼ਕਤੀ ਅਤੇ ਆਦਤ ਹੀ ਖ਼ਤਮ ਹੋ ਚੁੱਕੀ ਸੀ।

ਜੇਕਰ ਜਰਨੈਲ ਜ਼ੋਰਾਵਰ ਸਿੰਘ ਪਾਸ ਆਧੁਨਿਕ ਮੇਲ ਮਿਲਾਪ ਤੇ ਆਵਾਜਾਈ ਦੇ ਸਾਧਨ ਹੁੰਦੇ ਅਥਵਾ ਹਵਾਈ ਜਹਾਜ਼, ਮੋਟਰ ਗੱਡੀਆਂ, ਵਾਇਰਲੈੱਸ, ਟੈਲੀਫੂਨ ਤਾਂ ਉਹ ਆਪਣੀ ਸਾਰੀ ਪੱਛਮੀ ਤਿੱਬਤ ਵਿਚ ਖਿਲਰੀ ਹੋਈ ਫੌਜ ਦੀ ਕਮਾਂਡ ਜਾਂ ਕੰਟਰੋਲ ਖ਼ੁਦ ਕਰ ਸਕਦਾ ਸੀ, ਪਰ ਬਗੈਰ ਇਨ੍ਹਾਂ ਵਸੀਲਿਆਂ ਦੇ ਇਸ ਕਿਸਮ ਦੀ ਫ਼ੌਜ ਦਾ ਕੰਟਰੋਲ ਇਕ

ਆਦਮੀ ਦੇ ਹੱਥ ਵਿਚ ਰਖਣਾ ਭਾਵੇਂ ਉਹ ਕਿਤਨਾ ਵੀ ਕਾਬਲੀਅਤ ਵਾਲਾ ਹੋਵੇ ਫ਼ੌਜ ਦੀ ਤਬਾਹੀ ਦਾ ਕਾਰਣ ਬਣ ਜਾਂਦਾ ਹੈ। ਪਰ ਇਤਨੇ ਆਧੁਨਿਕ ਵਸੀਲਿਆਂ ਤੋਂ ਬਗੈਰ ਪੱਛਮੀ ਤਿੱਬਤ ਵਿਚ ਖਿਲਰੀ ਹੋਈ ਫ਼ੌਜ ਦੀ ਕਮਾਂਡ ਅਤੇ ਕੰਟਰੋਲ ਨੂੰ ਆਪਣੇ ਹੱਥ ਵਿਚ ਰਖਣਾ ਜਰਨੈਲ ਜ਼ੋਰਾਵਰ ਸਿੰਘ ਦੀ ਮਹਾਨ ਗ਼ਲਤੀ ਸੀ। ਉਹ ਆਪਣੀ ਪੱਛਮੀ ਤਿੱਬਤ ਵਿਚ 1000 ਵਰਗ ਮੀਲ ਵਿਚ ਫੈਲੀ ਹੋਈ ਫ਼ੌਜ ਦਾ ਕੰਟਰੋਲ ਕਿਸੇ ਤਰ੍ਹਾਂ ਵੀ ਨਹੀਂ ਸੀ ਕਰ ਸਕਦਾ। ਇਹ ਹੀ ਵਜ਼ਾਹ ਸੀ ਕਿ ਉਸ ਦੇ ਮਰਨ ਦੇ ਬਾਅਦ ਕੋਈ ਦੂਸਰਾ ਕਮਾਂਡਰ ਇਸ ਗੰਭੀਰ ਸਥਿਤੀ ਉੱਤੇ ਨਾ ਹੀ ਕਾਬੂ ਪਾਉਣ ਦੇ ਕਾਬਲ ਸੀ ਅਤੇ ਨਾ ਹੀ ਕਾਬੂ ਪਾ ਸਕਿਆ। ਸਿੱਖ ਫ਼ੌਜ ਇਸ ਤਬਾਹੀ ਦੇ ਟੋਏ ਵਿਚ ਜਾ ਪਈ। ਸਿੱਖ ਫ਼ੌਜਾਂ ਦੇ ਇਸ ਲੜਾਈ ਵਿਚ ਦੇ ਨਿਤ ਦੇ ਵਿਉਹਾਰ ਅਤੇ ਲੜਾਈ ਵਿਚ ਕੁਰਬਾਨੀਆਂ ਨੂੰ ਤਕ ਕੇ ਕਰਤਾ ਇਹ ਕਹਿਣੋ ਕਦੇ ਭੀ ਸੰਕੋਚ ਨਹੀਂ ਕਰਦਾ ਕਿ ਸਿੱਖਾਂ ਦੀ ਫ਼ੌਜ ਵਿਚ ਡਸਿਪਲਨ ਭੀ ਜ਼ਰੂਰਤ ਤੋਂ ਜ਼ਿਆਦਾ ਹੀ ਸਖ਼ਤ ਸੀ। ਭਾਵੇਂ ਸਾਰੇ ਹੀ ਸਿੱਖ ਬਟਾਲੀਅਨ ਕਮਾਂਡਰ ਬਰਖਾ (Barkha), ਸ਼ਿਵ ਪੁਰੀ (Shiv Puri) ਅਤੇ ਟਕਲਾਕੋਟ (Taklakot) ਦੀ ਲੜਾਈ ਵਿਚ ਹਿੱਸਾ ਲੈਣ ਵਾਲੇ ਇਹ ਮਹਿਸੂਸ ਕਰਦੇ ਸਨ ਕਿ ਕਿਲ੍ਹਿਆਂ ਤੋਂ ਬਾਹਰ ਨਿਕਲ ਕੇ ਇਸ ਅਤਿਅੰਤ ਠੰਢ ਵਿਚ ਤਿੱਬਤੀ ਫ਼ੌਜ ਉੱਤੇ ਹਮਲਾ ਕਰਨਾ ਮੂਰਖਤਾ ਸੀ ਅਤੇ ਸਿੱਖ ਫ਼ੌਜ ਨੂੰ ਤਬਾਹੀ ਦੇ ਟੋਏ ਵਿਚ ਧੱਕਾ ਦੇਣਾ ਸੀ, ਪਰ ਫਿਰ ਵੀ ਉਨ੍ਹਾਂ ਨੇ ਜਰਨੈਲ ਜ਼ੋਰਾਵਰ ਸਿੰਘ ਦੇ ਇਸ ਗ਼ਲਤ ਅਤੇ ਖ਼ਤਰਨਾਕ ਹੁਕਮ ਨਾਲ ਆਪਣੀ ਅਤੇ ਆਪਣੀ ਫ਼ੌਜ ਦੀ ਤਬਾਹੀ ਕਰਵਾ ਲਈ ਪਰ ਜਰਨੈਲ ਦੇ ਇਸ ਹੁਕਮ ਦੇ ਖ਼ਿਲਾਫ਼ ਨਾ ਉਨ੍ਹਾਂ ਨੇ ਕੋਈ ਰੋਸ ਦੀ ਆਵਾਜ਼ ਉਠਾਈ ਅਤੇ ਨਾ ਹੁਕਮ ਅਦੂਲੀ ਕਰਨਾ ਦਾ ਹੌਸਲਾ ਕੀਤਾ। ਇਹ ਗ਼ਲਤ ਹੁਕਮ ਦੀ ਮਨਾਉਤੀ ਉਨ੍ਹਾਂ ਵਾਸਤੇ ਅਤੇ ਖ਼ਾਲਸੇ ਦੇ ਰਾਜ ਨੂੰ ਬਹੁਤ ਮਹਿੰਗੀ ਪਈ। ਉੱਚ ਦਰਜੇ ਦਾ ਡਸਿਪਲਨ ਕਾਇਮ ਰਖਣਾ ਫ਼ੌਜ ਲਈ ਅਤਿਅੰਤ ਹੀ ਜ਼ਰੂਰੀ ਹੈ ਪਰ ਡਸਿਪਲਨ ਦੇ ਥੱਲੇ ਇਥੋਂ ਤਕ ਦਬ ਜਾਣਾ ਕਿ ਸੱਚਾਈ ਦੀ ਆਵਾਜ਼ ਦਾ ਹੀ ਗਲਾ ਘੁਟਿਆ ਜਾਵੇ, ਇਕ ਖ਼ਤਰਨਾਕ ਗ਼ਲਤੀ ਹੀ ਨਹੀਂ ਸਗੋਂ ਮੂਰਖਤਾ ਦਾ ਇਕ ਵੱਡਾ ਚਿੰਨ੍ਹ ਹੈ।

**ਮਹਾਨ ਉੱਚ ਹੌਸਲਾ ਰਖਣਾ (Mor le) :** ਫ਼ੌਜੀਆਂ ਦੇ ਲੜਾਈ ਦੇ ਮੈਦਾਨ ਵਿਚ ਮਹਾਨ ਉੱਚ ਹੌਸਲੇ ਨੂੰ ਕਾਇਮ ਰਖਣਾ ਲੜਾਈ ਦੇ ਕਮਾਂਡਰਾਂ ਦੀ ਕਾਮਯਾਬੀ ਦਾ ਬੜਾ ਭਾਰੀ ਇਕ ਚਿੰਨ੍ਹ ਅਤੇ ਥੰਮ੍ਹ ਹੈ। ਉੱਚ ਹੌਸਲਾ ਲੜਾਈ ਦੇ ਅਸੂਲਾਂ ਵਿਚੋਂ ਇਕ ਬਹੁਤ ਮਹੱਤਵਪੂਰਣ ਨਿਯਮ ਹੈ। ਨਪੋਲੀਅਨ ਨੇ ਤਾਂ ਉੱਚ ਹੌਸਲੇ ਨੂੰ ਬਹੁਤ ਮਹਾਨਤਾ ਦਿੱਤੀ ਹੈ ਅਤੇ ਕਹਿੰਦਾ ਹੈ ਕਿ "ਉੱਚ ਹੌਸਲਾ ਅਤੇ ਗਿਣਤੀ ਵਿਚ ਤਿੰਨ ਇਕ ਦਾ ਨਿਸਬਤ ਹੈ।" ਉੱਚ ਹੌਸਲਾ ਤਾਂ ਮਨ ਦੀ ਉੱਚ ਦਿਸ਼ਾ ਹੈ ਜਿਸ ਵਿਚ ਕਿ ਸੈਨਿਕ ਆਪਣੀ ਖ਼ੁਸ਼ੀ ਨਾਲ, ਫ਼ਖ਼ਰ ਨਾਲ, ਹੱਸ ਹੱਸ ਕੇ ਮੁਸ਼ਕਲ ਤੋਂ ਮੁਸ਼ਕਲ ਕੰਮ ਅਤੇ ਅਤਿਅੰਤ ਖ਼ਤਰੇ ਵਾਲੀ ਡਿਊਟੀ ਨੂੰ ਨਿਭਾਉਣ ਲਈ ਹਰ ਵਕਤ ਤਿਆਰ ਬਰ ਤਿਆਰ ਰਹਿਣ ਅਤੇ ਆਪਣੇ ਆਪ ਨੂੰ ਵੀ ਦੇਸ਼ ਦੇ ਹਿੱਤ ਲਈ ਕੁਰਬਾਨ ਹੋਣ ਨੂੰ ਅੱਛੇ ਭਾਗ ਸਮਝਣ ਲੱਗ ਪੈਣ।

ਪਰ ਬਦ-ਕਿਸਮਤੀ ਨਾਲ ਜੋ ਕਦਮ ਜਰਨੈਲ ਜ਼ੋਰਾਵਰ ਸਿੰਘ ਨੇ ਸੰਨ 1841 ਵਿਚ

ਪੱਛਮੀ ਤਿੱਬਤ ਵਿਚ ਚੁੱਕੇ। ਉਨ੍ਹਾਂ ਨੇ ਸਾਰੀ ਖ਼ਾਲਸਾ ਫ਼ੌਜ ਦੀਆਂ ਮਹਾਨ ਰਵਾਇਤਾਂ ਅਤੇ ਉਨ੍ਹਾਂ ਦੇ ਮਹਾਨ ਉੱਚੇ ਹੌਂਸਲੇ ਨੂੰ ਖ਼ਤਮ ਕਰਕੇ ਰਖ ਦਿਤਾ। ਇਨ੍ਹਾਂ ਕਦਮਾਂ ਤੋਂ ਬੁਰੇ ਜਾਂ ਘਟੀਆ ਕਦਮ ਕੋਈ ਵੀ ਕਮਾਂਡਰ ਕਦੇ ਵੀ ਉਠਾ ਨਹੀਂ ਸਕਦਾ ਅਤੇ ਇਹ ਕਰਤਾ ਦੀ ਸਮਝ ਤੋਂ ਬਾਹਰ ਹੈ ਕਿ ਜਰਨੈਲ ਜ਼ੋਰਾਵਰ ਸਿੰਘ ਵਰਗਾ ਮਹਾਨ ਲੀਡਰ ਇਹ ਕਿਵੇਂ ਕਰ ਗਿਆ। ਪੱਛਮੀ ਤਿੱਬਤ ਵਿਚ ਸਿੱਖ ਫ਼ੌਜਾਂ ਦੇ ਹੌਸਲੇ ਢਹਿ ਜਾਣ ਦੇ ਕਾਰਣ ਨਿਮਨ ਲਿਖਤ ਹਨ :—

(ੳ) ਖ਼ਾਲਸਾ ਫ਼ੌਜ ਨੂੰ ਪੱਛਮੀ ਤਿੱਬਤ ਦੇ ਮੈਦਾਨ ਵਿਚ ਕਦੇ ਵੀ ਕੋਈ ਆਰਾਮ ਕਰਨ ਦਾ ਅਵਸਰ ਨਾ ਮਿਲਿਆ। ਉਹ ਇਕ ਟਕ ਅਤੇ ਇਕ ਲੜਾਈ ਤੋਂ ਬਾਅਦ ਦੂਸਰੀ ਲੜਾਈ ਵਿਚ ਧੱਕ ਦਿੱਤੇ ਗਏ। ਨਾ ਸਿਰਫ਼ ਉਨ੍ਹਾਂ ਦੇ ਹੱਥ ਪੈਰ ਸਰਦੀ ਨਾਲ ਗਲ ਸੜ ਕੇ ਨਾਕਾਰਾ ਹੋ ਗਏ ਸਗੋਂ ਸੰਗੀਆਂ ਸਾਥੀਆਂ ਦੀਆਂ ਨਿੱਤ ਨਵੀਆਂ ਮੌਤਾਂ ਨੇ ਉਨ੍ਹਾਂ ਦੇ ਦਿਲਾਂ ਉੱਤੇ ਬਹੁਤ ਬੁਰਾ ਅਸਰ ਪਾ ਦਿੱਤਾ ਅਤੇ ਉਨ੍ਹਾਂ ਦੇ ਹੌਸਲੇ ਤੋੜ ਦਿੱਤੇ।

(ਅ) ਉਨ੍ਹਾਂ ਨੂੰ ਪੱਛਮੀ ਤਿੱਬਤ ਵਿਚ ਖ਼ੁਰਾਕ ਦੀ ਘਾਟ ਦੇ ਕਾਰਣ ਭੁੱਖ ਮਰੀ ਦਾ ਸ਼ਿਕਾਰ ਵੀ ਹੋਣਾ ਪਿਆ। ਉਥੇ ਅਤਿਅੰਤ ਸਰਦੀ ਸੀ ਅਤੇ ਉਨ੍ਹਾਂ ਪਾਸ ਇਸ ਦਾ ਮੁਕਾਬਲਾ ਕਰਨ ਨੂੰ ਨਾ ਹੀ ਗਰਮ ਕੱਪੜੇ ਅਤੇ ਨਾ ਹੀ ਪੈਰ ਢਕਣ ਨੂੰ ਬੂਟ ਹੀ ਸਨ, ਅਤੇ ਨਾ ਹੀ ਸਰਦੀ ਤੋਂ ਸਿਰ ਲੁਕਾਉਣ ਵਾਸਤੇ ਕੋਈ ਮਕਾਨ ਜਾਂ ਤੰਬੂ ਹੀ ਸੀ।

(ੲ) ਉਨ੍ਹਾਂ ਉੱਤੇ ਬੜਾ ਸਖ਼ਤ ਕਾਨੂੰਨ ਲਾਗੂ ਕੀਤਾ ਹੋਇਆ ਸੀ ਅਤੇ ਉਸ ਦੇ ਦੰਡ ਭੀ ਬੜੇ ਸਖ਼ਤ ਸਨ। ਉਨ੍ਹਾਂ ਲੋਕਾਂ ਦੀ ਗ਼ਲਤ ਹੁਕਮ ਦੇ ਖ਼ਿਲਾਫ਼ ਆਵਾਜ਼ ਉਠਾਉਣ ਦੀ ਸ਼ਕਤੀ ਭੀ ਮਰ ਚੁੱਕੀ ਸੀ।

(ਸ) ਆਮ ਸੈਨਿਕਾਂ ਨੂੰ ਆਪਣੇ ਘਰਾਂ ਤੋਂ ਨਿਕਲਿਆਂ ਹੋਇਆਂ ਕੋਈ ਦਸ ਸਾਲ ਦੇ ਲਗਭਗ ਹੋ ਗਏ ਸਨ। ਉਨਾਂ ਨੂੰ ਆਪਣੇ ਬਾਲ ਬੱਚੇ ਦੀ ਕੋਈ ਖ਼ਬਰ ਨਹੀਂ ਸੀ ਮਿਲਦੀ ਅਤੇ ਨਾ ਹੀ ਉਹ ਆਪਣੀ ਸੁਖ-ਸਾਂਦ ਦੀ ਖ਼ਬਰ ਉਨ੍ਹਾਂ ਤਕ ਭੇਜ ਸਕਦੇ ਸਨ।

(ਹ) ਉਨ੍ਹਾਂ ਦਾ ਲੜਾਈਆਂ ਦੀਆਂ ਜਿੱਤਾਂ ਨਾਲ ਕੋਈ ਨਿੱਜੀ ਸੰਬੰਧ ਨਹੀਂ ਸੀ, ਅਤੇ ਨਾ ਹੀ ਇਨ੍ਹਾਂ ਲੜਾਈਆਂ ਨੂੰ ਜਿੱਤਣ ਲਈ ਕੁਰਬਾਨੀਆਂ ਕਰਨ ਦਾ ਜ਼ਿਆਦਾ ਉਤਸ਼ਾਹ ਹੀ ਪੈਦਾ ਹੁੰਦਾ ਸੀ। ਬਹੁਤ ਸਾਰੇ ਸੈਨਿਕ ਤਾਂ ਪੱਛਮੀ ਤਿੱਬਤ ਦੀ ਮੁਹਿਮ ਦਾ ਕੋਈ ਤੁੱਛ ਭਰ ਉਤਸ਼ਾਹ ਹੀ ਨਹੀਂ ਸਨ ਰਖਦੇ।

(ਕ) ਜਰਨੈਲ ਜ਼ੋਰਾਵਰ ਸਿੰਘ ਦੀ ਲੜਾਈ ਦੇ ਮੈਦਾਨ ਵਿਚ ਅਚਾਨਕ ਮੌਤ ਨੇ ਸੈਨਿਕਾਂ ਦੇ ਦਿਲ ਉਕੇ ਹੀ ਤੋੜ ਦਿੱਤੇ ਅਤੇ ਉਨ੍ਹਾਂ ਵਿਚ ਆਪੋ ਧਾਪੀ ਮਚ ਗਈ। ਕਮਾਂਡਰਾਂ ਦੇ ਹੱਥੋਂ ਕੰਟਰੋਲ ਨਿਕਲ ਗਿਆ ਅਤੇ ਸਾਰੀ ਫ਼ੌਜ ਵਿਚ ਭਗਦੌੜ ਮਚ ਗਈ।

ਭਾਵੇਂ ਤਿੱਬਤੀ ਸਿਪਾਹੀਆਂ ਦੀ ਟਰੇਨਿੰਗ ਚੰਗੀ ਨਹੀਂ ਸੀ ਅਤੇ ਨਾ ਹੀ ਉਨ੍ਹਾਂ ਦੇ ਕਮਾਂਡਰ ਸਿੱਖਾਂ ਦੀ ਫ਼ੌਜ ਵਰਗੇ ਦਲੇਰ ਅਤੇ ਹੁਸ਼ਿਆਰ ਸਨ ਪਰ ਫਿਰ ਭੀ ਤਿੱਬਤੀ ਸੈਨਿਕਾਂ ਦਾ ਹੌਸਲਾ ਬਹੁਤ ਉੱਚਾ ਸੀ ਅਤੇ ਉਹ ਦਲੇਰ ਲੜਾਕੇ ਸਨ। ਤਿੱਬਤੀ ਸੈਨਿਕ ਬੋਧੀ ਮਤ ਦੇ ਰਸਮ ਰਵਾਜ ਦੇ ਥੱਲੇ ਦਬਿਆ ਹੋਇਆ ਹੋਣ ਕਰਕੇ ਉਨ੍ਹੀਂ ਦਿਨੀਂ ਸੁਸਾਇਟੀ ਵਿਚ ਬੜੀ ਹੀ ਘਟੀਆ ਪੁਜ਼ੀਸ਼ਨ ਰਖਦਾ ਸੀ। ਇਹੋ ਹੀ ਵਜ੍ਹਾ ਸੀ ਕਿ ਉਸ,

ਦੀ ਜ਼ਿੰਦਗੀ ਇਤਨੀ ਸਖ਼ਤ ਤੇ ਕਠਿਨ ਹੋਣ ਦੇ ਬਾਵਜੂਦ ਭੀ ਉਹ ਲੜਾਈ ਦੇ ਸਭ ਦੁੱਖ ਸੁੱਖ, ਉਤਾਰ ਚੜ੍ਹਾ, ਬਗੈਰ ਫ਼ੌਜੀ ਟਰੇਨਿੰਗ ਦੇ ਵੀ ਸਹਾਰ ਸਕਦੇ ਸਨ। ਸਭ ਤੋਂ ਵੱਡੀ ਗੱਲ ਜਿਹੜੀ ਉਨ੍ਹਾਂ ਦੇ ਹੱਕ ਵਿਚ ਜਾਂਦੀ ਸੀ ਉਹ ਇਹ ਸੀ ਕਿ ਉਹ ਆਪਣੇ ਦੇਸ਼ ਦੀ ਆਜ਼ਾਦੀ ਦੇ ਲਈ ਲੜ ਰਹੇ ਸਨ, ਜਿਸ ਲਈ ਉਹ ਆਪ ਦੀ ਕੁਰਬਾਨੀ ਦੇਣ ਨੂੰ ਆਪਣੇ ਧੰਨ ਭਾਗ ਅਤੇ ਮਹਾਨ ਕਰਤੱਵ ਸਮਝਦੇ ਹਨ। ਸਿੱਖਾਂ ਲਈ ਇਹੋ ਜਿਹੀ ਕੋਈ ਪੋਜ਼ੀਸ਼ਨ ਨਹੀਂ ਸੀ। ਹੁਣ ਜਦ ਜ਼ੋਰਾਵਰ ਸਿੰਘ ਤਿੱਬਤੀਆਂ ਦੇ ਧਾਰਮਿਕ ਅਸਥਾਨਾਂ ਉੱਤੇ, ਉਨ੍ਹਾਂ ਦੀ ਪਵਿੱਤਰ ਧਰਤੀ ਉੱਤੇ, ਹਿੰਦੂ ਹੁੰਦਿਆ ਹੋਇਆਂ ਉਨ੍ਹਾਂ ਦੇ ਪਰਮਾਤਮਾ ਦਲਾਮੀ ਲਾਮਾ ਦੇ ਖ਼ਿਲਾਫ਼ ਲੜਾਈ ਕਰ ਰਿਹਾ ਸੀ. ਇਸ ਲਈ ਉਹ ਉਸ ਦੇ ਖ਼ਿਲਾਫ਼ ਲੜਾਈ ਵਿਚ ਤਨੋ ਮਨੋ ਅਤੇ ਧਨੋ ਜੁਟੇ ਹੋਏ ਸਨ। ਇਹੋ ਹੀ ਕਾਰਣ ਸੀ ਕਿ ਉਨ੍ਹਾਂ ਨੇ ਸੰਨ 1841 ਦੀਆਂ ਸਰਦੀਆਂ ਦੀਆਂ ਲੜਾਈਆਂ ਵਿਚ ਹੋਣ ਵਾਲੇ ਬਹੁਤ ਜ਼ਿਆਦਾ ਜਾਨੀ ਨੁਕਸਾਨ ਦੇ ਬਾਵਜੂਦ ਕਿਸੇ ਵੀ ਕੁਰਬਾਨੀ ਦੇਣ ਤੋਂ ਸੰਕੋਚ ਨਾ ਕੀਤਾ ਅਤੇ ਦੇਸ਼ ਹਿਤ ਲੜੇ।

ਇਨ੍ਹਾਂ ਗੱਲਾ ਦੇ ਬਾਵਜੂਦ ਭੀ ਖ਼ਾਲਸਾ ਫ਼ੌਜ ਦੀ ਤਿੱਬਤ ਦੀ ਮੁਹਿੰਮ ਵਿਚ ਦਲੇਰੀ, ਬਹਾਦਰੀ, ਕੁਰਬਾਨੀ ਇਤਿਹਾਸ ਵਿਚ ਇਕ ਬਹੁਤ ਵਿਸ਼ੇਸ਼ ਮਹਾਨਤਾ ਰਖਦੀ ਹੈ ਕਿਉਂਕਿ ਖ਼ਾਲਸਾ ਰਾਜ ਦੀਆਂ ਹੱਦਾਂ ਵਧਾਉਣ ਦੇ ਇਲਾਵਾ ਉਨ੍ਹਾਂ ਦੇ ਸੈਨਿਕਾਂ ਪਾਸ ਲੜਾਈ ਵਿਚ ਜੋਸ਼ ਨਾਲ ਕੁਰਬਾਨੀਆਂ ਕਰਨ ਦਾ ਕੋਈ ਭੀ ਚੰਗਾ ਕਾਰਨ ਨਹੀਂ ਸੀ ਪਰ ਫਿਰ ਵੀ ਉਹ ਲੜੇ ਅਤੇ ਇਤਿਹਾਸ ਵਿਚ ਆਪਣਾ ਨਾਮ ਪੈਦਾ ਕਰ ਗਏ।

ਸਿੱਖਾਂ ਦੀ ਫ਼ੌਜ ਦਾ ਟੋਇਓ ਦੀ ਲੜਾਈ ਦਾ ਵਤੀਰਾ ਜ਼ਾਹਰ ਕਰਦਾ ਹੈ ਕਿ ਉਨ੍ਹਾਂ ਦੀ ਚੰਗੀ ਟਰੇਨਿੰਗ, ਉੱਚਾ ਡਿਸਿਪਲਨ, ਸੁਚੱਜੀ ਲੀਡਰਸ਼ਿਪ ਦੇ ਕਾਰਣ ਉਨ੍ਹਾਂ ਦੇ ਹੌਂਸਲੇ ਸਾਰੀ ਲੜਾਈ ਵਿਚ ਬਹੁਤ ਉੱਚੇ ਰਹੇ। ਭਾਵੇਂ, ਜਿਨ੍ਹਾ ਹਾਲਤਾਂ ਵਿਚ ਉਹ ਲੜ ਰਹੇ ਸਨ ਉਹ ਉਨ੍ਹਾਂ ਦੇ ਮੁਆਫ਼ਿਕ ਨਹੀਂ ਸਨ। ਬੇਸ਼ਕ ਹਰ ਇਨਸਾਨ ਆਪਣੀ ਜਾਨ ਨੂੰ ਸਭ ਤੋਂ ਕੀਮਤੀ ਸਮਝਦਾ ਹੈ ਅਤੇ ਆਪਣੀ ਜਾਨ ਨੂੰ ਬਚਾਉਣ ਦੀ ਹਰ ਕੋਸ਼ਿਸ਼ ਕਰਦਾ ਹੈ ਫਿਰ ਭੀ ਇਹ ਸਮਝਦਿਆਂ ਹੋਇਆਂ ਕਿ ਇਕੱਲੇ ਇਕੱਲੇ ਦੀ ਜ਼ਿੰਦਗੀ ਵੀ ਤਾਂ ਹੀ ਬਚ ਸਕਦੀ ਸੀ ਜੇਕਰ ਖ਼ਾਲਸਾ ਫ਼ੌਜ ਸਮੁਚੇ ਤੌਰ ਤੇ ਜਿੱਤੇ। ਸਿੱਖ ਸੈਨਿਕ ਆਖ਼ਰ ਤਕ ਬੜੀ ਬਹਾਦਰੀ ਨਾਲ ਲੜੇ। ਉਹ ਲੜਾਈ ਜਿੱਤਣ ਹੀ ਵਾਲੇ ਸਨ ਜਦ ਖ਼ਾਲਸਾ ਰਾਜ ਦੀ ਕਿਸਮਤ ਨੇ ਪਲਟਾ ਖਾਧਾ ਅਤੇ ਜਰਨੈਲ ਜ਼ੋਰਾਵਰ ਸਿੰਘ ਲੜਾਈ ਵਿਚ ਸ਼ਹੀਦ ਹੋ ਗਿਆ। ਉਸ ਦੀ ਮੌਤ ਨੇ ਉਨ੍ਹਾਂ ਦਾ ਲੱਕ ਤੋੜ ਦਿੱਤਾ ਅਤੇ ਲੜਾਈ ਦੀ ਸਥਿਤੀ ਹੀ ਬਦਲ ਦਿੱਤੀ। ਉਨ੍ਹਾਂ ਦੇ ਲੀਡਰ ਦੀ ਬੇਵਕਤ ਮੌਤ ਨੇ ਉਨ੍ਹਾਂ ਦੇ ਹੌਂਸਲੇ ਹੀ ਢਾਹ ਦਿੱਤੇ ਅਤੇ ਇਸ ਨਾਲ ਖ਼ਾਲਸਾ ਫ਼ੌਜ ਦੀ ਸਾਰੀ ਤਰਤੀਬ ਹੀ ਟੁੱਟ ਗਈ।

ਟੋਇਓ ਦੀ ਲੜਾਈ ਨੇ ਇਹ ਭੀ ਦਰਸਾ ਦਿੱਤਾ ਕਿ ਇਨਸਾਨ ਲੜਾਈ ਦੇ ਮੈਦਾਨ ਵਿਚ ਆਪਣੇ ਦੇਸ਼ ਅਤੇ ਆਦਰਸ਼ਾਂ ਦੀ ਖ਼ਾਤਰ ਕਿਥੋਂ ਤਕ ਅਕਹਿ ਅਤੇ ਅਸਹਿ ਕਸ਼ਟ ਸਹਾਰ ਸਕਦੇ ਹਨ ਅਤੇ ਕਿਤਨੀ ਕੁਰਬਾਨੀ ਦੇ ਸਕਦੇ ਹਨ। ਅੱਜ ਕਲ੍ਹ ਦੇ ਫ਼ੌਜੀ ਅਫ਼ਸਰਾਂ ਅਤੇ ਸੈਨਿਕਾਂ ਲਈ ਜਿਹੜੇ ਕਿ ਲਦਾਖ ਵਿਚ ਦੇਸ਼ ਦੀ ਰਖਸ਼ਾ ਦੀ ਖ਼ਾਤਰ

ਨਿਯੁਕਤ ਕੀਤੇ ਹੋਏ ਹਨ ਇਹ ਸਮਝਣਾ ਵੀ ਮੁਸ਼ਕਿਲ ਹੈ, ਕਿ 150 ਸਾਲ ਪਹਿਲੋਂ ਉਨ੍ਹਾਂ ਦੇ ਵਡੇ ਵਡੇਰੇ ਇਨ੍ਹਾਂ ਹੀ ਖਿਤਿਆਂ ਵਿਚ ਕਿਨ੍ਹਾਂ ਹਾਲਤਾਂ ਵਿਚ ਲੜਦੇ ਅਤੇ ਵਿਚਰਦੇ ਰਹੇ। ਕਰਤਾ ਨੇ ਆਪਣੀ ਲਦਾਖ ਦੀ ਸਰਵਿਸ ਦੇ ਤਜਰਬੇ ਤੋਂ ਇਹ ਮਹਿਸੂਸ ਕੀਤਾ ਕਿ ਅੱਜ ਕਲ੍ਹ ਦੇ ਫ਼ੌਜੀਆਂ ਨੂੰ ਜੋ ਸਹੂਲਤਾਂ ਲਦਾਖ ਵਿਚ ਮਿਲ ਰਹੀਆਂ ਹਨ ਉਹ ਇਤਨੀਆਂ ਜ਼ਿਆਦਾ ਹਨ ਕਿ ਜੇਕਰ ਇਸ ਦਾ ਦਸਵਾਂ ਹਿੱਸਾ ਭੀ ਖ਼ਾਲਸਾ ਫ਼ੌਜ ਨੂੰ ਸੰਨ 1841 ਵਿਚ ਮਿਲਦਾ ਹੁੰਦਾ ਤਾਂ ਉਹ ਕਦੇ ਵੀ ਨਾ ਹਾਰਦੀ। ਅੱਜ ਕਲ੍ਹ ਦੇ ਫ਼ੌਜੀਆਂ ਦੇ ਰਾਸ਼ਨ ਦਾ ਸਕੇਲ, ਉਨ੍ਹਾਂ ਦੇ ਸ਼ਾਹੀ ਠਾਠ ਦੇ ਗਰਮ ਕਪੜੇ, ਉਨ੍ਹਾਂ ਦੇ ਰਹਿਣ ਸਹਿਣ ਦੇ ਇੰਤਜ਼ਾਮ, ਮਕਾਨ ਗਰਮ ਰਖਣ ਲਈ ਤੇਲ ਦੀਆਂ ਅੰਗੀਠੀਆਂ, ਰੋਸ਼ਨੀ ਲਈ ਬਿਜਲੀ, ਉਨ੍ਹਾਂ ਲਈ ਰੋਜ਼ਾਨਾ ਡਾਕ ਦੇ ਬੰਦੋਬਸਤ, ਹਵਾਈ ਜਹਾਜ਼ ਦੇ ਰਾਹੀਂ ਰੋਜ਼ਾਨਾ ਤਾਜ਼ਾ ਸਬਜ਼ੀਆਂ, ਗੋਸ਼ਤ, ਅੰਡੇ, ਮਛਲੀ, ਚਾਕਲੇਟ, ਦੁਧ, ਫਰੂਟ ਦੇ ਡੱਬੇ ਦੀ ਬਾਕਾਇਦਾ ਸਪਲਾਈ, ਘਰ ਨੂੰ ਛੁੱਟੀ ਆਵਣ ਜਾਵਣ ਦੇ ਸਾਧਨ, ਹਸਪਤਾਲਾਂ ਦੀ ਸਹੂਲੀਅਤ, ਤੇ ਫਰੰਟ ਲਾਈਨ ਵਿਚ ਸਿਨੇਮਾ ਦੇ ਸ਼ੋ, ਅਤੇ ਐਕਟਰਸਾਂ ਵੱਲੋਂ ਰੰਗ ਰਾਗ ਤੇ ਨਾਚ, ਆਵਣ ਜਾਵਣ ਲਈ ਮੋਟਰ ਗੱਡੀਆਂ ਤੇ ਪੱਕੀਆਂ ਲੁਕ ਦੀਆਂ ਸੜਕਾਂ, ਵਾਇਰਲੈਸ, ਟੈਲੀਫੂਨ ਦੇ ਸਿਲਸਲੇ ਵੇਖ ਕੇ, ਜਰਨੈਲ ਜ਼ੋਰਾਵਰ ਸਿੰਘ ਦੀ ਰੂਹ ਤਾਂ ਸਾਡੀ ਐਸ਼ ਇਸ਼ਰਤ ਦੀ ਜ਼ਿੰਦਗੀ ਉੱਤੇ ਜ਼ਰੂਰ ਹਸਦੀ ਹੋਵੇਗੀ, ਅਤੇ ਅਫ਼ਸੋਸ ਕਰਦੀ ਹੋਵੇਗੀ ਕਿ ਉਨ੍ਹਾਂ ਦੇ ਪੋਤਰੇ ਪੜੋਤੇ ਕਿਤਨੇ ਆਰਾਮ ਪਸੰਦ ਤੇ ਕਮਜ਼ੋਰ ਹੋ ਗਏ ਹਨ, ਜਦ ਕਿ ਮੁਕਾਬਲੇ ਤੇ ਬੈਠੇ ਹੋਏ ਚੀਨੀ ਫ਼ੌਜੀਆਂ ਪਾਸ ਅਜੇ ਭੀ ਉਨ੍ਹਾਂ ਜ਼ਮਾਨਿਆਂ ਦੇ ਹੀ ਖਾਣ ਪੀਣ ਤੇ ਰਹਿਣ ਸਹਿਣ ਦੇ ਬੰਦੋਬਸਤ ਹਨ।

**ਹਮਲੇ ਦੀ ਲੜਾਈ ਦਾ ਨਿਯਮ :** ਪਹਾੜੀ ਇਲਾਕਿਆਂ ਵਿਚ ਹਮਲੇ ਦੀਆਂ ਕਾਰ-ਵਾਈਆਂ ਬੜੀਆਂ ਹੀ ਦਿਲਚਸਪ ਹੁੰਦੀਆਂ ਹਨ। ਵਾਦੀ ਵਿਚ ਦੀ ਕੂਚ ਦੇ ਰਸਤੇ ਦੇ ਨਾਲ ਨਾਲ ਦੇ ਪਾਸੇ ਹੀ ਉੱਚੀਆਂ ਪਹਾੜੀ ਚੋਟੀਆਂ ਉੱਤੇ ਕਬਜ਼ਾ ਕਰਕੇ ਫ਼ੌਜ ਆਪਣਾ ਕੂਚ ਜਾਰੀ ਰਖ ਸਕਦੀ ਹੈ ਤਾਂ ਕਿ ਦੁਸ਼ਮਣ ਉਨ੍ਹਾਂ ਤੇ ਕਬਜ਼ਾ ਰਖ ਕੇ ਆਪਣੀਆਂ ਅੱਗੇ ਕੂਚ ਕਰ ਰਹੀਆਂ ਫ਼ੌਜਾਂ ਉੱਤੇ ਉਥਾਂ ਬੈਠ ਕੇ ਬਨਿਉਂ ਹੀ ਗੋਲੀ ਚਲਾ ਕੇ ਫ਼ੌਜ ਦਾ ਨੁਕਸਾਨ ਨਾ ਕਰ ਸਕੇ। ਇਹੋ ਜਿਹੀਆਂ ਪਹਾੜੀਆਂ ਦੀ ਚੜ੍ਹਾਈ ਕਾਫ਼ੀ ਮੁਸ਼ਕਿਲ ਹੁੰਦੀ ਹੈ ਅਤੇ ਉਨ੍ਹਾਂ ਉੱਤੇ ਮੋਰਚੇ ਬਣਾ ਕੇ ਬੈਠੇ ਹੋਏ ਦੁਸ਼ਮਣ ਨੂੰ ਉਥੋਂ ਕੱਢਕੇ ਲਾਂਭੇ ਕਰਨਾ ਕਾਫ਼ੀ ਮੁਸ਼ਕਿਲ ਕੰਮ ਹੁੰਦਾ ਹੈ, ਕਿਉਂਕਿ ਉਥੋਂ ਬੈਠਾ ਹੋਇਆ ਦੁਸ਼ਮਣ ਵਾਦੀ ਵਿਚ ਹਰਕਤ ਕਰਦੀਆਂ ਫ਼ੌਜਾਂ ਨੂੰ ਹਰ ਵੇਲੇ ਨਿਗਾਹ ਵਿਚ ਰਖ ਸਕਦਾ ਹੈ ਅਤੇ ਦਿਨ ਵੇਲੇ ਹਮਲਾਆਵਰਾਂ ਉੱਤੇ ਬੰਦੂਕਾਂ ਆਦਿ ਨਾਲ ਸ਼ਰੀਰ ਤੇ ਕਾਰਗਰ ਗੋਲੀ ਵੀ ਚਲਾ ਸਕਦਾ ਹੈ। ਐਸੇ ਦੁਸ਼ਮਣ ਦੀ ਗੋਲੀ ਦੇ ਨੁਕਸਾਨ ਤੋਂ ਬਚਨ ਲਈ ਜਾਂ ਤਾਂ ਇਹੋ ਜਿਹੀਆਂ ਚੋਟੀਆਂ ਉੱਤੇ ਭਾਰੀ ਹਥਿਆਰਾਂ ਯਾਨੀ ਤੋਪਾਂ ਮਸ਼ੀਨ ਗੰਨਾਂ ਅਤੇ ਮਾਰਟਰ ਤੋਪਾਂ ਆਦਿ ਦੇ ਫਾਇਰ ਦੇ ਪਰਦੇ ਥੱਲੇ ਦਿਨੇ ਹੀ ਹਮਲਾ ਕੀਤਾ ਜਾ ਸਕਦਾ ਹੈ ਜਾਂ ਫਿਰ ਦੁਸ਼ਮਣ ਦੇ ਸਹੀ ਫਾਇਰ ਤੋਂ ਬਚਣ ਲਈ ਉਨ੍ਹਾਂ ਉੱਤੇ ਹਮਲਾ ਹੀ ਰਾਤ ਨੂੰ ਕੀਤਾ ਜਾਂਦਾ ਹੈ।

ਰਾਤ ਦੇ ਹਮਲੇ ਦੁਸ਼ਮਣ ਨੂੰ ਅਸਚਰਜ ਤਾਂ ਕਰ ਦਿੰਦੇ ਹਨ ਪਰ ਇਨ੍ਹਾਂ ਨੂੰ ਸਫ਼ਲਤਾ

ਨਾਲ ਸਿਰੇ ਚਾੜ੍ਹਨ ਲਈ ਕਾਫ਼ੀ ਕਠਿਨਾਈਆਂ ਦਾ ਸਾਹਮਣਾ ਕਰਨਾ ਪੈਂਦਾ ਹੈ। ਪਹਾੜੀਆਂ ਉੱਤੇ ਚੜ੍ਹਨ ਵਾਲੇ ਚੰਗੇ ਤੇ ਸੁਖਾਲੇ ਰਸਤੇ ਘੱਟ ਹੀ ਮਿਲਦੇ ਹਨ ਅਤੇ ਉਨ੍ਹਾਂ ਦੀ ਚੜ੍ਹਾਈ ਭੀ ਕਠਿਨ ਹੀ ਹੁੰਦੀ ਹੈ। ਇਨ੍ਹਾਂ ਰਸਤਿਆਂ ਵਿਚੋਂ ਦੀ ਦੁਸ਼ਮਣਾਂ ਦੀ ਚੜ੍ਹਾਈ ਰੋਕਣ ਲਈ ਸੈਨਿਕ ਮੋਰਚੇ ਬਣਾ ਲੈਂਦੇ ਹਨ। ਆਮ ਤੌਰ ਉੱਤੇ ਇਹ ਰਸਤੇ ਤੰਗ ਹੁੰਦੇ ਹਨ ਇਸ ਲਈ ਪਹਾੜੀ ਚੜ੍ਹਨ ਲਈ ਹਮਲਆਵਰ ਇਕ ਦੂਸਰੇ ਦੇ ਅੱਗੇ ਪਿੱਛੇ ਚਲਦੇ ਹਨ ਅਤੇ ਬਰਾਬਰ ਬਰਾਬਰ ਇਕ ਸਿੱਧੀ ਲਾਈਨ ਵਿਚ ਹਮਲਾ ਨਹੀਂ ਕਰ ਸਕਦੇ ਅਤੇ ਨਾ ਹੀ ਕੋਈ ਲੜਾਈ ਦੀ ਵੱਡੀ ਗਿਣਤੀ ਨਾਲ ਚਾਲ ਹੀ ਕਰ ਸਕਦੇ ਸਨ। ਇਨ੍ਹਾਂ ਪਹਾੜੀਆਂ ਤੇ ਚੜ੍ਹਨ ਲਈ ਦੁਸ਼ਮਣਾਂ ਦਾ ਸਿਰ ਨੀਵਾਂ ਰਖਣ ਲਈ ਹਵਾਈ ਜਹਾਜ਼ ਨਾਲ, ਪਹਾੜੀ ਤੋਪਾਂ ਨਾਲ, ਮਾਰਟਰ ਤੋਪਾਂ ਨਾਲ ਅਤੇ ਮਸ਼ੀਨ ਗੰਨਾਂ ਨਾਲ ਫ਼ਾਇਰ ਦੀ ਮਦਦ ਦਿੱਤੀ ਜਾਂਦੀ ਹੈ ਅਤੇ ਦੁਸ਼ਮਣ ਦੇ ਉੱਤੇ ਇਸ ਗੋਲਾਬਾਰੀ ਦੇ ਰੁਝੇਵੇਂ ਦਾ ਫ਼ਾਇਦਾ ਉਠਾ ਕੇ ਹਮਲਾ ਕਰਨ ਵਾਲੇ ਸੈਨਿਕ ਪਹਾੜੀ ਤੇ ਚੜ੍ਹ ਜਾਂਦੇ ਹਨ। ਜਰਨੈਲ ਜ਼ੋਰਾਵਰ ਸਿੰਘ ਪਾਸ ਨਾ ਹਵਾਈ ਜਹਾਜ਼ ਸਨ, ਅਤੇ ਨਾ ਹੀ ਮਸ਼ੀਨਗੰਨਾਂ ਹੀ ਸਨ, ਅਤੇ ਉਸ ਦੀਆਂ ਤੋਪਾਂ ਦੀ ਮਾਰ ਥੋੜ੍ਹੀ ਹੋਣ ਕਰਕੇ ਉਨ੍ਹਾਂ ਦੀ ਮਾਰ ਥਲ ਘੱਟ ਹੀ ਪਹਾੜੀ ਚੌਕੀਆਂ ਆਉਂਦੀਆਂ ਸਨ। ਇਸ ਲਈ ਸਿੱਖਾਂ ਨੇ ਸਫ਼ਲਤਾ ਪ੍ਰਾਪਤ ਕਰਨ ਲਈ ਦੁਸ਼ਮਣ ਦੇ ਉੱਚੇ ਪਹਾੜੀ ਮੋਰਚਿਆਂ ਉੱਤੇ ਦੁਸ਼ਮਣ ਦੇ ਕਿਲ੍ਹਿਆਂ ਉੱਤੇ ਹਮਲੇ ਹਮੇਸ਼ਾ ਹੀ ਰਾਤ ਦੇ ਅੰਧੇਰੇ ਦਾ ਲਾਭ ਉਠਾਉਣ ਲਈ ਕੀਤੇ। ਲਦਾਖੀ ਅਤੇ ਬਾਲਟੀਆਂ ਪਾਸ ਨਾ ਤਾਂ ਰਖਸ਼ਾ ਦਾ ਪੂਰਨ ਪ੍ਰਬੰਧ ਕਰਨ ਦੇ ਸਾਧਨ ਸਨ ਅਤੇ ਨਾ ਹੀ ਉਨ੍ਹਾਂ ਦੀ ਫ਼ੌਜੀ ਸਿਖਲਾਈ ਹੀ ਇਤਨੀ ਉੱਚੀ ਸੀ ਕਿ ਉਹ ਆਪਣੇ ਵਸੀਲਿਆਂ ਦਾ ਹੀ ਪੂਰਣ ਇਸਤੇਮਾਲ ਕਰਕੇ ਰਖਸ਼ਕ ਮੋਰਚੇ ਮਜ਼ਬੂਤ ਕਰ ਸਕਣ। ਉਹ ਰਖਸ਼ਕ ਸਥਾਨ ਚੁਨਣ ਲਗ ਬੜੀ ਹੀ ਹੁਸ਼ਿਆਰੀ ਵਿਖਾਉਂਦੇ ਸਨ ਅਤੇ ਉਨ੍ਹਾਂ ਉੱਤੇ ਬੈਠ ਕੇ ਸਿੱਖਾਂ ਦੇ ਕੂਚ ਦੇ ਰਸਤੇ ਬੰਦ ਕਰਕੇ ਉਨ੍ਹਾਂ ਦਾ ਅੱਗੇ ਵਧਣਾ (advance) ਬੰਦ ਕਰ ਦੇਂਦੇ ਸਨ। ਉਹ ਸਭ ਉਨ੍ਹਾਂ ਪਹਾੜੀਆਂ ਦੀ ਮਹਾਨਤਾ ਤਾਂ ਸਮਝਦੇ ਸਨ ਜੋ ਕਿ ਦੁਸ਼ਮਣ ਦੇ ਰਸਤੇ ਦੇ ਦੋਵੇਂ ਤਰਫ਼ੀ ਸਨ ਪਰ ਉਨ੍ਹਾਂ ਪਾਸ ਇਨ੍ਹਾਂ ਸਭਨਾਂ ਸਥਾਨਾਂ ਦੀ ਰਖਸ਼ਾ ਕਰਨ ਦੇ ਵਸੀਲੇ ਨਹੀਂ ਸਨ। ਉਨ੍ਹਾਂ ਪਾਸ ਤੋਪਖਾਨਾ ਤਾਂ ਉੱਕਾ ਹੀ ਨਹੀਂ ਸੀ। ਉਨ੍ਹਾਂ ਪਾਸ ਤੋਪਖਾਨੇ ਦੀ ਅਣਹੋਂਦ ਦਾ ਲਾਭ ਉਠਾ ਕੇ ਸਿੱਖ ਕਮਾਂਡਰ ਨਿਡੱਰ ਹੋ ਕੇ ਆਪਣੇ ਹਮਲੇ ਲਈ ਆਪਣੇ ਹੈਡ ਕੁਆਟਰਜ਼ (Headquarters) ਬਿਲਕੁਲ ਅਗਲੀਆਂ ਚੌਕੀਆਂ ਦੇ ਸਾਹਮਣੇ ਹੀ ਲੈ ਜਾਂਦੇ ਸਨ ਅਤੇ ਉਨ੍ਹਾਂ ਦੀਆਂ ਦੇਖ ਭਾਲ ਅਤੇ ਗਸ਼ਤੀ ਚੌਕੀਆਂ ਭੀ ਦੁਸ਼ਮਣ ਦੇ ਬਿਲਕੁਲ ਨਜ਼ਦੀਕ ਜਾ ਕੇ ਰਖਸ਼ਾ ਦੇ ਪ੍ਰਬੰਧਾਂ ਨੂੰ ਤੱਕ ਸਕਦੀਆਂ ਸਨ (close reconnaisance)। ਸਿੱਖਾਂ ਦੀਆਂ ਫ਼ੌਜਾਂ ਦੁਸ਼ਮਣ ਤੇ ਹਮਲਾ ਕਰਨ ਤੋਂ ਪਹਿਲੇ ਗਸ਼ਤੀ ਦਸਤਿਆਂ ਤੇ ਉੱਚੀਆਂ ਚੌਕੀਆਂ ਤੋਂ ਦੁਸ਼ਮਣ ਦੇ ਮੋਰਚਿਆਂ ਦੀ ਬੜੀ ਚੰਗੀ ਤਰ੍ਹਾਂ ਨਾਲ ਦੇਖ ਭਾਲ ਕਰਕੇ ਉਨ੍ਹਾਂ ਦੇ ਰਖਸ਼ਕ ਸਿਪਾਹੀਆਂ ਦੀ ਗਿਣਤੀ, ਮੋਰਚਿਆਂ ਦੀ ਮਜ਼ਬੂਤੀ, ਉਨ੍ਹਾਂ ਦੇ ਹਥਿਆਰ, ਦੁਸ਼ਮਣ ਤਕ ਪਹੁੰਚਣ ਵਾਲੇ ਰਸਤਿਆਂ ਅਤੇ ਉਸ ਰਸਤੇ ਦੀਆਂ ਕੁਦਰਤੀ ਅਤੇ ਬਨਾਵਟੀ ਸਭ ਰੁਕਾਵਟਾਂ ਦੀ ਜਾਂਚ ਪੜਤਾਲ ਪੂਰੀ ਤਰ੍ਹਾਂ ਕਰ ਲੈਂਦੇ ਸਨ। ਹਮਲਿਆਂ ਦੀ ਸਹਾਇਤਾ ਲਈ ਤੋਪਖਾਨੇ ਨੂੰ ਕਿਸੇ ਅੱਛੀ ਜਗ੍ਹਾ ਤੇ

ਬੀੜਿਆ ਜਾਂਦਾ ਜਿਥੋਂ ਕਿ ਦੁਸ਼ਮਣ ਦਾ ਮੋਰਚਾ ਉਨ੍ਹਾਂ ਦੀ ਮਾਰ ਵਿਚ ਆ ਜਾਂਦਾ ਅਤੇ ਫਿਰ ਪੈਦਲ ਫ਼ੌਜ ਦੇ ਹਮਲੇ ਦੇ ਸਮੇਂ ਤੋਪਖਾਨਾ ਉਨ੍ਹਾਂ ਦੇ ਹਮਲੇ ਦੀ ਪੂਰੀ ਤਰ੍ਹਾਂ ਫਾਇਰ ਕਰਕੇ ਸਹਾਇਤਾ ਕਰਦਾ। ਇਸ ਫਾਇਰ ਦੇ ਦੌਰਾਨ ਵਿਚ ਸਿੱਖ ਆਪਣੀਆਂ ਹਮਲਾ ਕਰਨ ਵਾਲੀਆਂ ਫ਼ੌਜਾਂ ਨੂੰ ਦੁਸ਼ਮਣ ਦੀ ਇਕ ਤਰਫ ਜਾਂ ਪਿਛਲੇ ਬਣੇ ਦੁਸ਼ਮਣ ਦੇ ਮੋਰਚੇ ਦੇ ਨਜ਼ਦੀਕ ਲੈ ਜਾਂਦੇ ਜਿਥੋਂ ਕਿ ਉਹ ਤੋਪਖਾਨੇ ਦੇ ਫਾਇਰ ਬੰਦ ਹੁੰਦੇ ਸਾਰ ਹੀ ਹਮਲਾ ਕਰ ਦੇਂਦੇ। ਹਮਲੇ ਦੀ ਸਫਲਤਾ ਲਈ ਉਹ ਆਪਣੀ ਫ਼ੌਜ ਦੀ ਤੇਜ਼ ਰਫਤਾਰੀ, ਜਿੱਤ ਪ੍ਰਾਪਤ ਕਰਨ ਦੇ ਪੱਕੇ ਇਰਾਦੇ ਅਤੇ ਉਨ੍ਹਾਂ ਦੇ ਜੋਸ਼ ਉੱਤੇ ਨਿਰਭਰ ਰਹਿੰਦਾ ਸੀ। ਉਸ ਦੇ ਸਾਰੇ ਹਮਲਿਆਂ ਦੇ ਸਮੇਂ ਦੁਸ਼ਮਣਾਂ ਨੂੰ ਅਚੰਭਾ ਕਰਨ ਦੇ ਦੁਸ਼ਮਣ ਨੂੰ ਧੋਖਾ ਦੇਣ ਦੇ ਅਸੂਲਾਂ ਦਾ ਪਰੀਵਰਤਨ ਕੀਤਾ ਜਾਂਦਾ। ਉਸ ਦੇ ਹਮਲਿਆਂ ਦੇ ਉਦਾਹਰਣ ਨਿਮਨ ਲਿਖੇ ਜਾਂਦੇ ਹਨ :—

(ੳ) **ਬੇਟਕੋਲ ਤੋਂ ਕਾਰਗਿਲ ਤੇ ਲੇਹ ਨੂੰ ਕੂਚ :** ਇਸ ਕੂਚ ਦੇ ਦੌਰਾਨ ਉਸ ਨੇ ਦੋ ਪਾਸੀ ਪਹਾੜੀਆਂ ਜਿਨ੍ਹਾਂ ਉੱਤੇ ਦੁਸ਼ਮਣ ਬੈਠ ਕੇ ਉਸ ਦੇ ਐਡਵਾਂਸ ਨੂੰ ਰੋਕ ਸਕਦਾ ਸੀ, ਉਨ੍ਹਾਂ ਉੱਤੇ ਉਸ ਨੇ ਪਿਕਟਾ ਭੇਜ ਕੇ ਆਪਣੇ ਕਾਲਮ ਦੀ ਹਿਫਾਜ਼ਤ ਕੀਤੀ।

(ਅ) **ਰਿੰਗਡਮ ਤੋਂ ਲੇਹ ਦਾ ਕੂਚ :** ਸੰਨ 1839 ਵਿਚ ਜਰਨੈਲ ਨੇ ਲਾਮਾਯਾਰੂ ਦੇ ਦੁਸ਼ਮਣ ਦੇ ਮਜ਼ਬੂਤ ਮੋਰਚੇ ਉੱਤੇ ਹਮਲਾ ਨਾ ਕੀਤਾ ਪਰ ਉਥੇ ਮਹਿਤਾ ਬਸਤੀ ਰਾਮ ਨੇ ਫ਼ੌਜੀ ਪਰਦਰਸ਼ਨੀ ਕਰਕੇ ਦੁਸ਼ਮਣ ਨੂੰ ਭੰਬਲ ਭੂਸੇ ਵਿਚ ਪਾਈ ਰਖਿਆ ਅਤੇ ਆਪ ਜਰਨੈਲ ਨੇ ਇਸ ਦਾ ਫਾਇਦਾ ਉਠਾ ਕੇ ਜ਼ੰਸਕਾਰ ਅਤੇ ਰੁਪਸੂ ਦੇ ਲੰਬੇ, ਕਠਿਨ ਤੇ ਪਹਾੜੀ ਰਸਤੇ ਦਾ ਇਸਤੇਮਾਲ ਕਰਕੇ ਪਿੱਛੋਂ ਦੀ ਲੇਹ ਨੂੰ ਜਾ ਘੇਰਿਆ। ਦੁਸ਼ਮਣ ਨੂੰ ਲਾਮਾਯਾਰੂ ਛੱਡਣਾ ਭੀ ਪਿਆ ਅਤੇ ਲੇਹ ਉਸ ਦੇ ਹੱਥਾਂ ਵਿਚ ਬਗੈਰ ਲੜਾਈ ਦੇ ਆ ਗਿਆ।

**ਬੇਟਕੋਲ, ਸੋਤ, ਬਾਮੇਖੁਨ ਅਤੇ ਹਮਚਾਕੁੰਡ ਉੱਤੇ ਹਮਲੇ :** ਇਨ੍ਹਾਂ ਸਾਰਿਆਂ ਹੀ ਮੋਰਚਿਆਂ ਉੱਤੇ ਹਮਲਾ ਕਰਨ ਲਈ ਜਰਨੈਲ ਨੇ ਰਾਤੋ ਰਾਤ ਕੂਚ ਕਰਕੇ ਹਮਲੇ ਲਈ ਇਕੱਠੇ ਹੋਣ ਦੀ ਵਿਉਂਤ ਬਣਾਈ ਅਤੇ ਇਹ ਪਹੁ ਫੁੱਟਣ ਤੋਂ ਪਹਿਲੋਂ ਹੀ ਦੁਸ਼ਮਣ ਦੇ ਮੋਰਚੇ ਉੱਤੇ ਹਮਲਾ ਕਰਕੇ ਕਬਜ਼ਾ ਕਰ ਲਿਆ ਗਿਆ। ਇਨ੍ਹਾਂ ਸਾਰਿਆਂ ਹੀ ਹਮਲਿਆ ਵਿਚ ਉਸ ਨੇ ਤੋਪਖਾਨੇ ਦੇ ਫਾਇਰ ਦਾ ਫਾਇਦਾ ਉਠਾ ਕੇ ਦੁਸ਼ਮਣ ਦੇ ਮੋਰਚੇ ਦੇ ਪਿੱਛੇ ਜਾਂ ਪਾਸੇ ਉੱਤੇ ਨਜ਼ਦੀਕ ਵਾਲੀ ਉੱਚੀ ਪਹਾੜੀ ਤੇ ਕਬਜ਼ਾ ਕਰ ਲਿਆ, ਅਤੇ ਉਥੋਂ ਨਿਯੁਕਤ ਸਮੇਂ ਦੁਸ਼ਮਣ ਦੇ ਮੋਰਚੇ ਉੱਤੇ ਹੱਲਾ ਬੋਲ ਦਿੱਤਾ। ਜ਼ੋਰਾਵਰ ਸਿੰਘ ਦੀਆਂ ਸਾਰੀਆਂ ਯੋਜਨਾਵਾਂ ਇਸ ਲਈ ਸਫਲ ਹੋ ਗਈਆਂ ਕਿਉਂਕਿ ਉਸ ਨੇ ਆਪਣੇ ਇਰਾਦਿਆਂ ਨੂੰ ਬਹੁਤ ਘੱਟ ਅਫ਼ਸਰਾਂ ਨੂੰ ਦੱਸਿਆ ਅਤੇ ਸਿਰਫ਼ ਉਹ ਅਫ਼ਸਰ ਹੀ ਭਰੋਸੇ ਵਿਚ ਲਏ ਗਏ ਜਿਹੜੇ ਕਿ ਉਸ ਦੀ ਕੋਈ ਕਾਰਵਾਈ ਨਾਲ ਸਬੰਧਤ ਸਨ। ਜੇਕਰ ਦੁਸ਼ਮਣ ਦੇ ਮੋਰਚੇ ਮਜ਼ਬੂਤ ਹੁੰਦੇ ਦੁਸ਼ਮਣ ਪਾਸ ਵੀ ਅਛੇ ਹਥਿਆਰ ਹੁੰਦੇ ਅਤੇ ਤੋਪਖਾਨਾ ਹੁੰਦਾ ਅਤੇ ਦੁਸ਼ਮਣ ਦੇ ਗਸ਼ਤੀ ਦਸਤੇ ਆਪਣਾ ਕੰਮ ਚੰਗੀ ਤਰ੍ਹਾਂ ਕਰਦੇ ਤਾਂ ਜਰਨੈਲ ਜ਼ੋਰਾਵਰ ਸਿੰਘ ਦੇ ਰਾਤ ਦੇ ਸਮੇਂ ਦੇ ਹਮਲੇ ਕਦੀ ਭੀ ਸਫਲ ਨਾ ਹੁੰਦੇ। ਉਸ ਦੀ ਸਫਲਤਾ ਦੇ ਕਾਰਨ ਨਿਮਨ

ਲਿਖਤ ਹਨ :—

1. ਉਸ ਨੇ ਰਾਤ ਦੇ ਹਮਲਿਆਂ ਦੀ ਕਿਸ਼ਤਵਾੜ ਦੇ ਫ਼ੌਜੀ ਕੈਂਪਾਂ ਵਿਚ ਮੁਹਿੰਮ ਸ਼ੁਰੂ ਕਰਨ ਤੋਂ ਪਹਿਲੋਂ ਬਹੁਤ ਹੀ ਪਰੈਕਟਿਸ ਕੀਤੀ ਹੋਈ ਸੀ।

2. ਉਸ ਦੇ ਛੋਟੇ ਅਹੁਦੇਦਾਰ ਦੁਸ਼ਮਣ ਦੇ ਮੋਰਚਿਆਂ ਦੀ ਜਾਂਚ ਪੜਤਾਲ ਆਪਣੇ ਗਸ਼ਤੀ ਦਸਤਿਆਂ ਦੇ ਰਾਹੀਂ ਬੜੀ ਹੁਸ਼ਿਆਰੀ ਨਾਲ ਕਰ ਲੈਂਦੇ ਸਨ ਅਤੇ ਦੁਸ਼ਮਣ ਉਨ੍ਹਾਂ ਦੀ ਇਸ ਕਾਰਵਾਈ ਤੋਂ ਬੇਖ਼ਬਰ ਹੀ ਰਹਿੰਦਾ ਸੀ।

3. ਉਸ ਨੂੰ ਹਰ ਇਲਾਕੇ ਵਿਚੋਂ ਰਸਤੇ ਦੱਸਣ ਵਾਲੇ ਇਮਾਨਦਾਰ, ਸੱਚੇ ਅਤੇ ਵਫ਼ਾਦਾਰ ਸੂਹੀਏ ਮਿਲ ਜਾਂਦੇ ਸਨ।

4. ਲਦਾਖੀ ਅਤੇ ਬਾਲਟੀ ਸੈਨਿਕ ਦਿਨ ਦੇ ਵੇਲੇ ਬੜੇ ਹੁਸ਼ਿਆਰ ਰਹਿੰਦੇ ਸਨ ਪਰ ਰਾਤ ਨੂੰ ਢਿੱਲੇ, ਸੁਸਤ ਤੇ ਅਵੇਸਲੇ ਹੋ ਕੇ ਆਪਣੇ ਮੋਰਚਿਆਂ ਵਿਚ ਅੰਦਰ ਵੜ ਕੇ ਸੌਂ ਜਾਂਦੇ ਸਨ। ਇਹੋ ਹੀ ਵਜ੍ਹਾ ਸੀ ਕਿ ਸੰਨ 1833 ਵਿਚ ਮੀਆਂ ਨਿਧਾਨ ਸਿੰਘ ਰਾਤ ਦੇ ਸਮੇਂ ਪਾਣੀ ਦੇ ਖਾਲ ਦੇ ਰਾਹੀਂ ਲੰਕਾਸਾਰ ਦੇ ਮਜ਼ਬੂਤ ਕਿਲ੍ਹੇ ਅੰਦਰ ਦੁਸ਼ਮਣ ਨੂੰ ਪਤਾ ਲਗਣ ਤੋਂ ਬਗੈਰ ਹੀ ਦਾਖ਼ਲ ਹੋ ਗਿਆ। ਇਸੇ ਤਰ੍ਹਾਂ ਹੀ 1840 ਫਰਵਰੀ ਵਿਚ ਬਾਲਟੀਆਂ ਦੇ ਖਿਲਾਫ਼ ਮਾਰੋਲ ਦੇ ਮੁਕਾਮ ਉੱਤੇ ਜਰਨੈਲ ਨੇ ਦਰਿਆ ਸਿੰਧ ਉੱਤੇ ਬਰਫ ਦਾ ਪੁਲ ਬਣਾ ਲਿਆ ਅਤੇ ਦੁਸ਼ਮਣ ਦੇ ਪਤਾ ਲਗਣ ਤੋਂ ਬਗੈਰ ਹੀ ਆਪਣੀ ਫ਼ੌਜ ਪਾਰ ਕਰਕੇ ਦੁਸ਼ਮਣ ਦੇ ਵਾਂਕ ਦੇ ਕਿਲ੍ਹੇ ਉੱਤੇ ਹਮਲਾ ਕਰਕੇ ਕਬਜ਼ਾ ਕਰ ਲਿਆ।

ਕੋਈ ਲੜਾਈ ਕਦਾਚਿਤ ਭੀ ਨਿਰੋਲ ਰਖਿਅਕ ਸਾਧਨਾਂ ਨਾਲ ਨਹੀ ਜਿੱਤੀ ਜਾ ਸਕਦੀ। ਇਨ੍ਹਾਂ ਸਾਰੀਆਂ ਮੁਹਿੰਮਾਂ ਵਿਚ ਲਦਾਖੀ ਅਤੇ ਬਾਲਟੀ ਹਮੇਸ਼ਾਂ ਹੀ ਰਖਸ਼ਕ ਲੜਾਈਆਂ ਹੀ ਲੜਦੇ ਰਹੇ। ਉਨ੍ਹਾਂ ਨੇ ਕਦੇ ਵੀ ਹਮਲਾ ਜਾਂ ਜੁਆਬੀ ਹਮਲੇ ਦਾ ਕੋਈ ਪਰਯੋਜਨ ਨਾ ਕੀਤਾ। ਪਰ ਇਸ ਦੇ ਉਲਟ ਸਿੱਖ ਫ਼ੌਜਾਂ ਨੇ ਆਪਣੀਆਂ ਸਭ ਤਕਲੀਫ਼ਾਂ ਦਾ ਹਲ ਹਮਲੇ ਦੇ ਰਾਹੀਂ ਹੀ ਲੱਭਣ ਦੀ ਕੋਸ਼ਿਸ਼ ਕੀਤੀ। ਸਿੱਖਾਂ ਨੇ ਰਖਸ਼ਕ ਲੜਾਈ ਲੜਨ ਦੀ ਨਾ ਹੀ ਕਦੇ ਸਿਖਲਾਈ ਕੀਤੀ ਅਤੇ ਨਾ ਹੀ ਰਖਸ਼ਾ ਦੇ ਸਾਧਨਾਂ ਨੂੰ ਕਦੀ ਵਰਤੋਂ ਵਿਚ ਲਿਆਂਦਾ। ਟੋਇਓ (Toyo) ਦੀ ਲੜਾਈ ਦਾ ਨਤੀਜਾ ਕੁਝ ਹੋਰ ਹੀ ਨਿਕਲਦਾ ਜੇਕਰ ਪੱਛਮੀ ਤਿੱਬਤ ਵਿਚ ਸਿੱਖ ਆਪਣੇ ਕਿਲ੍ਹਿਆਂ ਦੀ ਮੋਰਚਾ ਬੰਦੀ ਮਜ਼ਬੂਤ ਕਰਕੇ ਕਿਲ੍ਹਿਆਂ ਅੰਦਰ ਹੀ ਬੈਠੇ ਰਹਿੰਦੇ ਅਤੇ ਤਿੱਬਤੀਆਂ ਦੇ ਖਿਲਾਫ਼ ਰਖਸ਼ਾ ਦੀਆਂ ਲੜਾਈਆਂ ਲੜਦੇ ਅਤੇ ਉਨ੍ਹਾਂ ਦਾ ਮੁਕਾਬਲਾ ਕਰਕੇ ਸਰਦੀ ਦਾ ਵਕਤ ਲੰਘਾ ਲੈਂਦੇ, ਪਰ ਉਨਾਂ ਨੇ ਤਾਂ ਹਮਲਾ ਕਰਨਾ ਹੀ ਸਿਖਿਆ ਸੀ। ਉਸ ਵੇਲੇ ਨਾ ਤਾਂ ਹਮਲੇ ਦਾ ਵਕਤ ਸੀ ਅਤੇ ਨਾ ਉਹ ਹਮਲੇ ਲਈ ਤਿਆਰ ਸਨ, ਨਾ ਉਨ੍ਹਾਂ ਪਾਸ ਹਮਲੇ ਕਰਨ ਦੀ ਤਾਕਤ ਹੀ ਸੀ ਅਤੇ ਨਾ ਹੀ ਬਹੁਤ ਸਰਦੀ ਹੋਣ ਕਰਕੇ ਸਮਾਂ ਹੀ ਅਨੁਕੂਲ ਸੀ।

**ਰਖਸ਼ਕ ਲੜਾਈਆਂ :** ਪਹਾੜੀਆਂ ਦੀਆਂ ਚੋਟੀਆਂ ਤੋਂ ਲਾਗੇ ਚਾਗੇ ਦੇ ਸਭ ਰਸਤੇ ਅਤੇ ਨਜ਼ਦੀਕੀ ਜ਼ਮੀਨ ਨਿਗਾਹ ਵਿਚ ਰਖੀਆਂ ਜਾ ਸਕਦੀਆਂ ਹਨ, ਅਤੇ ਕਈ ਵਾਰੀ ਦੁਸ਼ਮਣ ਨੂੰ ਗੋਲੀ ਦੀ ਮਾਰ ਵਿਚ ਵੀ ਰਖਿਆ ਜਾ ਸਕਦਾ ਹੈ। ਹਿਮਾਲੀਆ ਦੇ ਪਾਰ ਸਾਰੀਆਂ ਪਹਾੜੀਆਂ ਬੰਜਰ ਤੇ ਪਥਰੀਲੀਆਂ ਹਨ. ਦਰਖ਼ਤ ਸਿਰਫ ਦਰਿਆ ਅਤੇ ਨਦੀਆਂ

ਦੇ ਆਲੇ ਦੁਆਲੇ ਵਾਦੀਆਂ ਵਿਚ ਹੀ ਮਿਲਦੇ ਹਨ। ਜੇਕਰ ਪਹਾੜੀ ਚੋਟੀਆਂ ਦੀ ਮੋਰਚਾਬੰਦੀ ਮਜਬੂਤ ਹੋਵੇ ਅਤੇ ਮੋਰਚਿਆ ਵਿਚ ਗੋਲੀ ਸਿੱਕਾ ਰਾਸ਼ਨ ਅਤੇ ਪਾਣੀ ਦੇ ਜ਼ਖੀਰੇ ਹੋਣ ਤਾਂ ਇਨ੍ਹਾ ਚੌਕੀਆਂ ਵਿਚ ਬੈਠੇ ਸੈਨਿਕ ਦੁਸ਼ਮਣ ਦਾ ਮੁਕਾਬਲਾ ਕਾਫ਼ੀ ਦਿਨਾਂ ਤਕ ਕਰ ਸਕਦੇ ਹਨ, ਜੇਕਰ ਉਨ੍ਹਾਂ ਦਾ ਦਿਲ ਗੁਰਦਾ ਮਜਬੂਤ ਹੋਵੇ। ਲਦਾਖੀ ਸਿਪਾਹੀਆਂ ਵਿਚ ਇਹ ਗੁਣ ਨਹੀਂ ਸਨ।

ਲਦਾਖੀ ਅਤੇ ਬਾਲਟੀ ਸੈਨਿਕ ਆਪਣੇ ਅਗਲੇ ਮੋਰਚਿਆਂ ਦੇ ਪਿੱਛੇ ਹੋਰ ਮੋਰਚੇ ਬਣਾ ਕੇ ਮੋਰਚਾ ਬੰਦੀ ਨੂੰ ਗਹਿਰਾਈ ਅਤੇ ਮਜਬੂਤੀ ਨਹੀਂ ਸਨ ਦਿੰਦੇ। ਇਸੇ ਲਈ ਜਦ ਅਗਲੇ ਮੋਰਚੇ ਸਿੱਖਾਂ ਦੇ ਕਬਜ਼ੇ ਵਿਚ ਆ ਜਾਂਦੇ ਸਨ ਤਾਂ ਉਨ੍ਹਾਂ ਦੇ ਰੋਕਣ ਲਈ ਦੂਸਰੀ ਜਾਂ ਤੀਸਰੀ ਮੋਰਚਿਆਂ ਦੀ ਲਾਈਨ ਕੋਈ ਵੀ ਨਾ ਹੁੰਦੀ ਅਤੇ ਉਹ ਸਾਰੇ ਹੀ ਰਖਸ਼ਕ ਸਥਾਨ ਉੱਤੇ ਬਗੈਰ ਹੋਰ ਲੜਾਈ ਲੜਨ ਦੇ ਕਬਜ਼ਾ ਕਰ ਲੈਂਦੇ। ਲਦਾਖੀ ਆਪਣੇ ਸਭ ਸਿਪਾਹੀ ਬਿਲਕੁਲ ਹੀ ਸਾਹਮਣੇ ਵਾਲੀ ਲਾਈਨ ਵਿਚ ਰਖਦੇ ਅਤੇ ਉਨ੍ਹਾਂ ਪਾਸ ਕੋਈ ਰੀਜ਼ਰਵ (Reserve) ਫ਼ੌਜ ਨਾ ਹੁੰਦੀ ਜਿਸ ਨਾਲ ਉਹ ਜੁਆਬੀ ਹਮਲਾ ਕਰ ਸਕਦੇ। ਹਮਲਾ ਹੋਣ ਸਮੇਂ ਉਹ ਮੋਰਚਾ ਛੱਡ ਕੇ ਭੱਜ ਨਿਕਲਦੇ, ਉਨ੍ਹਾਂ ਦਾ ਕੋਈ ਡਸਿਪਲਨ ਨਹੀਂ ਸੀ ਅਤੇ ਨਾ ਹੀ ਕੋਈ ਸਿਖਲਾਈ ਸੀ। ਲੰਕਾਸਾਰ ਉੱਤੇ ਹਮਲਾ ਹੋਣ ਸਮੇਂ ਇਹ ਹੀ ਸਥਿਤੀ ਵਾਪਰੀ। ਇਹ ਬੜਾ ਮਜਬੂਤ ਮੋਰਚਾ ਸੀ, ਉਥੇ ਨਾ ਕੋਈ ਰੀਜ਼ਰਵ ਹੀ ਸੀ ਅਤੇ ਨਾ ਦੂਸਰੀ ਮੋਰਚੇ ਦੀ ਲਾਈਨ ਹੀ ਸੀ। ਜਦ ਲਦਾਖੀ ਲੀਡਰ ਮਰ ਗਿਆ ਤਾਂ ਉਨ੍ਹਾਂ ਦੇ ਸੈਨਿਕ ਬੇ-ਹੌਸਲਾ ਹੋ ਗਏ ਅਤੇ ਮੋਰਚਾ ਛੱਡ ਕੇ ਭੱਜ ਨਿਕਲੇ।

ਪਹਾੜੀ ਵਾਦੀਆਂ ਵਿਚ ਕੋਈ ਰਖਸ਼ਾ ਦੀਆਂ ਲੜਾਈਆਂ ਲੜਨ ਲਈ ਅਨੁਕੂਲ ਸਥਾਨ ਮਿਲ ਸਕਦੇ ਸਨ ਪਰ ਨਾ ਹੀ ਸਾਰੇ ਸਥਾਨਾਂ ਉੱਤੇ ਮੋਰਚਾਬੰਦੀ ਹੋ ਸਕਦੀ ਸੀ ਅਤੇ ਨਾ ਇਤਨੇ ਸੈਨਿਕ ਹੀ ਲਦਾਖੀਆਂ ਅਤੇ ਬਾਲਟੀਆਂ ਪਾਸ ਸਨ। ਇਸ ਲਈ ਥੋੜ੍ਹੇ ਜਿਹੇ ਸਥਾਨਾਂ ਉੱਤੇ ਮੋਰਚਾਬੰਦੀ ਕਰਕੇ ਬਾਕੀ ਦੇ ਸਭ ਇਲਾਕੇ ਉੱਤੇ ਗਸ਼ਤ ਕਰਕੇ ਦੁਸ਼ਮਣ ਦੀਆਂ ਕਾਰਵਾਈਆਂ ਉੱਤੇ ਨਿਗਾਹ ਰੱਖੀ ਜਾ ਸਕਦੀ ਹੈ। ਨਜ਼ਦੀਕ ਵਾਲੇ ਮੋਰਚੇ ਇਕ ਦੂਸਰੇ ਦੀ ਫਾਇਰ ਨਾਲ ਸਹਾਇਤਾ ਕਰਨ ਦੇ ਕਾਬਲ ਹੋਣੇ ਚਾਹੀਦੇ ਹਨ।

ਪਹਾੜੀ ਰਸਤੇ ਵਾਦੀਆਂ ਵਿਚ ਦੀ ਜਾਂ ਦਰਿਆਵਾਂ ਵਿਚ ਦੀ ਜਾਂਦੇ ਹਨ। ਇਹ ਹਮੇਸ਼ਾ ਹੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਦੁਸ਼ਮਣ ਕਿਸ ਰਸਤੇ ਨੂੰ ਇਸਤੇਮਾਲ ਕਰੇਗਾ। ਜਦ ਦੁਸ਼ਮਣ ਇਕ ਵਾਦੀ ਦਾ ਰਸਤਾ ਇਖਤਿਆਰ ਕਰ ਲਵੇ ਫਿਰ ਉਸ ਲਈ ਰਸਤੇ ਦੀ ਤਬਦੀਲੀ ਕਰਨੀ ਮੁਸ਼ਕਿਲ ਹੋ ਜਾਂਦੀ ਹੈ। ਜਦ ਰਸਤੇ ਦਾ ਪਤਾ ਲਗ ਜਾਵੇ ਤਾਂ ਫਿਰ ਇਨ੍ਹਾਂ ਰਸਤਿਆਂ ਉੱਤੇ ਕਾਬੂ ਪਾਉਣ ਲਈ ਉੱਚੀਆਂ ਪਹਾੜੀਆਂ ਜਿਥੋਂ ਦੀ ਰਸਤਾ ਤੰਗ ਹੋਵੇ ਰਖਸ਼ਕ ਲੜਾਈ ਲਈ ਚੁਨਣੀਆਂ ਚਾਹੀਦੀਆਂ ਹਨ ਅਤੇ ਇਹ ਵੀ ਦੇਖਣਾ ਪੈਂਦਾ ਹੈ ਕਿ ਦੁਸ਼ਮਣ ਕਿਤੇ ਇਨ੍ਹਾਂ ਚੋਟੀਆਂ ਦੇ ਆਸੇ ਪਾਸੇ ਦੀ ਨਾ ਲੰਘ ਜਾਏ ਜਾਂ ਇਨ੍ਹਾਂ ਤੋਂ ਉੱਚੀ ਜਗ੍ਹਾ ਉੱਤੇ ਬੈਠ ਕੇ ਇਨ੍ਹਾਂ ਦੀ ਪੋਜ਼ੀਸ਼ਨ ਕਮਜ਼ੋਰ ਨਾ ਕਰ ਦੇਵੇ। ਅੱਗੇ ਵਧਣ ਲਈ ਦੁਸ਼ਮਣ ਨੂੰ ਹਰ ਹਾਲਤ ਵਿਚ ਬੜੀ ਸਖ਼ਤ ਲੜਾਈ ਲੜਨੀ ਪਵੇ।

ਲਦਾਖੀਆਂ ਤੇ ਬਾਲਟੀਆਂ ਨੇ ਸਦਾ ਹੀ ਆਪਣੇ ਸਭ ਤੋਂ ਵੱਡੇ ਕਮਾਂਡਰ ਭੀ

ਅਗਲੇ ਮੋਰਚਿਆਂ ਵਿਚ ਹੀ ਰਖੇ। ਇਹੋ ਹੀ ਕਾਰਣ ਸੀ ਕਿ ਉਨ੍ਹਾਂ ਦੇ ਸਭ ਤੋਂ ਸੀਨੀਅਰ ਕਮਾਂਡਰ ਲੰਕਾਸਾਰ ਅਤੇ ਬਾਮੋਖੁਨ ਦੀ ਲੜਾਈ ਦੇ ਪਹਿਲੇ ਹੱਲੇ ਵਿਚ ਹੀ ਮਾਰੇ ਗਏ ਅਤੇ ਉਨ੍ਹਾਂ ਦੀ ਫ਼ੌਜ ਲੀਡਰ ਤੋਂ ਬਗ਼ੈਰ ਬੇ-ਹੌਸਲਾ ਹੋ ਕੇ ਭੱਜ ਉਠੀ।

ਜੇਕਰ ਹਰ ਰਖਸ਼ਕ ਮੋਰਚਿਆਂ ਦੇ ਸੰਗਠਨ ਦੇ ਪਿੱਛੇ ਇਕ ਤੇਜ਼ੀ ਨਾਲ ਹਰਕਤ ਕਰਨ ਵਾਲੀ ਰੀਜ਼ਰਵ ਫ਼ੌਜ ਰਖੀ ਜਾਵੇ ਤਾਂ ਉਹ ਦੁਸ਼ਮਣ ਦੇ ਅਗਲੇ ਮੋਰਚਿਆਂ ਉੱਤੇ ਹਮਲੇ ਤੇ ਕਬਜ਼ੇ ਤੋਂ ਝੱਟ ਹੀ ਬਾਅਦ ਦੁਸ਼ਮਣ ਉੱਤੇ ਅਚਾਨਕ ਜੁਆਬੀ ਹਮਲਾ ਕਰਨ ਲਈ ਵਰਤੀ ਜਾ ਸਕਦੀ ਹੈ। ਇਸ ਹਾਲਾਤ ਵਿਚ ਜੁਆਬੀ ਹਮਲਾ ਉਸੇ ਵਕਤ ਹੀ ਹੋ ਜਾਣਾ ਚਾਹੀਦਾ ਹੈ ਤਾਂ ਕਿ ਦੁਸ਼ਮਣ ਆਪਣੇ ਪੈਰ ਨਾ ਜਮਾ ਲਵੇ। ਸੰਨ 1834 ਵਿਚ ਸਿੱਖਾਂ ਦੇ ਕੈਂਪ ਉੱਤੇ ਲਦਾਖੀਆਂ ਦੇ ਇਕ ਬਹੁਤ ਵੱਡੇ ਦਸਤੇ ਨੇ ਸੁਰੂ ਦੇ ਸਥਾਨ ਉੱਤੇ ਹਮਲਾ ਕਰਨ ਦੀ ਤਿਆਰੀ ਕੀਤੀ ਪਰ ਉਨ੍ਹਾਂ ਦੇ ਹਮਲੇ ਕਰਨ ਤੋਂ ਪਹਿਲਾਂ ਹੀ ਸਿੱਖ ਕਮਾਂਡਰ ਨੇ ਉਨ੍ਹਾਂ ਦੇ ਇਕ ਪਾਸਿਓਂ ਦੀ ਆਪਣੀ ਫ਼ੌਜ ਨੂੰ ਲਿਜਾ ਕੇ ਉਨ੍ਹਾਂ ਦੀ ਫ਼ੌਜ ਦੇ ਪਿੱਛੋਂ ਦੀ ਹਮਲਾ ਕਰਕੇ ਉਨ੍ਹਾਂ ਦੀ ਫ਼ੌਜ ਦੀ ਤਬਾਹੀ ਕਰ ਦਿੱਤੀ। ਸਿੱਖਾਂ ਦਾ ਬਹੁਤ ਘੱਟ ਨੁਕਸਾਨ ਹੋਇਆ ਪਰ ਲਦਾਖੀਆਂ ਦੀ ਅਗੇ ਵਾਸਤੇ ਹਮਲਾ ਕਰਨ ਦੀ ਸਾਰੀ ਸ਼ਕਤੀ ਹੀ ਨਸ਼ਟ ਹੋ ਗਈ।

ਰਖਸ਼ਾ ਦਾ ਫਰੰਟ : ਪਹਾੜੀ ਇਲਾਕਿਆਂ ਦੀ ਰਖਸ਼ਾ ਦੀ ਲੜਾਈ ਲਈ ਮੋਰਚਿਆਂ ਦੇ ਫਰੰਟ ਬੜੇ ਲੰਬੇ ਚੌੜੇ ਹੁੰਦੇ ਹਨ ਅਤੇ ਫਰੰਟ ਦੀ ਚੌੜਾਈ ਇਸ ਚੀਜ਼ ਉੱਤੇ ਨਿਰਭਰ ਹੈ ਕਿ ਉਸ ਫਰੰਟ ਵਿਚ ਦੀ ਕਿਤਨੇ ਰਸਤੇ ਆਉਂਦੇ ਹਨ ਜਿਨ੍ਹਾਂ ਨੂੰ ਦੁਸ਼ਮਣ ਇਸਤਿਮਾਲ ਕਰ ਸਕਦਾ ਹੈ।

ਸਾਵਧਾਨੀ ਅਤੇ ਸਲਾਮਤੀ (Security) : ਜਰਨੈਲ ਜ਼ੋਰਾਵਰ ਸਿੰਘ ਨੂੰ ਆਪਣੀ ਸਪਲਾਈ ਦੀ ਲੰਬੀ ਲਾਈਨ ਦੇ ਉੱਤੇ ਦੁਸ਼ਮਣ ਵੱਲੋਂ ਹਮਲੇ ਹੋਣ ਦਾ ਹਮੇਸ਼ਾ ਹੀ ਖ਼ਤਰਾ ਸੀ ਕਿਉਂਕਿ ਉਸ ਦੀ ਸਾਰੀ ਹੀ ਸਪਲਾਈ ਲਾਈਨ ਲਦਾਖੀਆਂ ਦੇ ਦੇਸ਼ ਵਿਚ ਦੀ ਲੰਘਦੀ ਸੀ। ਆਪਣੀ ਲਾਈਨ ਦੀ ਸਲਾਮਤੀ ਲਈ ਉਸ ਨੇ ਸੁਰੂ, ਕਾਰਗਿਲ, ਸੋਤ, ਪੁਸ਼ਕੁਮ ਮੁਲਬੇਕ, ਬੋਧ ਖਰਬੂ ਅਤੇ ਖਾਲਸੀ ਵਿਚ ਚੌਕੀਆਂ ਕਾਇਮ ਕਰ ਦਿੱਤੀਆਂ। ਬਾਲਤਿਸਤਾਨ ਉੱਤੇ ਹਮਲੇ ਸਮੇਂ ਉਸ ਨੇ ਸਾਰੇ ਹੀ ਲਦਾਖ ਅਤੇ ਕਾਰਗਿਲ ਵਿਚੋਂ ਚੰਗੀ ਸਿਹਤ ਵਾਲੇ ਜੁਆਨ ਭਰਤੀ ਕਰਕੇ ਨਾਲ ਲੈ ਲਏ ਤਾਂ ਕਿ ਕਿਤੇ ਇਹ ਲੋਕ ਉਸ ਦੀ ਗ਼ੈਰ-ਹਾਜ਼ਰੀ ਵਿਚ ਲਦਾਖ ਵਿਚ ਉਸ ਦੇ ਖ਼ਿਲਾਫ਼ ਬਗ਼ਾਵਤ ਨਾ ਖੜ੍ਹੀ ਕਰ ਦੇਣ। ਨਾਲ ਹੀ ਉਸ ਨੇ ਲਦਾਖ ਦਾ ਰਾਜਾ ਅਤੇ ਉਸ ਦੇ ਵਜ਼ੀਰ ਵੀ ਲੈ ਲਏ। ਇਸੇ ਤਰ੍ਹਾਂ ਹੀ ਪੱਛਮੀ ਤਿੱਬਤ ਦੀ ਮੁਹਿਮ ਸਮੇਂ ਉਸ ਨੇ ਲਦਾਖੀ ਅਤੇ ਬਾਲਟੀ ਫ਼ੌਜਾਂ ਸਮੇਤ ਉਨ੍ਹਾਂ ਦੇ ਰਾਜਿਆਂ ਅਤੇ ਫ਼ੌਜੀ ਕਮਾਂਡਰਾਂ ਦੇ ਨਾਲ ਲੈ ਲਈਆਂ ਤਾਂ ਕਿ ਉਸ ਦੇ ਪਿੱਛੋਂ ਉਸ ਦੇ ਖ਼ਿਲਾਫ਼ ਬਗ਼ਾਵਤ ਨਾ ਹੋ ਸਕੇ।

ਉਹੜ ਪੁਹੜ (Improvisation) : ਸਿੱਖ ਫ਼ੌਜਾਂ ਉਹੜ ਪੁਹੜ ਕਰਨ ਵਿਚ ਬਹੁਤ ਹੁਸ਼ਿਆਰ ਸਨ। ਉਨ੍ਹਾਂ ਨੇ ਸੁਰੂ, ਵਾਕਾਚੂ, ਦਰਾਸ, ਜੰਸਕਾਰ, ਦਰਿਆਵਾ ਉੱਤੇ

ਕਈ ਜਗ੍ਹਾਂ ਉੱਤੇ ਸਥਾਨਕ ਲੋਕਾਂ ਦੀ ਸਹਾਇਤਾ ਨਾਲ ਸਥਾਨਕ ਚੀਜ਼ਾਂ ਦੇ ਇਸਤੇਮਾਲ ਨਾਲ ਆਪਣੇ ਸਿਪਾਹੀ, ਜਾਨਵਰ ਤੋਪਾਂ ਪਾਰ ਕਰਨ ਲਈ ਪੁਲ ਬਣਾਏ ਸਭ ਤੋਂ ਚੰਗੀ ਤੇ ਵੱਡੀ ਉਹਤ ਪੂਹੜ ਦੀ ਉਦਾਹਰਣ ਉਸ ਦਾ ਦਰਿਆ ਸਿੰਧ ਉੱਤੇ ਬਰਫ ਦਾ ਪੁਲ ਬਣਾਉਣਾ ਸੀ ਜੋ ਕਿ ਉਸ ਨੇ ਫਰਵਰੀ 1841 ਵਿਚ ਮਾਰੋਲ ਦੇ ਅਸਥਾਨ ਤੇ ਬਣਾਇਆ।

## ਬੰਦੋ-ਬਸਤ (Administration)

ਡਾਕਟਰੀ (Medical) : ਅੱਜ ਤੋਂ 125 ਸਾਲ ਪਹਿਲੋਂ ਅੱਜ ਕਲ੍ਹ ਦੇ ਸਟੈਂਡਰਡ ਦੇ ਨਾ ਤਾਂ ਫੌਜੀਆਂ ਖਾਸ ਹਸਪਤਾਲ ਹੀ ਸਨ, ਨਾ ਅੱਜ ਕਲ੍ਹ ਦੇ ਸਿਖੇ ਹੋਏ ਡਾਕਟਰ, ਨਾ ਆਧੁਨਿਕ ਦਵਾਈਆਂ, ਨਾ ਹੀ ਜ਼ਿੰਦਗੀ ਬਚਾਉਣ ਦੇ ਅਪਰੇਸ਼ਨਾਂ ਦੇ ਸਾਧਨ। ਜਿਨ੍ਹਾਂ ਹਾਲਤਾਂ ਵਿਚ ਸਿੱਖ ਫੌਜਾਂ ਨੂੰ ਹਿਮਾਲੀਆ ਦੇ ਪਾਰ ਲੜਨਾ ਪਿਆ ਉਨ੍ਹਾਂ ਹਾਲਤਾਂ ਵਿਚ ਜੇਕਰ ਕੋਈ ਹੁਣ ਦੇ ਜਰਨੈਲ ਨੂੰ ਲੜਨਾ ਪਵੇ ਤਾਂ ਮੈਂ ਸਮਝਦਾ ਹਾਂ ਕਦੇ ਵੀ ਸਫਲਤਾ ਹਾਸਲ ਨਾ ਕਰ ਸਕੇ। ਅੱਜ ਕਲ੍ਹ ਦੇ ਸੈਨਿਕ ਲਈ ਜੋ ਲਦਾਖ ਵਿਚ ਲੜਦਾ ਹੈ ਉਸ ਨੂੰ ਫਿਟ ਰਖਣ ਲਈ ਸਾਰੇ ਸਾਲ ਦਾ ਰਾਸ਼ਨ ਅਤੇ ਉਸ ਦੇ ਵਾਸਤੇ ਤੇਲ ਦੀ ਜ਼ਰੂਰਤ ਵੀ 4 ਟਨ ਪਹੁੰਚ ਜਾਂਦੀ ਹੈ। ਹਰ ਖੱਚਰ ਜੋ ਲਦਾਖ ਵਿਚ ਬਾਹਰੋਂ ਲਿਜਾਂਦੇ ਹਾਂ ਉਸ ਲਈ 4 ਟਨ ਸਾਲ ਦੇ ਵਾਸਤੇ ਖਾਣੇ ਦੀ ਜ਼ਰੂਰਤ ਹੈ। ਹਰ ਵਿਅਕਤੀ ਵਾਸਤੇ ਜੋ ਲਦਾਖ ਵਿਚ ਜਾਂਦਾ ਹੈ 600 ਕਿਲੋ ਗਰਾਮ ਸਮਾਨ ਤਾਂ ਉਸ ਦੀ ਰਹਾਇਸ਼ ਵਾਸਤੇ ਇੰਤਜ਼ਾਮ ਕਰਨ ਲਈ ਲਿਜਾਣਾ ਪੈਂਦਾ ਹੈ। ਜੇਕਰ ਇਹ ਸਹੂਲਤਾਂ ਸੈਨਿਕ ਨੂੰ ਨਾ ਮਿਲਣ ਤਾਂ ਉਹ ਉਥੇ ਸਫਲਤਾ ਨਾਲ ਲੜ ਹੀ ਨਹੀਂ ਸਕਦਾ।

ਉਨ੍ਹੀਂ ਦਿਨੀਂ ਨਾ ਸਿਪਾਹੀ ਵਾਸਤੇ ਡਾਕਟਰਾਂ ਦੇ ਇਤਨੇ ਚੰਗੇ ਇੰਤਜ਼ਾਮ ਸਨ ਨਾ ਮਰੀਜ਼ ਨੂੰ ਲੜਾਈ ਦੇ ਮੈਦਾਨ ਵਿਚੋਂ ਜ਼ਖਮੀ ਹਾਲਤ ਵਿਚ ਕੱਢਿਆ ਜਾ ਸਕਦਾ ਸੀ। ਜੋ ਇਕ ਵਾਰੀ ਲੜਾਈ ਵਿਚ ਸਖਤ ਜ਼ਖਮੀ ਹੋ ਜਾਂਦਾ ਸੀ ਉਸ ਦਾ ਬਚਣਾ ਕਾਫ਼ੀ ਮੁਸ਼ਕਿਲ ਹੋ ਜਾਂਦਾ ਸੀ। ਇਸ ਇਲਾਕੇ ਵਿਚ ਸਿਰਫ ਉਹ ਲੋਕ ਹੀ ਜ਼ਿੰਦਾ ਰਹਿ ਸਕਦੇ ਹਨ ਜੋ ਸਿਹਤਮੰਦ ਹੋਣ, ਜਿਨ੍ਹਾਂ ਦਾ ਦਿਲ ਮਜ਼ਬੂਤ ਅਤੇ ਬੀਮਾਰੀ ਨਾ ਹੋਵੇ, ਜਿਨ੍ਹਾਂ ਦਾ ਖ਼ੂਨ ਦਾ ਪਰੈਸ਼ਰ ਪੂਰਾ ਹੋਵੇ, ਜਿਹੜੇ ਉਥੇ ਵਸਣ ਦੇ ਆਦੀ ਹੋ ਜਾਣ। ਸਫਲਤਾ ਨਾਲ ਸਿਰਫ ਉਹ ਲੋਕ ਹੀ ਇਥੇ ਲੜ ਸਕਦੇ ਹਨ ਜੋ ਇਨ੍ਹਾਂ ਹਾਲਾਤਾਂ ਵਿਚ ਘੁਲ ਮਿਲ ਜਾਣ।

ਖੁਰਾਕ : ਇਤਨੀ ਉਚਾਈ ਉੱਤੇ ਖਾਣੇ ਦਾ ਸੁਆਦ ਮਾਰਿਆ ਜਾਂਦਾ ਹੈ। ਇਸ ਨੂੰ ਸੁਆਦਲਾ ਬਣਾਉਣ ਲਈ ਖ਼ਾਸ ਅਤੇ ਵਾਧੂ ਮਿਰਚ ਮਸਾਲੇ ਅਚਾਰ ਤੇ ਚਟਨੀਆਂ ਦੀ ਜ਼ਰੂਰਤ ਪੈਂਦੀ ਹੈ। ਤਾਜ਼ਾ ਸਬਜ਼ੀਆਂ, ਦੁੱਧ ਅਤੇ ਤਾਜ਼ਾ ਗੋਸ਼ਤ ਤਾਂ ਉਨ੍ਹੀਂ ਦਿਨੀਂ ਇਨ੍ਹਾਂ ਇਲਾਕਿਆਂ ਵਿਚ ਮਿਲਦਾ ਹੀ ਨਹੀਂ ਸੀ। ਦਾਲ ਸਬਜ਼ੀ ਇਤਨੀ ਉਚਾਈ ਉੱਤੇ ਜਲਦੀ ਨਾਲ ਗਲਦੀ ਹੀ ਨਹੀਂ। ਸਿੱਖ ਸਿਪਾਹੀਆਂ ਲਈ ਉਨ੍ਹੀਂ ਦਿਨੀਂ ਨਾ ਅੱਜ ਕਲ੍ਹ ਵਾਂਗੂ ਡੱਬੇ ਦੀ ਸਬਜ਼ੀ, ਡੱਬੇ ਦਾ ਦੁੱਧ, ਡੱਬੇ ਦਾ ਗੋਸ਼ਤ ਹੀ ਮਿਲਦਾ ਸੀ ਅਤੇ ਨਾ ਹੀ ਡੱਬੇ ਦਾ ਫਰੂਟ ਆਦਿ ਹੀ ਮਿਲਦਾ ਸੀ। ਨਾ ਉਸ ਵਿਚਾਰੇ ਨੂੰ ਕੋਈ ਵਿਟਾਮਿਨ ਦੇਂਦਾ ਸੀ ਅਤੇ ਨਾ ਹੀ ਰਾਸ਼ਨ ਵਜੋਂ ਰੰਮ, ਚਾਹ ਜਾਂ ਕੋਕਾਕੋਲਾ ਮਿਲਦਾ ਸੀ, ਨਾ ਕੋਈ ਬਾਲਣ ਉਨ੍ਹਾਂ ਪਾਸ ਸੀ। ਨਾ ਮਿੱਟੀ ਦਾ ਤੇਲ ਤੇ ਨਾ ਰੋਟੀ ਪਕਾਉਣ ਵਾਲੇ ਤੇਲ ਦੇ ਕੂਕਰ, ਪਰੈਸ਼ਰ ਕੂਕਰ ਅਤੇ

ਕਮਰੇ ਗਰਮ ਰਖਣ ਨੂੰ ਤੇਲ ਦੀ ਅੰਗੀਠੀ ਲੱਭਦੀ ਸੀ। ਸਿੱਖ ਸਿਪਾਹੀ ਨੂੰ ਜੋ ਕੁਝ ਵੀ ਲਦਾਖ ਵਿਚੋਂ ਮਿਲਦਾ ਉਹ ਖਾ ਕੇ ਗੁਜ਼ਾਰਾ ਕਰਦਾ ਅਤੇ ਉਸ ਨੇ ਆਪਣੀਆਂ ਆਦਤਾਂ ਨੂੰ ਸਥਾਨਕ ਲੋਕਾਂ ਵਾਂਗਰ ਢਾਲ ਲਿਆ ਅਤੇ ਬਹੁਤ ਬੁਰੀਆਂ ਹਾਲਤਾਂ ਵਿਚ ਕੁਦਰਤ ਅਤੇ ਦੁਸ਼ਮਣ ਨਾਲ ਮੁਕਾਬਲਾ ਕਰਕੇ ਸਫਲਤਾ ਪ੍ਰਾਪਤ ਕੀਤੀ।

**ਕੱਪੜੇ :** ਸਿੱਖ ਫ਼ੌਜ ਪਾਸ ਅਤਿਅੰਤ ਠੰਢਕ ਵਿਚ ਲੜਨ ਵਾਸਤੇ ਜ਼ੀਰੋ ਤੋਂ ਥੱਲੇ ਦੇ ਤਾਪਮਾਨ ਵਿਚ ਚਲਣ ਫਿਰਨ ਵਾਸਤੇ ਅਤੇ ਲੱਦਾਖ਼ ਦੀ ਤੇਜ਼ ਹਵਾ ਤੋਂ ਬਚਣ ਵਾਸਤੇ ਲੋੜੀਂਦੇ ਗਰਮ ਕੱਪੜੇ ਵੀ ਨਹੀਂ ਸਨ। ਉਨ੍ਹਾਂ ਲੋਕਾਂ ਨੇ ਤਾਂ ਨਮਦੇ ਦੇ ਕੋਟ ਬਣਾ ਕੇ ਜਾਨਵਰਾਂ ਦੀਆਂ ਖੱਲਾਂ, ਪਾ ਕੇ ਰੂੰ ਦੀਆਂ ਫਤੂਹੀਆਂ ਪਾ ਕੇ ਗੁਜ਼ਾਰਾ ਕਰਨ ਦਾ ਉਹਤ ਪ੍ਰਬੰਧ ਕੀਤਾ ਹੋਇਆ ਸੀ। ਕਰਤਾ ਨੇ ਜਦ ਦੀ ਅਸਕਾਈ ਚਿਨ ਵਿਚ ਲੜਨ ਵਾਲੀ ਆਧੁਨਿਕ ਚੀਨੀ ਫ਼ੌਜ ਦੀ ਵਰਦੀ ਦੇਖੀ ਤਾਂ ਸਿੱਖ ਫ਼ੌਜ ਦੇ ਕਾਰਨਾਮਿਆਂ ਅਤੇ ਵਰਦੀ ਦੀ ਯਾਦ ਤਾਜ਼ਾ ਹੋ ਗਈ। ਸਿੱਖ ਸੈਨਿਕ ਸਥਾਨਕ ਪਬੂ ਪਾ ਕੇ ਪੈਰ ਢਕਣ ਦਾ ਗੁਜ਼ਾਰਾ ਕਰਦੇ ਸਨ। ਉਨ੍ਹਾਂ ਦੇ ਸਾਰੇ ਕੱਪੜੇ ਅਤੇ ਰਹਿਣ ਸਹਿਣ ਦੇ ਢੰਗ ਸਥਾਨਕ ਲੋਕਾਂ ਦੀ ਤਰ੍ਹਾਂ ਹੀ ਸਨ। ਕੀ ਮੁਕਾਬਲਾ ਹੈ ਇਨ੍ਹਾਂ ਦਾ ਹਿੰਦੁਸਤਾਨੀ ਫ਼ੌਜ ਦੇ ਆਧੁਨਿਕ ਕੱਪੜਿਆਂ ਦਾ ਜਿਨ੍ਹਾਂ ਦਾ ਵੇਰਵਾ ਕੁਝ ਇਸ ਤਰ੍ਹਾਂ ਹੈ :

(ੳ) **ਪਰਕਾ ਕੋਟ ਅਤੇ ਪਰਕਾ ਪਤਲੂਨ :** ਇਹ ਤਿੰਨਾਂ ਤੈਹਾਂ ਵਾਲਾ ਬੜਾ ਭਾਰੀ ਕੋਟ ਹਰ ਇਕ ਫ਼ੌਜੀ ਨੂੰ ਜੋ ਤਿੱਬਤ ਦੇ ਬਾਰਡਰ ਉੱਤੇ ਲੜਦਾ ਹੈ ਭਾਰਤੀ ਫ਼ੌਜ ਵੱਲੋਂ ਮਿਲਦਾ ਹੈ। ਇਸ ਦੀ ਉਤਲੀ ਤਹਿ ਮੋਮ ਜਾਮੇ ਦੀ ਹਵਾ ਰੋਕਣ ਵਾਸਤੇ ਅਤੇ ਪਾਣੀ ਤੋਂ ਬਚਣ ਲਈ ਹੁੰਦੀ ਹੈ। ਇਥੋਂ ਅੰਦਰਲੀ ਤਹਿ ਇਕ ਮਨਸੂਹੀ ਬੁਰਦਾਰ ਕਪੜੇ ਦੀ ਹੁੰਦੀ ਹੈ ਅਤੇ ਅੰਦਰ ਦੀ ਤਹਿ ਨਮਦੇ ਦੀ ਹੁੰਦੀ ਹੈ। ਵਧਦੀ ਘਟਦੀ ਸਰਦੀ ਵਿਚ ਇਹ ਤਹਿਆਂ ਲਾਹੀਆਂ ਜਾਂ ਪਾਈਆਂ ਜਾ ਸਕਦੀਆਂ ਹਨ।

(ਅ) **ਗਰਮ ਜਰਸੀ :** ਅਸਲੀ ਉਨ ਦੀ ਬੜੀ ਵਧੀਆ ਕਿਸਮ ਦੀ ਪੂਰੀਆਂ ਬਾਹਾਂ ਵਾਲੀ ਜਰਸੀ ਕਮੀਜ਼ ਦੇ ਉੱਤੋਂ ਦੀ ਪਾਉਣ ਨੂੰ ਮਿਲਦੀ ਹੈ।

(ੲ) **ਗਰਮ ਕਮੀਜ਼ :** ਹਰ ਸੈਨਿਕ ਨੂੰ ਜਰਸੀ ਦੇ ਥਲਿਓਂ ਦੀ ਪਾਉਣ ਲਈ ਗਰਮ ਕਮੀਜ਼ ਮਿਲਦੀ ਹੈ।

(ਸ) **ਰਸੀਦਾਰ ਬਨੈਣ :** ਕਮੀਜ਼ ਦੇ ਥੱਲੇ ਰਸੀਦਾਰ ਬਨੈਣ ਮਿਲਦੀ ਹੈ ਜੋ ਕਿ ਹਵਾ ਦੀ ਤਹਿ ਤੋਂ ਬਚਣ ਤੇ ਕੱਪੜਿਆਂ ਦੇ ਅੰਦਰ ਰਖਦੀ ਹੈ। ਇਹ ਹਵਾ ਦੀ ਤਹਿ ਵੀ ਸਰੀਰ ਦੀ ਗਰਮੀ ਨੂੰ ਕਾਇਮ ਰਖਦੀ ਹੈ। ਇਸ ਬਨੈਣ ਦੇ ਨਾਲ ਨਾਲ ਇਕ ਚੰਗੀ ਸਫੇਦ ਉਨ ਦੀ ਬਨੈਣ ਭੀ ਮਿਲਦੀ ਹੈ।

(ਹ) **ਸਰਜ ਦੀ ਪਤਲੂਨ ਅਤੇ ਗਰਮ ਬਨੈਣ ਨੁਮਾਂ ਪਜਾਮਾ :** ਗਰਮ ਪਤਲੂਨ ਦੇ ਥੱਲੇ ਇਹ ਪਾਏ ਜਾਂਦੇ ਹਨ ਤਾਂ ਕਿ ਲੱਤਾਂ ਢਕੀਆਂ ਜਾ ਸਕਣ ਅਤੇ ਗਰਮ ਰਹਿਣ।

(ਕ) **ਰਬੜ ਦੇ ਲੰਮੇ ਬੂਟ :** ਇਹ ਬੂਟ ਖ਼ਾਸ ਮਿਹਨਤ ਨਾਲ ਕਦੀ ਰਬੜ ਤੇ ਨਮਦੇ ਦੀਆਂ ਤੈਹਾਂ ਵਾਲੇ ਬਣਾਏ ਜਾਂਦੇ ਹਨ। ਇਹ ਬਰਫ ਉੱਤੇ ਚਲਣ ਨੂੰ ਦਿੱਤੇ ਜਾਂਦੇ

ਹਨ। ਇਸ ਦੇ ਅੰਦਰ ਇਕ ਪਤਲੀ ਖਲ ਅਤੇ ਨਮਦੇ ਦੀਆਂ ਜਰਾਬਾਂ ਪਾਉਣ ਨੂੰ ਮਿਲਦੀਆਂ ਹਨ ਜਿਹੜੀਆਂ ਕਿ ਗਰਮ ਜਰਾਬਾਂ ਦੇ ਉੱਤੋਂ ਦੀ ਪਾਉਣੀਆਂ ਹੁੰਦੀਆਂ ਹਨ।

(ਖ) **ਗਲੂਬੰਦ ਦਸਤਾਨੇ ਤੇ ਸਿਰ ਦੀ ਟੋਪੀ :** ਇਹ ਵੀ ਖ਼ਾਸ ਕਿਸਮ ਦੀ ਉਨ ਦੇ ਬਣੇ ਹੋਏ ਦਿੱਤੇ ਜਾਂਦੇ ਹਨ। ਰਾਤ ਦੇ ਸੌਣ ਵਾਸਤੇ ਅੱਜ ਕਲ੍ਹ ਦੇ ਸਿਪਾਹੀਆਂ ਨੂੰ ਜਾਨਵਰਾਂ ਤੇ ਖੰਭਾਂ ਵਾਲਾ ਬੜਾ ਗਰਮ ਪਰ ਹਲਕਾ ਜਿਹਾ ਬਿਸਤਰਾ ਮਿਲਦਾ ਹੈ, ਜਿਸ ਵਿਚ ਵੜ ਕੇ ਸਿਪਾਹੀ ਲੋਕ ਇਸ ਨੂੰ ਜਾਂ ਤਾਂ ਬਟਣਾਂ ਨਾਲ ਬੰਦ ਕਰ ਲੈਂਦੇ ਹਨ ਜਾਂ ਜ਼ਿਪ ਨਾਲ ਬੰਦ ਕਰ ਲੈਂਦੇ ਹਨ ਅਤੇ ਬੜੇ ਨਿੱਘੇ ਹੋ ਕੇ ਸੁੱਤੇ ਰਹਿੰਦੇ ਹਨ।

ਕਰਤਾ ਨੇ ਇਹ ਵੇਰਵਾ ਇਸ ਕਰਕੇ ਦਿੱਤਾ ਹੈ ਕਿ ਕਿਨ੍ਹਾਂ ਹਾਲਤਾਂ ਵਿਚ ਸਿੱਖ ਫ਼ੌਜ ਨੂੰ ਲੜਨਾ ਪਿਆ ਅਤੇ ਉਨ੍ਹਾਂ ਨੇ ਕਿੰਨੀ ਸਫ਼ਲਤਾ ਪ੍ਰਾਪਤ ਕੀਤੀ। ਅੱਜ ਕਲ੍ਹ ਦੀ ਫ਼ੌਜ ਸਰਦੀਆਂ ਵਿਚ ਬੰਦ ਕਮਰਿਆਂ ਵਿਚ ਵੜ ਕੇ ਅੱਗ ਲਾ ਕੇ ਆਪਣੇ ਆਪ ਨੂੰ ਗਰਮ ਰਖਣ ਦੀ ਕੋਸ਼ਿਸ਼ ਕਰਦੀ ਹੈ ਪਰ ਉਹ ਲੋਕ ਜਾਨਵਰਾਂ ਦੇ ਕਮਰਿਆਂ ਵਿਚ ਵੜ ਕੇ ਹੈਵਾਨਾਂ ਦੀ ਜ਼ਿੰਦਗੀ ਬਸਰ ਕਰਕੇ ਆਪਣੇ ਆਪ ਨੂੰ ਗਰਮ ਰਖਣ ਦਾ ਬੰਦੋਬਸਤ ਕਰਦੇ ਸਨ।

ਇਨ੍ਹਾਂ ਕਮੀਆਂ ਦੇ ਬਾਵਜੂਦ ਸਿੱਖ ਫ਼ੌਜ ਨੇ ਇਤਨੀ ਘੱਟ ਵਰਦੀ ਅਤੇ ਇਤਨੀ ਸਰਦੀ ਦੀ ਪ੍ਰਵਾਹ ਨਾ ਕਰਦਿਆਂ ਹੋਇਆਂ ਲਦਾਖ, ਜ਼ੰਸਕਾਰ ਅਤੇ ਬਾਲਤਿਸਤਾਨ ਵਿਚ ਸਿਖਰ ਸਰਦੀ ਦੇ ਸਮੇਂ ਜਿੱਤਾਂ ਪ੍ਰਾਪਤ ਕੀਤੀਆਂ। ਸਿੱਖਾਂ ਦੀ ਫ਼ੌਜ ਵਿਚ ਸਰਦੀ ਨਾਲ ਹੱਥ ਪੈਰ ਸੜ ਤੇ ਗਲ ਜਾਣ ਦੇ ਕਾਫ਼ੀ ਹਾਦਸੇ ਹੋਏ। ਇਹੋ ਜਿਹੇ ਕਈ ਕੇਸ ਜਨਰਲ ਕੌਲ ਦੀ ਨੀਫ਼ਾ ਵਿਚੋਂ ਭਾਜੜ ਦੇ ਸਮੇਂ ਆਧੁਨਿਕ ਫ਼ੌਜ ਦੇ ਸੰਨ 1962 ਵਿਚ ਭੀ ਹੋਏ। ਸਿੱਖਾਂ ਦਾ ਜ਼ਿਆਦਾ ਨੁਕਸਾਨ ਪੱਛਮੀ ਤਿੱਬਤ ਵਿਚ ਹੋਇਆ ਜਿਥੇ ਕਿ ਉਹ ਅੰਤ ਵਿਚ ਹਾਰ ਗਏ।

**ਸਿਰ ਲੁਕਾਉਣ ਨੂੰ ਮਕਾਨ :** ਸਿੱਖਾਂ ਵਾਸਤੇ ਲਦਾਖ, ਬਲਤਿਸਤਾਨ, ਅਤੇ ਜ਼ੰਸਕਾਰ ਵਿਚ ਮਕਾਨਾਂ ਦਾ ਕਈ ਘਾਟਾ ਨਹੀਂ ਸੀ। ਉਹ ਸਥਾਨਕ ਲੋਕਾਂ ਦੇ ਘਰਾਂ ਵਿਚ ਰਲ ਮਿਲ ਕੇ ਰਹਿ ਲੈਂਦੇ ਸਨ ਪਰ ਉਨ੍ਹਾਂ ਨੂੰ ਸਿਰ ਲੁਕਾਉਣ ਵਾਸਤੇ ਪੱਛਮੀ ਤਿੱਬਤ ਵਿਚ ਕੁਝ ਨਾ ਮਿਲਿਆ। ਇਕ ਤਾਂ ਸਥਾਨਕ ਲੋਕ ਹੀ ਫਿਰਤੂ ਟਪਰੀਵਾਸ ਸਨ, ਅਤੇ ਦੂਸਰੇ ਇਸ ਇਲਾਕੇ ਵਿਚ ਆਬਾਦੀ ਵੀ ਘੱਟ ਹੀ ਹੈ ਅਤੇ ਮਕਾਨਾਂ ਦੀ ਬੜੀ ਹੀ ਥੁੜ੍ਹ ਹੈ। ਸਿੱਖਾਂ ਪਾਸ ਨਾ ਹੀ ਯਾਕ ਦੀ ਖੱਲਾਂ ਦੇ ਇਤਨੇ ਤੰਬੂ ਹੀ ਸਨ ਅਤੇ ਨਾ ਹੀ ਉਨ੍ਹਾਂ ਦੇ ਗਰਮ ਰਖਣ ਦੇ ਪ੍ਰਬੰਧ ਸਨ, ਉੱਤੋਂ ਲੱਦਾਖੇ ਦੀ ਅਸਹਿ ਅਤੇ ਅਕਹਿ ਸਰਦੀ ਪੈ ਰਹੀ ਸੀ। ਉਹ ਲੋਕ ਜ਼ੰਸਕਾਰ ਵਿਚ ਤਾਂ ਬਰਫ਼ ਵਿਚ ਘੁਰਨੇ ਬਣਾ ਕੇ ਰਹਿ ਲੈਂਦੇ ਸਨ ਜਾਂ ਬੰਦੂਕਾਂ ਉੱਤੇ ਦਰਖੱਤਾਂ ਦੇ ਪਤੇ ਟਾਹਣੀਆਂ ਜਾਂ ਘਾਹ ਫੂਸ ਚੀਥੜੇ ਪਾ ਕੇ ਉੱਤੋਂ ਮੋਰਚੇ ਢੱਕ ਲੈਂਦੇ ਸਨ ਅਤੇ ਆਪਣੇ ਆਪ ਦਾ ਬਚਾਓ ਕਰ ਲੈਂਦੇ ਸਨ, ਪਰ ਤਿੱਬਤ ਵਿਚ ਤਾਂ ਠੰਢ ਨਾਲ ਦੋ ਤਿੰਨ ਫੁੱਟ ਤਕ ਜ਼ਮੀਨ ਭੀ ਜੰਮ ਕੇ ਲੋਹਾ ਹੋ ਜਾਂਦੀ ਹੈ ਜਿਸ ਵਿਚ ਬਾਰੂਦ ਤੋਂ ਬਿਨਾ ਮੋਰਚਾ ਪੁੱਟਣਾ ਵੀ ਆਸਾਨ ਨਹੀਂ ਹੈ, ਨਾ ਉਥੇ ਘਰ ਬਨਾਉਣ ਵਾਸਤੇ ਬਰਫ਼ ਜਾਂ ਲੱਕੜੀ ਹੈ। ਇਸੇ ਲਈ ਉਨ੍ਹਾਂ ਨੂੰ ਪੱਛਮੀ ਤਿੱਬਤ ਵਿਚ ਅਤਿਅੰਤ ਸਰਦੀ ਦੇ ਕਾਰਣ ਸਖ਼ਤ ਜਾਨੀ ਨੁਕਸਾਨ ਉਠਾਉਣਾ ਪਿਆ।

ਆਓ ਆਪਾਂ ਸਿੱਖਾਂ ਦੀਆਂ ਸਹੂਲਤਾਂ ਦਾ ਹੁਣ ਦੀ ਭਾਰਤੀ ਫ਼ੌਜ ਨਾਲ ਮੁਕਾਬਲਾ ਕਰੀਏ। ਹਰ ਸੈਨਿਕ ਦੇ ਲਦਾਖ ਜਾਂ ਨੀਫ਼ਾ ਜਾਣ ਤੋਂ ਪਹਿਲੋਂ ਹੀ ਉਸ ਦੇ ਰਹਿਣ ਦਾ ਬੰਦੋਬਸਤ ਕੀਤਾ ਜਾਂਦਾ ਹੈ। ਉਸ ਦੇ ਰਹਿਣ ਦੇ ਮਕਾਨ ਲਈ ਲੱਕੜੀ, ਟੀਨ ਦੀਆਂ ਚਾਦਰਾਂ, ਦਰਵਾਜ਼ੇ ਖਿੜਕੀਆਂ, ਕਿੱਲ ਕਾਂਟੇ ਸਭ ਉਥੇ ਹਵਾਈ ਜਹਾਜ਼ਾਂ ਦੇ ਰਾਹੀਂ ਜਾਂ ਮੋਟਰਾਂ ਦੇ ਰਾਹੀਂ ਭੇਜੇ ਜਾਂਦੇ ਹਨ। ਹਰ ਇਕ ਸੈਨਿਕ ਲਈ ਕੋਈ 600 ਕਿਲੋ ਗਰਾਮ ਦੇ ਕਰੀਬ ਮਕਾਨ ਵਾਸਤੇ ਸਮਾਨ ਦੀ ਜ਼ਰੂਰਤ ਪੈਂਦੀ ਹੈ। ਜਿਥੇ ਮਕਾਨ ਨਹੀਂ ਬਣ ਸਕਦੇ ਉਥੇ ਰੂਸ ਤੋਂ ਆਏ ਹੋਏ ਜਾਂ ਦੇਸ਼ ਦੇ ਬਣੇ ਹੋਏ ਖ਼ਾਸ ਆਰਕਟਿਕ ਤੰਬੂ ਵਰਤੇ ਜਾਂਦੇ ਹਨ ਜਿਹੜੇ ਕਿ ਫ਼ੌਜ ਨੂੰ ਤੇਜ਼ ਹਰਕਤ ਦੀ ਲੜਾਈ ਦੇ ਸਮੇਂ ਕੰਮ ਆਉਂਦੇ ਹਨ। ਇਸ ਤੋਂ ਇਲਾਵਾ ਕਰਤਾ ਨੇ ਜਨਰਲ ਦੌਲਤ ਸਿੰਘ ਦੇ ਸੁਝਾਓ ਉੱਤੇ ਲਦਾਖ ਵਾਸਤੇ ਮੰਗੋਲੀਆਂ ਦੇ ਲੋਕਾਂ ਦੀ ਰੀਸ ਕਰਕੇ ਖ਼ਾਸ ਮੰਗੋਲੀਅਨ ਝੌਂਪੜੀਆਂ ਬਣਵਾਈਆਂ। ਇਹ ਬਹੁਤ ਹਲਕੀਆਂ ਅਤੇ ਗਰਮ ਸਨ। ਇਨ੍ਹਾਂ ਦੇ ਉੱਤੇ ਤਰਪੈਲ ਅਤੇ ਅੰਦਰ ਪੁਰਾਣੇ ਕੰਬਲ ਜਾਂ ਨੰਮਦੇ ਦੇ ਗਿਲਾਫ਼ ਸਨ। ਇਨ੍ਹਾਂ ਨੂੰ ਸਾਡੇ ਸਿਪਾਹੀ ਰੂਸੀ ਤੰਬੂਆਂ ਨਾਲੋਂ ਵੀ ਪਸੰਦ ਕਰਦੇ ਸਨ। ਇਸ ਦੇ ਮੁਕਾਬਲੇ ਵਿਚ ਸਿੱਖ ਸੈਨਿਕਾਂ ਪਾਸ ਮੈਦਾਨੀ ਛੋਲਦਾਰੀਆਂ ਭੀ ਨਹੀਂ ਸਨ।

**ਬਰਫ਼ਾਨੀ ਲੜਾਈ ਦੇ ਸੰਬੰਧ ਵਿਚ ਖ਼ਾਸ ਸਬਕ :** ਤਿੱਬਤ ਵਿਚ ਲੜਾਈ ਲੜਨ ਲਈ ਖ਼ਾਸ ਸਬਕ ਸਾਨੂੰ ਜਰਨੈਲ ਜ਼ੋਰਾਵਰ ਸਿੰਘ ਦੀਆਂ ਮੁਹਿੰਮਾਂ ਤੋਂ ਮਿਲਦੇ ਹਨ। ਬਰਫ਼ਾਨੀ ਇਲਾਕੇ ਦੇ ਲਈ ਜਿਥੇ ਬਹੁਤ ਹੀ ਠੰਢ ਹੋਵੇ, ਹਵਾ ਬਹੁਤ ਤੇਜ਼ ਸਰੀਰ ਨੂੰ ਚੀਰਦੀ ਹੋਈ ਵਗਦੀ ਹੋਵੇ, ਜਿਥੇ ਕੋਈ ਦਰਖ਼ਤ ਅਤੇ ਨਾ ਹੀ ਝਾੜੀ ਮੀਲਾਂ ਤਕ ਨਜ਼ਰ ਆਵੇ, ਜਿਥੇ ਦੇਸ਼ ਦੀ ਲੰਬਾਈ ਚੌੜਾਈ ਵੀ ਬਹੁਤ ਹੋਵੇ, ਜਿਥੇ ਖਾਣ ਨੂੰ ਸਭ ਕੁਝ ਬਾਹਰੋਂ ਆਵੇ, ਜਿਥੇ ਭਾਰ ਬਰਦਾਰੀ ਅਤੇ ਆਵਾਜਾਈ ਦੇ ਸਾਧਨ ਘਟੀਆ ਹੋਣ, ਉਥੇ ਲੜਾਈ ਲੜਨ ਵਾਸਤੇ ਖ਼ਾਸ ਹੀ ਸਬਕ ਸਿਖਣ ਦੀ ਜ਼ਰੂਰਤ ਹੈ।

**ਲੰਬੀਆਂ ਸਪਲਾਈ ਅਤੇ ਆਵਾਜਾਈ ਦੀਆਂ ਲਾਈਨਾਂ :** ਜਿਵੇਂ ਜਿਵੇਂ ਫ਼ੌਜੀ ਕਮਾਂਡਰ ਇਹ ਸੋਚ ਕਰਦਾ ਹੈ ਕਿ ਪੱਛਮੀ ਤਿੱਬਤ ਨੂੰ ਜਾਣ ਲਈ ਜੰਮੂ ਕਸ਼ਮੀਰ, ਲਦਾਖ ਜਾਂ ਪੰਜਾਬ ਹਿਮਾਚਲ ਪ੍ਰਦੇਸ਼ ਵਿਚ ਦੀ ਜਾ ਕੇ ਉਥੇ ਲੜਾਈ ਕਰਨੀ ਪੈਣੀ ਹੈ ਉਤਨਾ ਹੀ ਉਹ ਸੋਚਦਾ ਹੈ ਕਿ ਉਹ ਆਪਣੀ ਫ਼ੌਜ ਦੀਆਂ ਲੋੜੀਂਦੀਆਂ ਚੀਜ਼ਾਂ ਦੀ ਸਪਲਾਈ ਕਿਵੇਂ ਕਾਇਮ ਰਖ ਸਕੇਗਾ। ਉਨ੍ਹਾਂ ਦਿਨਾਂ ਵਿਚ ਹਰ ਇਕ ਚੀਜ਼ ਨਾਲ ਲੈ ਕੇ ਜਾਣੀ ਪੈਂਦੀ ਸੀ। ਹੁਣ ਤਾਂ ਭਲਾ ਹਵਾਈ ਜਹਾਜ਼ ਰਾਹੀਂ ਜਾਂ ਮੋਟਰਾਂ ਰਾਹੀਂ ਆਪਣੇ ਲਦਾਖ ਦੇ ਸਪਲਾਈ ਦੇ ਅੱਡਿਆਂ ਤੋਂ ਸਾਮਾਨ ਭੇਜਿਆ ਜਾ ਸਕਦਾ ਹੈ। ਪਰ ਜਿਉਂ ਜਿਉਂ ਹਮਲੇ ਕਰਕੇ ਅੱਡਿਆਂ ਤੋਂ ਦੂਰ ਹੁੰਦੇ ਜਾਈਦਾ ਹੈ ਤਿਵੇਂ ਤਿਵੇਂ ਸਪਲਾਈ ਲਾਈਨ ਲੰਬੀ ਹੋ ਜਾਂਦੀ ਹੈ ਅਤੇ ਦੁਸ਼ਮਣ ਆਸਾਨੀ ਨਾਲ ਹਮਲਾ ਕਰਕੇ ਸਪਲਾਈ ਦੀ ਲਾਈਨ ਨੂੰ ਕੱਟ ਸਕਦਾ ਹੈ। ਜਿਵੇਂ ਜਿਵੇਂ ਅੱਡਿਆਂ ਤੋਂ ਦੂਰ ਹੁੰਦੇ ਜਾਈਦਾ ਹੈ, ਆਵਾਜਾਈ ਦੇ ਸਾਧਨਾਂ ਲਈ ਗੱਡੀਆਂ ਖੱਚਰਾਂ ਘੋੜਿਆਂ ਦੀ ਜ਼ਰੂਰਤ ਵਧ ਜਾਂਦੀ ਹੈ। ਫਿਰ ਜਿਤਨੀਆਂ ਗੱਡੀਆਂ ਜਾਂ ਖੱਚਰਾਂ ਵਧ ਗਈਆਂ ਉਨਾ ਹੀ ਤੇਲ ਦਾ ਜਾਂ ਘਾਹ ਦਾਣੇ ਦਾ ਖ਼ਰਚ ਵਧ ਗਿਆ। ਇਸ ਸਮਾਨ ਨੂੰ ਢੋਣ ਵਾਸਤੇ ਹੋਰ ਗੱਡੀਆਂ ਅਤੇ ਖੱਚਰਾਂ ਦੀ ਜ਼ਰੂਰਤ ਵਧ ਗਈ। ਇਸ

ਤਰ੍ਹਾਂ ਮਸਲੇ ਵਧਦੇ ਜਾਂਦੇ ਹਨ, ਲੋੜਾਂ ਵਧਦੀਆਂ ਜਾਂਦੀਆਂ ਹਨ ਅਤੇ ਅਮੁਕ ਹੋ ਜਾਂਦੀਆਂ ਹਨ ਅਤੇ ਹਮਲਾ ਕਰਨ ਵਾਲਾ ਆਪਣੀ ਵਿੱਤ ਅਤੇ ਸ਼ਕਤੀ ਤੋਂ ਬਾਹਰ ਹੋ ਜਾਂਦਾ ਹੈ। ਜਾਂ ਤਾਂ ਅਕਲ ਮੰਦੀ ਕਰਕੇ ਉਸ ਨੂੰ ਆਪਣੀ ਮੁਹਿੰਮ ਬੰਦ ਕਰਨੀ ਪੈਂਦੀ ਹੈ ਜਾਂ ਮੂਰਖਤਾ ਨਾਲ ਆਪਣੀ ਮੁਹਿੰਮ ਜਾਰੀ ਰਖ ਕੇ ਤਬਾਹੀ ਦੇ ਗੜ੍ਹੇ ਵਿਚ ਪੈ ਜਾਂਦਾ ਹੈ। ਉਸ ਦੇ ਉਲਟ ਜਿਹੜਾ ਕਮਾਂਡਰ ਰਖਸ਼ਾ ਕਰਦਾ ਹੈ ਉਹ ਜਿਵੇਂ ਜਿਵੇਂ ਪਿੱਛੇ ਹਟਦਾ ਜਾਂਦਾ ਹੈ ਤਿਵੇਂ ਤਿਵੇਂ ਉਸ ਦੀ ਸਪਲਾਈ ਦੀ ਲਾਈਨ ਛੋਟੀ ਹੁੰਦੀ ਜਾਂਦੀ ਹੈ। ਉਹ ਆਪਣੇ ਅੱਡਿਆਂ ਦੇ ਨੇੜੇ ਨੇੜੇ ਹੁੰਦਾ ਜਾਂਦਾ ਹੈ। ਉਸ ਦੀ ਤਾਕਤ ਮਜ਼ਬੂਤ ਹੁੰਦੀ ਜਾਂਦੀ ਹੈ। ਇਸ ਤੋਂ ਸਬਕ ਇਹ ਮਿਲਦਾ ਹੈ ਕਿ ਲੰਬੀ ਲੜਾਈ ਲਈ ਸਪਲਾਈ, ਗੋਲੀ ਸਿੱਕਾ ਬਾਰੂਦ ਅਤੇ ਹਰ ਕਿਸਮ ਦੀਆਂ ਲੋੜੀਂਦੀਆਂ ਚੀਜ਼ਾਂ ਦੇ ਐਡਵਾਂਸ ਅੱਡੇ ਲੜਾਈ ਦੇ ਖੇਤਰ ਦੇ ਨਜ਼ਦੀਕ ਹੀ ਕਾਇਮ ਕਰਨੇ ਚਾਹੀਦੇ ਹਨ, ਅਤੇ ਉਨ੍ਹਾਂ ਵਿਚ ਕਾਫ਼ੀ ਸਮਾਨ ਜਮ੍ਹਾਂ ਰਖਣਾ ਚਾਹੀਦਾ ਹੈ। ਲੜਾਈ ਬਹੁਤ ਤੇਜ਼ ਰਫ਼ਤਾਰ ਅਤੇ ਧੂਆਂ ਧਾਰ ਹੋਣੀ ਚਾਹੀਦੀ ਹੈ ਤਾਂ ਕਿ ਦੁਸ਼ਮਣ ਇਸ ਦੀ ਮਾਰ ਤੋਂ ਸੰਭਲ ਹੀ ਨ ਸਕੇ ਅਤੇ ਜਦ ਤਕ ਉਸ ਨੂੰ ਹੋਸ਼ ਆਵੇ ਤਦ ਤਕ ਉਸ ਦੀਆਂ ਨਾ ਸਿਰਫ ਫ਼ੌਜਾਂ ਹੀ ਘੇਰੇ ਵਿਚ ਲਿਆ ਕੇ ਤਬਾਹ ਕਰ ਦਿੱਤੀਆਂ ਜਾਣ ਪਰ ਉਨ੍ਹਾਂ ਦੇ ਸਪਲਾਈ ਦੇ ਅੱਡੇ ਵੀ ਜਾਂ ਪਕੜੇ ਜਾਣ ਜਾਂ ਬਿਲਕੁਲ ਤਬਾਹ ਕਰ ਦਿੱਤੇ ਜਾਣ। ਉਨ੍ਹਾਂ ਦੀ ਕੁਮਕ ਲਿਆਉਣ ਦੇ ਤੇ ਆਵਾਜਾਈ ਦੇ ਸਾਰੇ ਸਾਧਨ ਵੀ ਬਰਬਾਦ ਕੀਤੇ ਜਾਣ।

ਹਵਾਈ ਜਹਾਜ਼ਾਂ ਦੀ ਮਦਦ ਦੇ ਨਾਲ ਇਕ ਛੋਟੀ ਗਿਣਤੀ ਦੀ ਫ਼ੌਜ ਦੀਆਂ ਲੋੜਾਂ ਤਾਂ ਲੜਾਈ ਵਿਚ ਪੂਰੀਆਂ ਕੀਤੀਆਂ ਜਾ ਸਕਦੀਆਂ ਹਨ। ਹਵਾਈ ਜਹਾਜ਼ ਤਾਂ ਸਿਰਫ ਜਿਥੇ ਅੱਡੇ ਹੋਣ ਉਥੇ ਹੀ ਉਤਾਰੇ ਜਾ ਸਕਦੇ ਹਨ ਜਾਂ ਉਨ੍ਹਾਂ ਦੇ ਰਾਹੀਂ ਅਗਲੀਆਂ ਫ਼ੌਜਾਂ ਤਕ ਵੀ ਸਮਾਨ ਛਾਤਿਆਂ ਦੇ ਰਾਹੀਂ ਉਤਾਰਿਆ ਜਾ ਸਕਦਾ ਹੈ ਪਰ ਹਵਾਈ ਜਹਾਜ਼ਾਂ ਰਾਹੀਂ ਸਾਰੀ ਸਪਲਾਈ ਇਕ ਵੱਡੀ ਫ਼ੌਜ ਅਤੇ ਲੰਬੇ ਅਰਸੇ ਲਈ ਸੰਭਵ ਨਹੀਂ ਹੈ ਕਿਉਂਕਿ :—

(ੳ) ਪਹਿਲੋਂ ਤਾਂ ਪਹਾੜੀ ਇਲਾਕਿਆਂ ਵਿਚ ਵੱਡੇ ਵੱਡੇ ਸਪਲਾਈ ਦੇ ਜਹਾਜ਼ਾਂ ਲਈ ਲੰਬੇ ਅੱਡੇ ਲੱਭਣੇ ਹੀ ਮੁਸ਼ਕਿਲ ਹਨ

(ਅ) ਫਿਰ ਇਹੋ ਜਿਹੇ ਜਹਾਜ਼ ਲੱਭਣੇ ਭੀ ਕਠਿਨ ਹਨ ਜੋ ਭਾਰੀ ਸਾਮਾਨ ਕਾਫ਼ੀ ਤਦਾਦ ਵਿਚ ਚੁੱਕ ਕੇ 30,000 ਫੁੱਟ ਦੀ ਬੁਲੰਦੀ ਉੱਤੇ ਉਡਕੇ ਬੱਦਲਾਂ ਨਾਲ ਢਕੀਆਂ ਹੋਈਆਂ ਪਹਾੜੀ ਚੋਟੀਆਂ ਤੋਂ ਬਚ ਨਿਕਲਣ ਦੇ ਬਾਅਦ ਪਹਾੜਾਂ ਦੀਆਂ ਤੰਗ ਵਾਦੀਆਂ ਦੇ ਮਾੜੇ ਮਾੜੇ ਕੱਚੇ ਅੱਡਿਆਂ ਉੱਤੇ ਉਤਰਨ ਅਤੇ ਚੜ੍ਹਨ। ਕਰਤਾ ਨੇ ਸਪਲਾਈ ਦੇ ਕੰਮ ਨੂੰ ਆਸਾਨ ਕਰਵਾਣ ਲਈ ਦੌਲਤ ਬਗ ਔਲ ਡੀ ਕੁਰਾਕੁਰਮ ਦੇ ਦੱਰੇ ਦੇ ਪਾਸ ਇਕ ਆਪਣੇ ਕਮਾਂਡਰ ਉੱਤੇ ਜ਼ੋਰ ਦੇ ਕੇ ਇਕ ਇਹੋ ਜਿਹਾ ਅੱਡਾ ਵੀ ਬਣਵਾਇਆ ਸੀ ਜੋ ਕਿ ਬਹੁਤ ਹੀ ਸਫਲ ਸਾਬਤ ਹੋਇਆ ਸੀ।

(ੲ) ਇਨ੍ਹਾਂ ਇਲਾਕਿਆ ਵਿਚ ਬੱਦਲਾਂ ਨਾਲ ਆਮ ਤੌਰ ਤੇ ਅਸਮਾਨ ਢਕੇ ਰਹਿੰਦੇ ਹਨ। ਇਸ ਲਈ ਹਵਾਈ ਜਹਾਜ਼ਾਂ ਨੂੰ ਚੰਗੀ ਉਡਾਨ ਵਾਲੇ ਦਿਨ ਘੱਟ ਮਿਲਦੇ

ਹਨ, ਅਤੇ ਚੰਗੇ ਦਿਨੀਂ ਵੀ ਦੁਪਹਿਰ ਬਾਅਦ ਹਵਾ ਦੀ ਰਫਤਾਰ ਤੇਜ਼ ਹੋਣ ਕਰਕੇ ਉਡਾਨ ਮੁਸ਼ਕਿਲ ਹੋ ਜਾਂਦੀ ਹੈ।

(ਸ) ਸੈਨਿਕਾਂ ਲਈ ਇਸ ਇਲਾਕੇ ਵਿਚ ਪਾਣੀ ਤੋਂ ਇਲਾਵਾ ਇਕ ਇਕ ਚੀਜ਼ ਹਵਾਈ ਜਹਾਜ਼ ਜਾਂ ਮੋਟਰ ਗੱਡੀਆਂ ਦੇ ਰਾਹੀਂ ਪਹੁੰਚਾਉਣੀ ਪੈਂਦੀ ਹੈ। ਜੇਕਰ ਇਹ ਸੋਚਿਆ ਜਾਵੇ ਕਿ ਆਮ ਤੌਰ ਉੱਤੇ ਇਹ ਇਲਾਕੇ ਵਿਚ ਲੜਨ ਲਈ ਖੁਰਾਕ, ਕੱਪੜੇ ਗੋਲੀ ਸਿੱਕੇ ਵਾਸਤੇ 4 ਟਨ ਸਾਮਾਨ ਦੀ ਸਾਲਾਨਾ ਜ਼ਰੂਰਤ ਹੈ, ਤਾਂ ਇਸ ਤੋਂ ਝਟ ਹੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਸਾਨੂੰ ਕਿਤਨੇ ਟਨ ਸਾਮਾਨ ਦੀ ਜ਼ਰੂਰਤ ਹੈ ਅਤੇ ਅਸੀਂ ਕੀ ਇਤਨੇ ਟਨ ਸਾਮਾਨ ਉਥੇ ਸਲਾਨਾ ਪਹੁੰਚਾਉਣ ਦੇ ਸਾਧਨ ਰਖਦੇ ਹਾਂ। ਇਸ ਤੋਂ ਫੌਜ ਦੀ ਗਿਣਤੀ ਦਾ ਅੰਦਾਜ਼ਾ ਹੋ ਜਾਂਦਾ ਹੈ, ਜਿਹੜੀ ਕਿ ਇਸ ਮੁਹਿੰਮ ਵਿਚ ਭੇਜੀ ਜਾ ਸਕਦੀ ਹੈ।

**ਲੜਾਈ ਦੀ ਸਿਖਲਾਈ :** ਜਰਨੈਲ ਜ਼ੋਰਾਵਰ ਸਿੰਘ ਨੇ ਜੋ ਆਪਣੀਆਂ ਫੌਜਾਂ ਨੂੰ ਲੜਾਈ ਤੋਂ ਪਹਿਲੋਂ ਕਿਸ਼ਤਵਾੜ ਵਿਚ ਸਿਖਲਾਈ ਦਿੱਤੀ ਅਤੇ ਜੋ ਸਿਖਲਾਈ ਉਹ ਉਨ੍ਹਾਂ ਨੂੰ ਲੜਾਈ ਵਿਚ ਵਿਹਲ ਦੇ ਦਰਮਿਆਨ ਦੇਂਦਾ ਸੀ ਉਸ ਦਾ ਪੂਰਣ ਲਾਭ ਉਸ ਨੂੰ ਲਦਾਖ, ਜ਼ੰਸਕਾਰ ਅਤੇ ਬਾਲਤਿਸਤਾਨ ਦੀਆਂ ਮੁਹਿੰਮਾਂ ਵਿਚ ਪਹੁੰਚਿਆ।

ਚੰਗੀ ਸਿਖਲਾਈ ਕਰਕੇ ਸ਼ੁਰੂ ਤੋਂ ਹੀ ਸਿੱਖ ਫੌਜਾਂ ਆਪਣੇ ਦੁਸ਼ਮਣ ਉੱਤੇ ਹਰ ਤਰ੍ਹਾਂ ਨਾਲ ਹਾਵੀ ਹੋਣ ਦੇ ਕਾਬਲ ਸਨ। ਉਨ੍ਹਾਂ ਕੋਲੋਂ ਹਰ ਕਿਸਮ ਦੀ ਮੁਸ਼ਕਿਲ ਔਕੜ ਤੇ ਕਾਬੂ ਪਾਉਣ ਲਈ ਮੰਗ ਕੀਤੀ ਜਾ ਸਕਦੀ ਸੀ ਅਤੇ ਉਹ ਹਰ ਔਕੜ ਦਾ ਖੁਸ਼ੀ ਖੁਸ਼ੀ ਮੁਕਾਬਲਾ ਕਰਨ ਦਾ ਹੌਸਲਾ ਰਖਦੇ ਸਨ, ਕਿਉਂਕਿ ਉਨ੍ਹਾਂ ਨੂੰ ਜਰਨੈਲ ਜ਼ੋਰਾਵਰ ਸਿੰਘ ਨੇ ਬਰਫ਼ਾਨੀ ਅਤੇ ਪਹਾੜੀ ਲੜਾਈ ਲੜਨ ਦੇ ਲਈ ਸਿਖਲਾਈ ਦੇ ਕੇ ਤਿਆਰ ਕੀਤਾ ਹੋਇਆ ਸੀ। ਹਿਮਾਲੀਆ ਤੋਂ ਪਾਰ ਮੌਸਮ ਅਤੇ ਪਹਾੜੀਆਂ ਬਹੁਤ ਹੀ ਕਠਿਨ ਹਨ ਅਤੇ ਫੌਜੀਆਂ ਵਾਸਤੇ ਕਈ ਅਸੰਭਵ ਅਤੇ ਗੁੰਝਲਦਾਰ ਮਸਲੇ ਪੈਦਾ ਕਰ ਦੇਂਦੀਆਂ ਹਨ। ਇਤਨੀ ਉਚਾਈ ਉੱਤੇ ਜਿਥੇ ਸਾਹ ਖਿੱਚ ਕੇ ਆਉਂਦਾ ਹੋਵੇ, ਜਿਥੇ ਸਥਾਨਕ ਕੁਝ ਉਪਜ ਨਾ ਹੋਵੇ, ਨਾ ਕੋਈ ਜ਼ਿੰਦਗੀ ਨੂੰ ਅਰਾਮ ਨਾਲ ਕੱਟਣ ਦੇ ਕੋਈ ਸਾਧਨ ਹੋਣ, ਨਾ ਹੀ ਕੋਈ ਮਨੋਰੰਜਨ ਦੇ ਸਾਧਨ ਹੋਣ, ਤਾਂ ਉਥੇ ਆਮ ਫੌਜੀਆਂ ਦੀ ਜ਼ਿੰਦਗੀ ਕਠਿਨ ਤੇ ਦੁਭਰ ਹੋ ਜਾਂਦੀ ਹੈ। ਇਨ੍ਹਾਂ ਖਿੱਤਿਆਂ ਵਿਚ ਲੜਨ ਲਈ ਸਿਪਾਹੀ ਦਾ ਸਭ ਤੋਂ ਵੱਡਾ ਗੁਣ ਹੈ ਉਸ ਦੀ ਜਿਸਮਾਨੀ ਅਤੇ ਮਾਨਸਿਕ ਅਰੋਗਤਾ ਅਤੇ ਜਿੱਤ ਪ੍ਰਾਪਤ ਕਰਨ ਦੀ ਰੂਹਾਨੀ ਦ੍ਰਿੜਤਾ ਹੈ। ਇਨ੍ਹਾਂ ਗੁਣਾਂ ਦੀ ਹਰ ਵਕਤ ਦੀ ਜ਼ਰੂਰਤ ਹੈ ਭਾਵੇਂ ਉਹ ਦੁਸ਼ਮਣ ਦੀ ਮਜ਼ਬੂਤ ਪਿਕਟ ਉੱਤੇ ਹਮਲਾ ਕਰੇ ਜਾਂ ਉਹ ਦੁਸ਼ਮਣ ਦੇ ਹਮਲੇ ਦਾ ਮੁਕਾਬਲਾ ਕਰ ਰਿਹਾ ਹੋਵੇ।

ਇਨ੍ਹਾਂ ਕੁਦਰਤ ਵੱਲੋਂ ਮਾਰੇ ਹੋਏ ਇਲਾਕਿਆਂ ਵਿਚ ਲੜਨ ਵਾਲੇ ਫੌਜੀ ਲਈ ਜਿਸਮਾਨੀ ਅਰੋਗਤਾ ਅਤੇ ਕਠਿਨਾਈਆਂ ਤੇ ਕਾਬੂ ਪਾਉਣ ਦੀ ਅਵੱਸ਼ਕਤਾ, ਬਹੁਤ ਜ਼ਰੂਰੀ ਹਨ। ਉੱਚ ਹੌਸਲਾ ਅਤੇ ਦ੍ਰਿੜਤਾ, ਆਪਣੇ ਅਤੇ ਆਪਣੇ ਕਮਾਂਡਰਾਂ ਉੱਤੇ ਵਿਸ਼ਵਾਸ ਇਹ ਯੋਧੇ ਦੇ ਸੁਚੱਜੇ ਗੁਣ ਹਨ। ਇਹ ਗੁਣ ਸਿਰਫ ਚੰਗੀ ਟਰੇਨਿੰਗ ਦੇ ਨਾਲ ਹੀ ਪੈਦਾ ਕੀਤੇ ਜਾ ਸਕਦੇ ਹਨ। ਇਨ੍ਹਾਂ ਗੁਣਾਂ ਦੀ ਪਹਾੜੀ ਅਤੇ ਬਰਫ਼ਾਨੀ ਲੜਾਈਆਂ ਵਿਚ ਬਹੁਤ ਹੀ

ਜ਼ਿਆਦਾ ਜ਼ਰੂਰਤ ਪੈਂਦੀ ਹੈ ।

ਜਦੋਂ ਇਕ ਵਾਰੀ ਸਿਆਣੇ ਅਤੇ ਸੁਚੱਜੇ ਕਮਾਂਡਰ ਆਪਣੀ ਫ਼ੌਜ ਨੂੰ ਲੜਾਈ ਦੇ ਮੈਦਾਨ ਵਿਚ ਦੁਸ਼ਮਣ ਦੇ ਮੁਕਾਬਲੇ ਲਈ ਸਾਰੇ ਲੜਾਈ ਦੇ ਨਿਯਮਾਂ ਅਨੁਸਾਰ ਲਿਆ ਕੇ ਝੋਕ ਦੇਣ ਤਾਂ ਉਨ੍ਹਾਂ ਦਾ ਕੰਮ ਮੁੱਕ ਜਾਂਦਾ ਹੈ । ਹੁਣ ਇਸ ਲੜਾਈ ਦੀ ਜਿੱਤ ਦਾ ਫ਼ੈਸਲਾ ਸਿਰਫ ਛੋਟੇ ਛੋਟੇ ਅਹੁਦੇਦਾਰਾਂ ਅਥਵਾ ਹਵਾਲਦਾਰਾਂ, ਨਾਇਕਾਂ, ਜਮਾਂਦਾਰਾਂ, ਸੂਬੇਦਾਰਾਂ ਅਤੇ ਕੰਪਨੀ ਦੇ ਅਫ਼ਸਰਾਂ ਦੇ ਸਿਰ ਉੱਤੇ ਆ ਪੈਂਦਾ ਹੈ । ਜਿੱਤ ਹਾਰ ਉਨ੍ਹਾਂ ਦੀ ਸਿਖਲਾਈ, ਕਾਬਲੀਅਤ, ਦ੍ਰਿੜ੍ਹ ਵਿਸ਼ਵਾਸ, ਉੱਚ ਹੌਸਲੇ, ਪਹਿਲ ਕਰਨ ਦੀ ਜ਼ਰੂਰਤ, ਦਲੇਰੀ ਅਤੇ ਬਹਾਦਰੀ ਹਿੰਮਤ ਉੱਤੇ ਹੀ ਨਿਰਭਰ ਹੁੰਦੀ ਹੈ । ਇਸ ਲਈ ਨਾ ਸਿਰਫ ਵੱਡੇ ਕਮਾਂਡਰ ਜਾਂ ਫ਼ੌਜੀ ਸਿਪਾਹੀ ਹੀ ਲੜਾਈ ਲਈ ਸਿੱਖੇ ਹੋਏ ਹੋਣੇ ਚਾਹੀਦੇ ਹਨ, ਪਰ ਜੂਨੀਅਰ ਕਮਾਂਡਰ ਦੀ ਸਿਖਲਾਈ ਭੀ ਲੜਾਈ ਜਿੱਤਣ ਲਈ ਅਤਿਅੰਤ ਹੀ ਜ਼ਰੂਰੀ ਹੈ ।

ਮੌਸਮ : ਅਤਿਅੰਤ ਸਰਦੀ, ਸਮੁੰਦਰ ਦੀ ਸਤਾਹ ਤੋਂ ਉਚਾਈ, ਬਰਫ ਨਾਲ ਢਕੇ ਹੋਏ ਇਲਾਕੇ, ਤਾਪਮਾਨ ਦਾ ਜ਼ੀਰੋ ਨਾਲੋਂ ਕਈ ਡਿਗਰੀਆਂ ਥੱਲੇ ਹੋਣਾ ਲੜਾਈ ਦੇ ਕਾਮਯਾਬੀ ਨਾਲ ਲੜਨ ਲਈ ਕਈ ਮੁਸ਼ਕਿਲਾਂ ਔਕੜਾਂ ਅਤੇ ਅੜਚਨਾਂ ਪੈਦਾ ਕਰਦਾ ਹੈ। ਇਨ੍ਹਾਂ ਇਲਾਕਿਆਂ ਵਿਚ ਦਿਨ ਦੇ ਸਮੇਂ ਜਾਂ ਗਰਮੀ ਵੇਲੇ ਪਹਾੜਾਂ ਤੋਂ ਡਿਗਦੇ ਹੋਏ ਬਰਫ ਦੇ ਮਹਾਨ ਤੋਦਿਆਂ ਥੱਲੇ ਆ ਕੇ ਦੱਬੇ ਜਾਣ ਦਾ ਖ਼ਤਰਾ ਹਰ ਫ਼ੌਜੀ ਦਸਤੇ ਨੂੰ ਰਹਿੰਦਾ ਹੈ। ਬਰਫ਼ਾਂ ਦੇ ਉਤੋਂ ਦੀ ਫ਼ੌਜਾਂ ਦੀ ਹਰਕਤ ਦੀ ਰਫ਼ਤਾਰ ਭੀ ਬਹੁਤ ਹੀ ਘਟ ਜਾਂਦੀ ਹੈ । ਇਨ੍ਹਾਂ ਕੁਦਰਤੀ ਤਕਲੀਫ਼ਾਂ ਤੋਂ ਇਲਾਵਾ ਹੋਰ ਮਸਲੇ ਭੀ ਸੈਨਿਕਾਂ ਨੂੰ ਹਲ ਕਰਨੇ ਪੈਂਦੇ ਹਨ ਜੈਸਾ ਕਿ :—

(ੳ) ਆਦਮੀ ਅਤੇ ਪਸ਼ੂ ਦੇ ਜਿਸਮ ਦੀ ਗਰਮੀ ਅਤੇ ਤਾਪਮਾਨ ਨੂੰ ਹਰ ਵਕਤ ਕਾਇਮ ਰਖਣਾ ਕਾਫ਼ੀ ਮੁਸ਼ਕਿਲ ਹੈ, ਅਤੇ ਸਰਦੀ ਦੇ ਸਥਾਨਕ ਅਤੇ ਆਮ ਅਸਰਾਂ ਤੋਂ ਬਚਣ ਦੀ ਬੜੀ ਸਖ਼ਤ ਜ਼ਰੂਰਤ ਰਹਿੰਦੀ ਹੈ । ਸਾਹ ਖਿਚ ਦੀ ਬੀਮਾਰੀ ਜਿਹੜੀ ਕਿ ਪਹਾੜਾਂ ਉੱਤੇ ਆਕਸੀਜਨ ਦੀ ਕਮੀ ਕਰਕੇ ਹੋ ਜਾਂਦੀ ਤੋਂ ਭੀ ਬਚਣਾ ਪੈਂਦਾ ਹੈ ।

(ਅ) ਬਰਫ਼ਾਨੀ ਲੜਾਈ ਲਈ ਲੜਾਈ ਦੇ ਖ਼ਾਸ ਸਾਜ਼ ਸਮਾਨ, ਖ਼ਾਸ ਕਪੜੇ, ਖ਼ਾਸ ਆਵਾਜਾਈ ਦੇ ਸਾਧਨ, ਨਾ ਸਿਰਫ ਲਭਣੇ ਪੈਂਦੇ ਹਨ ਪਰ ਇਕੱਠੇ ਕਰਕੇ ਵਕਤ ਸਿਰ ਜ਼ਰੂਰਤ ਤੋਂ ਪਹਿਲੋਂ ਲੜਾਈ ਦੇ ਮੈਦਾਨ ਵਿਚ ਪਹੁੰਚਾਣੇ ਪੈਂਦੇ ਹਨ ।

(ੲ) ਰਾਸ਼ਨ ਦੇ ਸਾਮਾਨ ਗੋਲੀ ਸਿੱਕੇ ਦਾ ਸਰਦੀ ਤੋਂ ਬਚਾਓ ਅਤੇ ਉਸ ਦਾ ਇਕ ਜਗ੍ਹਾ ਤੋਂ ਦੂਸਰੀ ਜਗ੍ਹਾ ਲੜਾਈ ਦੇ ਮੈਦਾਨ ਵਿਚ ਲਿਜਾਣਾ ਵੀ ਇਕ ਮਸਲਾ ਹੈ ।

(ਸ) ਉੱਚੇ ਪਹਾੜਾਂ ਦੇ ਦੱਰੇ, ਕਠਿਨ ਰਸਤਿਆਂ ਨੂੰ ਅਤਿਅੰਤ ਠੰਢ ਅਤੇ ਜ਼ੋਰਦਾਰ ਹਵਾ ਦੇ ਜ਼ੋਰ ਦੇ ਥੱਲੇ ਤੋਦਿਆਂ ਦੇ ਡਰ ਤੋਂ ਰਾਤੋ ਰਾਤੀ ਲੰਘ ਕੇ ਪਾਰ ਕਰਨਾ ਪੈਂਦਾ ਹੈ ਅਤੇ ਇਹ ਇਕ ਬੜੀ ਮੁਸ਼ਕਿਲ ਗੱਲ ਹੈ । ਖ਼ਾਸ ਕਰਕੇ ਜਦ ਠੰਢ ਨਾਲ ਖ਼ੂਨ ਜੰਮਦਾ ਹੋਵੇ ਅਤੇ ਬਰਫ਼ ਉੱਤੇ ਹੀ ਆਰਾਮ ਕਰਕੇ ਸੌਣ ਨੂੰ ਬਹੁਤ ਹੀ ਜੀ ਕਰਦਾ ਹੋਵੇ, ਇਸ ਚੀਜ਼ ਨੂੰ ਸਖ਼ਤੀ ਨਾਲ ਰੋਕਣਾ ਜ਼ਰੂਰੀ ਹੈ ਕਿਉਂਕਿ ਸੈਨਿਕ ਦੇ ਇਕ ਵਾਰਾਂ ਬੈਠ ਜਾਣ ਦੇ ਬਾਅਦ ਨੀਂਦ ਦੇ ਗਲਬੇ ਵਿਚ ਹੀ ਮੌਤ ਅਵਸ਼ ਹੋ ਜਾਂਦੀ ਹੈ, ਇਹ ਬੜਾ ਕਠਿਨ ਕੰਮ ਹੈ ਅਤੇ ਕਮਾਂਡਰ ਲਈ

ਬੜੀਆਂ ਔਕੜਾਂ ਪੈਦਾ ਕਰਦਾ ਹੈ। ਜਦੋਂ ਅਸੀਂ ਇਹ ਨਿਗਾਹ ਮਾਰਦੇ ਹਾਂ ਕਿ ਅੱਜ ਤੋਂ ਕੋਈ 150 ਸਾਲ ਪਹਿਲਾਂ ਜਦ ਸਿੱਖ ਫ਼ੌਜਾਂ ਇਨ੍ਹਾਂ ਉੱਚੇ ਪਹਾੜਾਂ ਵਿਚ ਦੀ ਕਈ ਮੁਹਿੰਮਾਂ ਲੈ ਕੇ ਭਰ ਸਰਦੀਆਂ ਦੇ ਮੌਸਮ ਵਿਚ ਗਈਆਂ ਅਤੇ ਸ਼ਾਨਦਾਰ ਜਿੱਤਾਂ ਨਾ ਸਿਰਫ਼ ਦੁਸ਼ਮਣ ਦੇ ਖ਼ਿਲਾਫ਼ ਹੀ ਪ੍ਰਾਪਤ ਕੀਤੀਆਂ ਪਰ ਕੁਦਰਤੀ ਔਕੜਾਂ ਦਾ ਬੜੀ ਸਫ਼ਲਤਾ ਨਾਲ ਮੁਕਾਬਲਾ ਕੀਤਾ ਤਾਂ ਸਾਡਾ ਸਿਰ ਸ਼ਰਧਾ ਨਾਲ ਉਨ੍ਹਾਂ ਅੱਗੇ ਝੁਕ ਜਾਂਦਾ ਹੈ। ਉਨ੍ਹੀਂ ਦਿਨੀਂ ਨਾ ਕੋਈ ਮੌਸਮ ਦੀ ਪੇਸ਼ੀਨਗੋਈ ਕਰਨ ਤੇ ਦੱਸਣ ਦੇ ਕੋਈ ਸਾਧਨ ਸਨ, ਨਾ ਉਨ੍ਹਾਂ ਪਾਸ ਕੋਈ ਹਵਾਈ ਜਹਾਜ਼, ਨਾ ਕੋਈ ਮੋਟਰਾਂ, ਨਾ ਖ਼ਾਸ ਕੱਪੜੇ, ਨਾ ਕਮਰੇ ਗਰਮ ਕਰਨ ਵਾਲੀਆਂ ਅੰਗੀਠੀਆਂ, ਨਾ ਖ਼ਾਸ ਖ਼ੁਰਾਕ, ਨਾ ਪੀਣ ਨੂੰ ਰੰਮ, ਨਾ ਰਾਤ ਨੂੰ ਵੇਖਣ ਨੂੰ ਸਿਨੇਮਾ ਤੇ ਨਾ ਗਾਣੇ ਗਾਉਣ ਵਾਲੀਆਂ ਰੇਡੀਓ ਆਰਟਿਸਟ ਹੀ ਉਥੋਂ ਪਹੁੰਚਦੀਆਂ ਸਨ, ਨਾ ਉਨ੍ਹਾਂ ਨੂੰ ਛੁੱਟੀ ਅਤੇ ਨਾ ਉਨ੍ਹਾਂ ਦੇ ਚਿੱਠੀ ਪੱਤਰ ਦੇ ਸਾਧਨ ਹੀ ਸਨ, ਪਰ ਫਿਰ ਭੀ ਇਹ ਫ਼ੌਜਾਂ ਆਪਣੇ ਦੁੱਖਾਂ ਨੂੰ ਅਤੇ ਔਕੜਾਂ ਨੂੰ ਲਿਤਾੜਦੀਆਂ ਹੋਈਆਂ ਸਿੱਖਾਂ ਦਾ ਕੇਸਰੀ ਝੰਡਾ ਹਿਮਾਲੀਆ ਤੋਂ ਪਾਰ ਮੱਧ-ਏਸ਼ੀਆ ਵਿਚ ਝੁਲਾਉਣ ਦੇ ਲਈ ਬੜੀ ਸਫ਼ਲਤਾ ਨਾਲ ਲੜਦੀਆਂ ਰਹੀਆਂ। ਇਨ੍ਹਾਂ ਦੇ ਮੁਕਾਬਲੇ ਵਿਚ ਜਦ ਜਨਰਲ ਕੌਲ ਦੇ ਸੰਨ 1962 ਦੀਆਂ ਨੀਫਾ ਦੀ ਲੜਾਈ ਦੀਆਂ ਹਾਰਾਂ ਅਤੇ ਮੌਸਮ ਦੀ ਵਧੀਕੀ ਨਾਲ ਭੱਜਦੇ ਹੋਏ ਫ਼ੌਜੀਆਂ ਦੇ ਨੁਕਸਾਨ ਅਤੇ ਕੌਲ ਦੀਆਂ ਫੜਾਂ ਵੱਲ ਧਿਆਨ ਦਿੰਦੇ ਹਾਂ ਤਾਂ ਅੱਜ ਦੀ ਭਾਰਤੀ ਫ਼ੌਜ ਦੀ ਇਹ ਹਾਰ ਦੇ ਲਈ ਸਾਡਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ। ਖ਼ਾਸ ਕਰ ਕੇ ਇਸ ਲਈ ਕਿ ਅਸੀਂ ਸਿੱਖਾਂ ਦੇ ਹਿਮਾਲੀਆ ਪਾਰ ਦੀਆਂ ਮੁਹਿੰਮਾਂ ਅਤੇ ਇਤਿਹਾਸਕ ਕਾਰਨਾਮਿਆਂ ਅਤੇ ਰਵਾਇਤਾਂ ਤੋਂ ਕੋਈ ਸਬਕ ਨਾ ਸਿਖਿਆ। ਕਰਤਾ ਇੰਨੀਂ ਦਿਨੀਂ ਸੰਨ 1962 ਵਿਚ ਲਦਾਖ ਦੀ ਐਡਮਨਿਸਟਰੇਸ਼ਨ ਦਾ ਜ਼ਿੰਮੇਂਵਾਰ ਸੀ, ਅਤੇ ਇਸ ਸ਼ਾਨਦਾਰ ਇਤਿਹਾਸ ਦਾ ਜਾਣਕਾਰ ਸੀ। ਇਸ ਲਈ ਲਦਾਖ ਵਿਚ ਅਸੀਂ ਬਹੁਤ ਘੱਟ ਗ਼ਲਤੀਆਂ ਕੀਤੀਆਂ ਅਤੇ ਸ਼ਾਨਦਾਰ ਜਿੱਤਾਂ ਅਗਰ ਲੜਾਈ ਦੇ ਮੈਦਾਨ ਵਿਚ ਨਹੀਂ ਤਾਂ ਐਡਮਨਿਸਟਰੇਸ਼ਨ ਦੇ ਮੈਦਾਨ ਵਿਚ ਜਿੱਤੀਆਂ। ਇਨ੍ਹਾਂ ਉੱਤੇ ਕਰਤਾ ਨੂੰ ਬੜਾ ਮਾਣ ਹੈ।

ਕਰਤਾ ਇਹ ਸਮਝਦਾ ਹੈ ਕਿ ਚੀਨੀ ਫ਼ੌਜ ਨੂੰ ਸਿੱਖਾਂ ਦੀਆਂ ਇਨ੍ਹਾਂ ਇਤਿਹਾਸਕ ਜਿੱਤਾਂ ਤੋਂ ਬਹੁਤ ਲਾਭ ਉਠਾ ਕੇ ਆਪਣੀ ਐਡਮਨਿਸਟਰੇਸ਼ਨ ਨੂੰ ਉਨ੍ਹਾਂ ਦੇ ਢਾਂਚੇ ਉੱਤੇ ਢਾਲਿਆ ਹੈ। ਚੀਨੀ ਫ਼ੌਜੀ ਦੀ ਖ਼ੁਰਾਕ ਸਿਰਫ਼ ਸੁਕਾ ਗੋਸ਼ਤ ਜਵਾਂ ਦਾ ਆਟਾ ਅਤੇ ਤਿੱਬਤੀ ਚਾਹ ਹੈ। ਉਨ੍ਹਾਂ ਦੇ ਕੱਪੜੇ ਰੂੰਦਾਰ ਰਜਾਈ ਨਾਲ ਬਣੇ ਹੋਏ ਹੁੰਦੇ ਹਨ। ਉਨ੍ਹਾਂ ਲੋਕਾਂ ਪਾਸ ਕਮਰੇ ਗਰਮ ਰਖਣ ਲਈ ਇੰਨਾ ਬਾਲਣ ਨਹੀਂ ਹੈ ਅਤੇ ਉਨ੍ਹਾਂ ਦੇ ਸਿਪਾਹੀ ਇਤਨੇ ਨਰਮ ਨਹੀਂ ਹਨ ਜਿਤਨੇ ਕਿ ਅਸੀਂ ਭਾਰਤੀ ਸਿਪਾਹੀ ਅਤੇ ਅਫ਼ਸਰ ਨਰਮ ਬਣਾ ਲਏ ਹਨ। ਸਾਡੇ ਸਿਆਸੀ ਆਗੂਆਂ ਨੂੰ ਅਤੇ ਫ਼ੌਜੀ ਕਮਾਂਡਰਾਂ ਨੂੰ ਇਸ ਐਡਮਨਿਸਟਰੇਸ਼ਨ ਦੇ ਬੋਝ ਨੂੰ ਹਲਕਾ ਕਰਨ ਲਈ ਕੋਈ ਠੋਸ ਕਦਮ ਉਠਾਉਣਾ ਚਾਹੀਦਾ ਹੈ, ਨਹੀਂ ਤਾਂ ਇਨ੍ਹਾਂ ਇਲਾਕਿਆਂ ਵਿਚ ਚੀਨੀਆਂ ਦੇ ਮੁਕਾਬਲੇ ਉੱਤੇ ਲੜਾਈ ਲੜਨਾ ਕੋਈ ਸੌਖੀ ਗੱਲ ਨਹੀਂ, ਅਤੇ ਜਿੱਤ ਪ੍ਰਾਪਤ ਕਰਨਾ ਅਤੇ ਚੀਨੀਆਂ ਨੂੰ ਆਪਣੇ ਦੇਸ਼ ਦੀਆਂ ਹੱਦਾਂ ਤੋਂ ਬਾਹਰ ਧੱਕ ਦੇਣਾ ਬਿਲਕੁਲ ਹੀ ਅਸੰਭਵ ਹੈ।

## ਅੰਤਿਕਾ

### ਜ਼ੋਰਾਵਰ ਸਿੰਘ ਦੀਆਂ ਮੁਹਿੰਮਾਂ ਦਾ ਅਖਾੜਾ—ਉਸ ਦਾ ਭੂਗੋਲ

**ਹਿਮਾਲੀਆ ਦੇ ਪਾਰ ਦੇ ਦੇਸ਼ :** ਉੱਤਰੀ ਹਿਮਾਲੀਆ ਦੇ ਪਾਰ ਦੇ ਛੋਟੇ ਛੋਟੇ ਪਰਦੇਸ਼ ਜਾਂ ਜ਼ਿਲ੍ਹੇ ਚਿਤਰਾਲ (Chitral), ਗਿਲਗਿਤ (Gilgit), ਹੁੰਜ਼ਾ ਨਗਰ (Hunza Nagar), ਚਿਲਾਸ (Chilas), ਪੁਨੀਆਲ (Punyal), ਬਾਲਤਿਸਤਾਨ (Baltistan), ਲਦਾਖ (Ladakh), ਜੰਮੂ ਕਸ਼ਮੀਰ (Jammu Kashmir), ਦੀ ਰਿਆਸਤ ਦਾ ਇਕ ਅਟੁੱਟ ਅੰਗ ਸਮਝੇ ਜਾਂਦੇ ਹਨ। ਇਹ ਸਾਰੇ ਹੀ ਹਿਮਾਲੀਆ ਦੀ ਵਿਸ਼ੇਸ਼ ਧਾਰ (Great Himalaya) ਤੋਂ ਪਾਰ ਉੱਤਰ ਵੱਲ ਹਨ। ਇਸ ਖਿੱਤੇ ਨੂੰ ਉੱਤਰ ਵੱਲੋਂ ਤਾਂ ਪਾਮੀਰ (Pamir), ਕਿਉਨ ਲੂਨ, (Kuen Lun), ਕਰਾਕੁਰਮ (Kara Koram) ਅਤੇ ਲਦਾਖ (Ladakh) ਦੀ ਪਹਾੜੀ ਧਾਰ ਨੇ ਘੇਰ ਰਖਿਆ ਹੈ ਅਤੇ ਦੱਖਣ ਵੱਲੋਂ ਜ਼ੰਸਕਾਰ (Zaskar) ਅਤੇ ਹਿਮਾਲੀਆ ਦੀ ਅੰਦਰੂਨੀ ਧਾਰ (Inner Himalaya) ਨੇ ਘੇਰ ਰਖਿਆ ਹੈ। ਪੱਛਮ ਵੱਲ ਹਿੰਦੂ ਕੁਸ਼ (Hindu Kush) ਇਸ ਨੂੰ ਅਫਗਾਨਿਸਤਾਨ (Afghanistan) ਤੋਂ ਅਲੱਗ ਕਰਦਾ ਹੈ।

ਸਿਵਾਏ ਗਿਲਗਿਤ, ਸ਼ਾਏਕ (Shoyk), ਨੂਬਰਾ (Nubra) ਅਤੇ ਸਿੰਧ (Indus) ਦਰਿਆਵਾਂ ਦੀਆਂ ਵਾਦੀਆਂ ਦੇ ਇਸ ਖਿੱਤੇ ਦਾ ਕੋਈ ਮੁਕਾਮ ਵੀ ਸਮੁੰਦਰ ਦੀ ਸਤਾਹ ਤੋਂ 12,000 ਫੁੱਟ ਦੀ ਉਚਾਈ ਤੋਂ ਘੱਟ ਉੱਤੇ ਸਥਿਤ ਨਹੀਂ ਹੈ। ਇਨ੍ਹਾਂ ਦਰਿਆਵਾਂ ਦੀਆਂ ਵਾਦੀਆਂ ਗਿਲਗਿਤ, ਬੂਨਜੀ (Bunji), ਅਸਤੋਰ (Astor), ਸਕਾਰਦੂ (Skardu) ਅਤੇ ਚਿਲਾਸ ਵਿਚ 3,000 ਫੁੱਟ ਤੋਂ ਲੈ ਕੇ 6,000 ਫੁੱਟ ਤਕ ਉੱਚੀਆਂ ਹਨ। ਇਹ ਸਾਰੇ ਦਾ ਸਾਰਾ ਖਿੱਤਾ ਇਕ ਵੈਰਾਨ, ਬੀਆਬਾਨ, ਦਰਖ਼ਤਾਂ ਤੋਂ ਬਗੈਰ ਖਾਕੀ ਰੰਗ ਦੇ ਖੁਸ਼ਕ ਪਹਾੜਾਂ ਦੀਆਂ ਗੁੰਝਲਾਂ ਅਤੇ ਗੰਢਾਂ ਨਾਲ ਭਰਿਆ ਹੋਇਆ ਹੈ।

ਲਦਾਖ ਦੇ ਉੱਤਰ ਪੂਰਬ ਵੱਲ ਤਾਂ 16,000—17,000 ਫੁੱਟ ਦੀ ਉਚਾਈ ਉੱਤੇ ਬੜੇ ਲੰਬੇ ਚੌੜੇ ਹੱਥ ਦੀ ਹਥੇਲੀ ਦੀ ਤਰ੍ਹਾਂ ਪੱਧਰੇ ਖੁਸ਼ਕ, ਵੈਰਾਨ ਅਤੇ ਬੀਆਬਾਨ ਰੇਗਿਸਤਾਨ ਹਨ, ਜਿਨ੍ਹਾਂ ਉਤੇ ਘਾਹ ਦਾ ਤਿਨਕਾ ਤਕ ਵੀ ਨਹੀਂ ਉਗਦਾ। ਇਹ ਹਨ ਅਸਕਾਈ ਚਿਨ (Askai Chin), ਚਾਂਗ ਥਾਂਗ (Chang Thang), ਸੋਡਾ (Soda), ਲਿਗਜ਼ੀ ਥਾਂਗ (Ligzi Thang), ਡੇਸਪਾਂਗ (Despang), ਚਾਂਗ ਚੈਨਮੋ (Chang Chenmo), ਅਤੇ ਕਿਉਨ ਲੂਨ ਦੇ ਰੇਗਿਸਤਾਨ। ਇਨ੍ਹਾਂ ਰੇਗਿਸਤਾਨਾਂ ਵਿਚ ਸਵਾਏ ਬਰਫ਼ਨੀ ਚੂਹੇ ਮਾਰਮੋਟ (Marmots) ਦੇ ਹੋਰ ਕੁਛ ਭੀ ਨਹੀਂ ਦਸਦਾ ਪਰ ਹੁਣ ਤਾਂ ਇਥੇ ਚੀਨੀ ਲੋਕ ਭੀ ਰਹਿੰਦੇ ਹਨ।

ਉੱਤਰੀ ਹਿਮਾਲੀਆ ਦੇ ਇਨ੍ਹਾਂ ਖਿੱਤਿਆਂ ਵਿਚ ਦੁਨੀਆਂ ਦੇ ਬੜੇ ਮਹਾਨ ਉੱਚੇ ਅਤੇ ਹਮੇਸ਼ਾ ਹੀ ਬਰਫ ਨਾਲ ਢਕੇ ਰਹਿਣ ਵਾਲੇ ਪਹਾੜਾਂ ਦੀਆਂ ਧਾਰਾਂ ਹਨ ਅਤੇ ਇਨ੍ਹਾਂ ਪਹਾੜਾਂ ਦੀਆਂ ਕਈ ਚੋਟੀਆਂ ਦੁਨੀਆਂ ਦੀਆਂ ਸਭ ਤੋਂ ਉੱਚੀਆਂ ਚੋਟੀਆਂ ਵਿਚ ਗਿਣੀਆਂ ਜਾ ਸਕਦੀਆਂ ਹਨ। ਦੁਨੀਆਂ ਦੀ ਮਹਾਨ ਚੋਟੀ ਮਾਊਂਟ ਐਵਰਸਟ ਤੋ ਦੂਸਰੇ, ਤੀਸਰੇ, ਚੌਥੇ ਦਰਜੇ ਦੀਆਂ ਦੁਨੀਆਂ ਦੀਆਂ ਸਭ ਤੋਂ ਵੱਡੀਆਂ ਚੋਟੀਆਂ ਵੀ ਇਥੇ ਹੀ ਹਨ। ਇਨ੍ਹਾਂ ਚੋਟੀਆਂ ਦੀਆਂ ਨਿਚਲੀਆਂ ਢਲਵਾਨਾਂ ਲੱਖਾਂ ਸਾਲਾਂ ਦੀ ਇਕੱਠੀ ਹੋਈ ਬਰਫ ਦੇ ਮਹਾਨ ਗਲੇਸ਼ੀਅਰਾਂ (Glaciers) ਨਾਲ ਢਕੀਆਂ ਹੋਈਆਂ ਸਨ। ਇਨ੍ਹਾਂ ਗਲੇਸ਼ੀਅਰਾਂ ਵਿਚੋਂ ਹਿਸਪਾਰ, ਖਿਆਫੋ, ਰੀਮੋ ਅਤੇ ਗਨੇਸ਼ਰਬਰਮ, ਸਾਸਰ, ਬਾਲਤਾਰੋ, ਚੋਗੋ ਅਤੇ ਬਲਕਾਰੋ ਦੁਨੀਆਂ ਦੇ ਬੜੇ ਮਸ਼ਹੂਰ ਗਲੇਸ਼ੀਅਰ ਹਨ।

ਦੱਖਣ ਵਿਚ 25.32 ਡਿਗਰੀ (Lattitude) (ਉੱਤਰ) ਬਾਰਾ ਲਚਾ ਲਾ (Bara Lacha La) ਦੇ ਦੱਰੇ (ਲਾਹੁਲ) ਤੋਂ ਲੈ ਕੇ ਬੇਇਕ (Back) ਦੱਰਾ (ਤਗਡੁਮਬਾਸ਼ ਪਾਮੀਰ) (Taghdhumbash Pamir) 37 ਡਿਗਰੀ ਉੱਤਰ (Lattitude) ਤਕ ਸਥਿਤ ਹੈ। ਪੱਛਮ ਵਿਚ 71 ਡਿਗਰੀ ਪੂਰਬ ਲਾਂਗੀਚੂਇਡ (Longitude) ਤੋਂ ਲੈ ਕੇ ਚਿਬਰੇ (Chibre) 81 ਡਿਗਰੀ ਪੂਰਬ ਲਾਂਗੀਚੂਇਡ (Longitude) ਤਕ ਜਿਥੋਂ ਦਰਿਆ ਸਿੰਧ ਲਦਾਖ ਵਿਚ ਦਾਖ਼ਲ ਹੁੰਦਾ ਹੈ ਫੈਲਿਆ ਹੋਇਆ ਹੈ।

ਇਸ ਦੀ ਸਭ ਤੋਂ ਜ਼ਿਆਦਾ ਲੰਬਾਈ ਦੱਖਣ ਪੂਰਬ ਤੋਂ ਲੈ ਕੇ ਉੱਤਰ ਪੱਛਮ ਤਕ 520 ਮੀਲ ਹੈ ਅਤੇ ਸਭ ਤੋਂ ਵੱਡੀ ਚੌੜਾਈ ਉੱਤਰ ਤੋਂ ਦੱਖਣ ਨੂੰ 350 ਮੀਲ ਹੈ। ਔਸਤਨ ਲੰਬਾਈ 400 ਮੀਲ ਹੈ ਅਤੇ ਚੌੜਾਈ 225 ਮੀਲ ਹੈ। ਇਸ ਦਾ ਰਕਬਾ 25,000 ਵਰਗ ਮੀਲ ਹੈ। ਹਿਮਾਲੀਆ ਤੋਂ ਪਾਰ ਵਾਲੇ ਪੁਰਾਣੇ ਜੰਮੂ ਕਸ਼ਮੀਰ ਦੀ ਰਿਆਸਤ ਦੇ ਖਿਤੇ ਨੇ ਸਾਰੀ ਰਿਆਸਤ ਦਾ $^{3}$ ਜ਼ਮੀਨ ਦਾ ਰਕਬਾ ਮਲਿਆ ਹੋਇਆ ਹੈ। ਪਰ ਇਹ ਖਿਤਾ ਬੜਾ ਪਹਾੜੀ, ਪਥਰੀਲਾ ਬਰਫਾਨੀ ਜਾਂ ਰੇਗਿਸਤਾਨ ਨਾਲ ਢਕਿਆ ਹੋਣ ਕਰਕੇ ਬੰਜਰ ਕਦੀਮ ਅਤੇ ਵਿਰਾਨ ਹੈ। ਇਥੇ ਅਨਾਜ ਦੀ ਪੈਦਾਇਸ਼ ਬਹੁਤ ਘੱਟ ਹੁੰਦੀ ਹੈ। ਇਸ ਲਈ ਇਥੇ ਕੇਵਲ ਇਕ ਵਰਗ ਮੀਲ ਵਿਚ 5 ਇਨਸਾਨ ਹੀ ਵਸਦੇ ਹਨ। ਇਸ ਦਾ ਸਿਰਫ $\frac{1}{[illegible]}$ ਹਿੱਸਾ ਹੀ ਖੇਤੀ ਬਾੜੀ ਦੇ ਕੰਮ ਆ ਸਕਦਾ ਹੈ। ਖੇਤੀ ਬਾੜੀ ਭੀ ਛੋਟੇ ਛੋਟੇ ਨਾਲਿਆਂ ਦੇ ਨਾਲ ਉਨ੍ਹਾਂ ਸਥਾਨਾਂ ਉੱਤੇ ਹੁੰਦੀ ਹੈ ਜਿਥੇ ਕੁੱਝ ਪੱਧਰ ਜਗ੍ਹਾ ਹੋਵੇ ਅਤੇ ਆਬਪਾਸ਼ੀ ਹੋ ਸਕੇ। ਇਥੇ ਸਾਲਾਨਾ ਬਾਰਿਸ਼ ਕਿਸੇ ਅਸਥਾਨ ਉੱਤੇ 5 ਇੰਚ ਤੋਂ ਜ਼ਿਆਦਾ ਨਹੀਂ ਹੁੰਦੀ। ਜ਼ਿਆਦਾ ਤੋਂ ਜ਼ਿਆਦਾ ਸਾਲਾਨਾ ਬਾਰਿਸ਼ ਗਿਲਗਿਤ ਦੀ ਵਾਦੀ ਵਿਚ ਹੁੰਦੀ ਹੈ। ਦਰਿਆ ਸਿੰਧ ਦੀ ਉਪਰਲੀ ਵਾਦੀ (ਪੂਰਬੀ) ਤਾਂ ਬਿਲਕੁਲ ਹੀ ਬਾਰਿਸ਼ ਤੋਂ ਖਾਲੀ ਰਹਿੰਦੀ ਹੈ। ਲੇਹ ਦੇ ਲਾਗੇ ਤਾਂ ਬਿਲਕੁਲ ਹੀ ਘੱਟ ਬਾਰਿਸ਼ ਅਤੇ ਬਰਫ ਪੈਂਦੀ ਹੈ। ਹਿਮਾਲੀਆ ਦੀ ਵਿਸ਼ੇਸ਼ ਧਾਰ ਦੱਖਣ ਵਲੋਂ ਬਾਰਿਸ਼ ਨਾਲ ਲੱਦੇ ਹੋਏ ਬਦਲਾਂ ਨੂੰ ਅਗੇ ਜਾਣ ਹੀ ਨਹੀਂ ਦੇਂਦੀ। ਹੈਰਾਨੀ ਦੀ ਗੱਲ ਇਹ ਹੈ ਕਿ ਲਦਾਖ ਦੇ ਮੈਦਾਨਾਂ ਵਿਚ ਘੋਰ ਸਰਦੀਆਂ ਵਿਚ ਵੀ ਬਰਫ ਉੱਕੀ ਹੀ ਨਹੀਂ ਪੈਂਦੀ ਅਤੇ ਪਹਾੜਾਂ ਦੀਆਂ ਉਚੀਆਂ ਧਾਰਾਂ ਬਰਫ ਨਾਲ ਢਕੀਆਂ ਜਾਂਦੀਆਂ ਹਨ। ਇਸ ਲਈ

ਬਾਹਰ ਦੇ ਦੇਸ਼ਾਂ ਨਾਲ ਮਿਲਾਉਣ ਵਾਲੇ ਆਵਾਜਾਈ ਦੇ ਸਭ ਰਸਤੇ ਕੱਟੇ ਜਾਂਦੇ ਹਨ ਅਤੇ ਉਨ੍ਹਾਂ ਨਾਲ ਸਾਰੀ ਆਵਾਜਾਈ ਬੰਦ ਹੋ ਜਾਂਦੀ ਹੈ। ਸਰਦੀਆਂ ਦੇ ਦਿਨਾ ਵਿਚ ਅਸਮਾਨ ਨੀਵੇਂ ਬੱਦਲਾਂ ਨਾਲ ਢਕਿਆ ਜਾਂਦਾ ਹੈ ਅਤੇ ਹਵਾਈ ਜਹਾਜ਼ਾਂ ਦੇ ਰਾਹੀਂ ਭੀ ਲਦਾਖ ਨਾਲ ਆਵਾਜਾਈ ਬੰਦ ਹੋ ਜਾਂਦੀ ਹੈ। ਸਰਦੀਆਂ ਵਿਚ ਭੀ ਮੁਸ਼ਕਿਲ ਨਾਲ ਮਹੀਨੇ ਵਿਚ ਕੋਈ 10-12 ਦਿਨ ਖੁਲ੍ਹੇ ਮਿਲਦੇ ਹਨ ਜਦ ਕਿ ਹਵਾਈ ਜਹਾਜ਼ ਲਦਾਖ ਵਿਚ ਉਤਰ ਸਕਦੇ ਹੋਣ।

## ਉੱਤਰੀ ਹਿਮਾਲੀਆ ਤੋਂ ਪਾਰ ਪਹਾੜਾਂ ਦੀਆਂ ਧਾਰਾਂ

ਪਾਮੀਰ (Pamir) : ਪਾਮੀਰ ਦੀ ਗੰਢ ਤੋਂ ਹੀ ਹਿਮਾਲੀਆ ਦੇ ਪਹਾੜਾਂ ਦਾ ਸਿਲਸਿਲਾ ਜਨਮ ਲੈ ਕੇ ਸ਼ੁਰੂ ਹੋ ਕੇ ਕੋਈ 1500 ਮੀਲ ਤੱਕ ਇਕ ਕਮਾਨ ਦੀ ਸ਼ਕਲ ਵਿਚ ਬਰ੍ਹਮਾ ਦੀ ਉੱਤਰ ਪੱਛਮੀ ਸਰਹੱਦ ਦੀ ਨੁੱਕਰ ਤਕ ਫੈਲ ਗਿਆ ਹੈ। ਪਾਮੀਰ ਉੱਤੇ ਹਿੰਦੁਸਤਾਨ, ਅਫ਼ਗਾਨਿਸਤਾਨ, ਚੀਨ ਅਤੇ ਰੂਸ ਦੀਆਂ ਸਰਹੱਦਾਂ ਮਿਲਦੀਆਂ ਹਨ। ਇਨ੍ਹਾਂ ਦੀ ਉਚਾਈ 12,000 ਫੁੱਟ ਤੋਂ 14,000 ਫੁੱਟ ਤਕ ਹੈ। ਇਨ੍ਹਾਂ ਪਹਾੜਾਂ ਉੱਤੇ ਗਰਮੀਆਂ ਵਿਚ ਬੜੇ ਹਰੇ ਘਾਹ ਵਾਲੇ ਮੈਦਾਨ ਮਿਲਦੇ ਸਨ। ਪਰ ਇਥੇ ਦਰਖਤ ਕੋਈ ਭੀ ਨਹੀਂ ਉੱਗਦਾ। ਪਾਮੀਰ ਵਿਚ ਦੀ ਰੂਸ ਅਤੇ ਚੀਨ ਵਲੋਂ ਚਿਤਰਾਲ, ਗਿਲਗਿਤ ਅਤੇ ਹੁਨਜ਼ਾ ਨਗਰ ਨੂੰ ਰਸਤੇ ਆਉਂਦੇ ਹਨ। ਇਨ੍ਹਾਂ ਰਸਤਿਆਂ ਦੀ ਮਹਾਨਤਾ ਅੰਗ੍ਰੇਜ਼ਾਂ ਦੇ ਦਿਲਾਂ ਵਿਚ ਉੱਤਰ ਵਲੋਂ ਰੂਸੀ ਹਮਲੇ ਦੇ ਖ਼ਤਰੇ ਦੀ ਵਜੋਂ ਉਨ੍ਹੀਵੀਂ ਸਦੀ ਦੇ ਅਖ਼ੀਰਲੇ ਹਿੱਸੇ ਵਿਚ ਬੜੀ ਰਹੀ ਹੈ। ਚਿਤਰਾਲ, ਗਿਲਗਿਤ ਅਤੇ ਹੁਨਜ਼ਾ ਨਗਰ ਦੀਆਂ ਸਭ ਅੰਗ੍ਰੇਜ਼ੀ ਮੁਹਿੰਮਾਂ ਉਨ੍ਹੀਵੀਂ ਸਦੀ ਦੇ ਅਖ਼ੀਰ ਵਿਚ ਵਧਦੇ ਰੂਸੀ ਅਸਰ ਰਸੂਖ਼ ਨੂੰ ਖ਼ਤਮ ਕਰਨ ਵਾਸਤੇ ਹੀ ਭੇਜੀਆਂ ਗਈਆਂ ਸਨ।

ਹਿੰਦੂ ਕੁਸ਼ (Hindu Kush) : ਇਹ ਪਹਾੜ ਪਾਮੀਰ ਤੋਂ ਨਿਕਲ ਕੇ ਭਾਰਤੀ ਚਿਤਰਾਲ ਅਤੇ ਅਫ਼ਗਾਨਿਸਤਾਨ ਨੂੰ ਅਲੱਗ ਅਲੱਗ ਕਰਦਾ ਹੈ। ਫਿਰ ਇਹ ਪਾਕਿਸਤਾਨ ਦੇ ਫਰੰਟੀਅਰ ਦੇ ਸੂਬੇ ਵਿਚ ਦੀ ਹੁੰਦਾ ਹੋਇਆ ਸੁਲੇਮਾਨ ਦੀ ਧਾਰ ਵਿਚ ਰਲ ਜਾਂਦਾ ਹੈ। ਇਸ ਪਹਾੜ ਦੀ ਉੱਚਾਈ 15,000 ਤੋਂ 18,000 ਫੁੱਟ ਤਕ ਹੈ। ਹਿੰਦੂ ਕੁਸ਼ ਅਤੇ ਕਿਉਨ ਲੂਨ ਭਾਰਤ ਦੀ ਉੱਤਰੀ ਅਤੇ ਉੱਤਰ ਪੱਛਮੀ ਸਰਹੱਦ ਮੁਕੱਰਰ ਕਰਦੇ ਹਨ।

ਕਰਾਕੁਰਮ (Karakoram) : ਉੱਤਰੀ ਕਸ਼ਮੀਰ ਦੀ ਪਹਾੜ ਦੀ ਇਹ ਸਭ ਤੋਂ ਉੱਚੀ ਧਾਰ ਹੈ। ਇਸ ਦੀਆਂ ਕਈ ਚੋਟੀਆਂ 25,000 ਫੁੱਟ ਤੋਂ ਉੱਚੀਆਂ ਹਨ। ਇਸ ਪਹਾੜ ਨੂੰ ਮੱਧ ਏਸ਼ੀਆ ਦੀ ਰੀੜ੍ਹ ਦੀ ਹੱਡੀ ਭੀ ਆਖਿਆ ਜਾਂਦਾ ਹੈ। ਬਾਲਤਿਸਤਾਨ ਦੇ ਉੱਤਰ ਵਿਚ ਇਸ ਪਹਾੜ ਨੂੰ ਬਲੌਰ (Bolor) ਜਾਂ ਮੁਜ਼ਤਾਘ (Muztagh) ਦੀ ਧਾਰ ਵੀ ਆਖਿਆ ਜਾਂਦਾ ਹੈ। ਚਿਤਰਾਲ ਦੇ ਯਾਸੀਨ ਦਰਿਆ ਦੇ ਮੰਬੇ ਤੋਂ ਨੁਬਰਾ ਦਰਿਆ ਦੇ ਨਿਕਲਣ ਵਾਲੀ ਜਗ੍ਹਾ ਤਕ ਕਰਾਕੁਰਮ 300 ਮੀਲ ਲੰਬਾ ਹੈ। ਪੂਰਬ ਵਿਚ ਇਹ ਪਹਾੜ ਕਿਊਨ ਲੂਨ ਦੀਆਂ ਪਹਾੜੀਆਂ ਵਿਚ ਅਤੇ ਅਸਕਾਈ ਚਿੰਨ੍ਹ, ਲਿਗਜ਼ੀਥਾਂਗ, ਚਾਂਗ ਚੇਨਮੋਂ ਦੇ ਉੱਚੇ ਮੈਦਾਨਾਂ ਵਿਚ ਘੁਲ ਮਿਲ ਜਾਂਦਾ ਹੈ। ਇਸ ਧਾਰ ਵਿਚ ਦੀ ਮਸ਼ਹੂਰ ਦੱਰੇ ਕਿਲਕ (Kilik), ਬੰਰੀਅਲ, ਸ਼ਿਮਸਲ, ਸ਼ਾਸਰ ਅਤੇ ਕਰਾਕੁਰਮ ਭਾਰਤ ਅਤੇ ਚੀਨ ਨੂੰ ਮਿਲਾਂਦੇ

ਹਨ। ਚੀਨ ਨੂੰ ਗਿਲਗਿਤ ਨਾਲ ਮਿਲਾਉਣ ਵਾਲੀ ਨਵੀਂ ਸੜਕ ਭੀ ਇਸ ਨੂੰ ਹੀ ਪਾਰ ਕਰਦੀ ਹੈ।

**ਲਦਾਖ ਧਾਰ** (Ladakh Range) : ਇਹ ਧਾਰ ਪੱਛਮੀ ਤਿੱਬਤ ਦੇ ਮੱਧ ਵਿਚ ਦੀ ਲੰਘਦੀ ਹੈ ਅਤੇ ਦਰਿਆ ਸਿੰਧ ਦੇ ਉੱਤਰੀ ਕੰਢੇ ਦੇ ਨਾਲ ਨਾਲ ਚਲਦੀ ਹੈ ਅਤੇ ਹੁਨਜ਼ਾ ਨਗਰ, ਦੋਵਾਂ ਦਰਿਆਵਾਂ ਦੇ ਸੰਗਮ ਤਕ ਚਲੀ ਜਾਂਦੀ ਹੈ। ਇਸ ਦੀ ਕੈਲਾਸ਼ ਤੋਂ ਲੈ ਕੇ ਹੁਨਜ਼ਾ ਨਗਰ ਤਕ 550 ਮੀਲ ਲੰਬਾਈ ਹੈ। ਇਸੇ ਵਿਚ ਦੀ ਮਸ਼ਹੂਰ ਦੱਰੇ ਤਸਾਕਾਲਾ (Tsakala), ਕੋਂਗਟਾਲਾ (Kongtala), ਚਾਂਗਲਾ (Changia), ਡੀਗਰਲਾ (Digarla), ਖਰਦੁੰਗਲਾ (Khardungla) ਅਤੇ ਚੋਰ ਬਾਟਲਾ ਹਨ। ਇਹ ਧਾਰ ਦੀ ਔਸਤ ਉੱਚਾਈ 20,000 ਫੁੱਟ ਹੈ।

**ਜ਼ੰਸਕਾਰ ਧਾਰ (ਹਿਮਾਲੀਆ ਦੀ ਧਾਰ)** (Zaskar) : ਇਹ ਧਾਰ ਭੀ ਕੈਲਾਸ਼ (Kailash) ਤੋਂ ਹੀ ਸ਼ੁਰੂ ਹੋ ਕੇ ਲਦਾਖ ਵਿਚ ਰੂਪਸ਼ੂ (Rupshu) ਦੇ ਵਿਚ ਦਾਖ਼ਲ ਹੁੰਦੀ ਹੈ। ਬਹੁਤੇ ਲੋਕ ਇਹ ਵੀ ਆਖਦੇ ਹਨ ਕਿ ਇਹ ਬਾਰਾ ਲਾਚਾ ਲਾ ਦੇ ਪਾਸੋਂ ਹੀ ਸ਼ੁਰੂ ਹੁੰਦੀ ਹੈ। ਇਹ ਚਮੁਰਤੀ (Chumurti), ਰੂਪਸ਼ੂ ਅਤੇ ਜ਼ੰਸਕਾਰ (Zanscar) ਦੇ ਵਿਚ ਦੀ ਹੁੰਦੀ ਹੋਈ ਸ਼ਿੰਗੋ (Shingo) ਦਰਿਆ ਦੇ ਸਿੰਧ ਨਾਲ ਮਿਲਣ ਵਾਲੀ ਜਗ੍ਹਾ ਮਾਰੋਲ (Marol) ਦੇ ਸਾਹਮਣੇ ਦੀ ਹੋ ਕੇ ਡੇਸਾਈ (Deosai) ਦੇ ਮੈਦਾਨਾਂ ਵਿਚ ਦੀ ਲੰਘਦੀ ਹੋਈ ਬੁਣਜੀ (Bunji) ਤਕ ਜਾਂਦੀ ਹੈ। ਇਸ ਦੀ ਲੰਬਾਈ ਕੋਈ 350 ਮੀਲ ਹੈ। ਇਹ ਪਹਾੜ ਦੀਆਂ ਚੋਟੀਆਂ ਦੀ ਉੱਚਾਈ ਕੋਈ 20,000 ਫੁੱਟ ਹੈ। ਇਸ ਧਾਰ ਦੇ ਵੱਡੇ ਵੱਡੇ ਦੱਰੇ ਪਾਲੋਕੋਂਕਾ (Polokonka), ਫੋਟੂਲਾ (Fotula), ਨਾਮੀਕਲਾ (Nomikila), ਹਮਬੋਟਿੰਗਲਾ (Hembotingla) ਹਨ। ਇਸ ਪਹਾੜ ਦੀ ਆਮ ਉੱਚਾਈ ਕੋਈ 17,000 ਫੁੱਟ ਹੈ।

**ਹਿਮਾਲੀਆ ਦੀ ਵਿਸ਼ੇਸ਼ ਧਾਰ** (Great Himalayas) : ਇਹ ਧਾਰ ਲਦਾਖ ਵਿਚ ਸਪਿਤੀ (Spiti) ਦੇ ਲਾਗੋਂ ਦਾਖ਼ਲ ਹੋ ਕੇ ਨਾਂਗਾ ਪਰਬਤ (Nanga Parbat) ਤਕ ਚਲੀ ਜਾਂਦੀ ਹੈ। ਇਸ ਧਾਰ ਦੇ ਉੱਤਰ ਵੱਲ ਮੰਗੋਲ ਨਸਲ ਦੇ ਲੋਕ ਰਹਿੰਦੇ ਹਨ ਅਤੇ ਦਖਣ ਵੱਲ ਆਰੀਆ ਨਸਲ ਦੇ ਲੋਕ ਰਹਿੰਦੇ ਹਨ। ਇਸ ਦੀ ਕਸ਼ਮੀਰ ਵਿਚ ਉੱਚੀ ਚੋਟੀ ਹਰਮੁਖ (Harmukh) ਹੈ। ਇਸ ਦੇ ਮਸ਼ਹੂਰ ਦੱਰੇ ਬੋਟਕੋਲ (Botkol), ਜ਼ੋਜੀਲਾ (Zojila), ਬੁਰਜ਼ੀਲ (Burzil), ਨਸਤਾਚੂਨ (Nastachun) ਅਤੇ ਰਾਜਧੀਆਨਗਣ (Rajdhianogan) ਆਦਿ ਹਨ।

**ਪੱਛਮੀ ਤਿੱਬਤ ਦਾ ਭੂਗੋਲ** : ਪੱਛਮੀ ਤਿੱਬਤ ਪੂਰਬ ਵਿਚ ਮਰੀਅਮ ਲਾ (Mariam La) (16,900 ਫੁੱਟ) ਗੁਰਲਾ ਮੰਧਾਟਾ (Gurla Mandhata) ਅਤੇ ਕੈਲਾਸ਼ ਤਕ ਫੈਲਿਆ ਹੋਇਆ ਹੈ। ਪੱਛਮੀ ਤਿੱਬਤ ਵਿਚੋਂ ਮਰੀਅਮ ਲਾ ਦੇ ਰਾਹੀਂ ਮੱਧ ਤਿੱਬਤ ਅਤੇ ਲਹਾਸਾ ਨੂੰ ਰਸਤਾ ਜਾਂਦਾ ਹੈ। ਪੱਛਮ ਵੱਲ ਲਦਾਖ ਸਪਿਤੀ, ਹਿਮਾਚਲ ਪਰਦੇਸ਼ ਤੇ ਉੱਤਰ ਪ੍ਰਦੇਸ਼ ਲਗਦੇ ਹਨ। ਇਸ ਤੇ ਦੱਖਣ ਵਿਚ ਕਮਾਉਨ, ਗਰਹਵਾਲ ਦੇ ਭਾਰਤੀ ਜ਼ਿਲ੍ਹੇ ਹਨ ਅਤੇ ਨੇਪਾਲ ਦਾ ਸੁਤੰਤਰ ਦੇਸ਼ ਹੈ।

ਪੱਛਮੀ ਤਿੱਬਤ ਦਾ ਉਹ ਭਾਗ ਜੋ ਕੈਲਾਸ਼ ਪਰਬਤ ਦੇ ਦੱਖਣ ਵੱਲ ਹੈ ਉਸ ਨੂੰ ਨਾਰੀ ਖਰਸੁਮ (Nari Kharsum) ਅਤੇ ਹੁੰਡੇਸ (Hundes) ਆਖਦੇ ਹਨ, ਪਰ ਕੈਲਾਸ਼ ਦੇ ਉੱਤਰ ਵੱਲ ਦੇ ਖਿੱਤੇ ਨੂੰ ਮਨਯੂਲ (Monyul) ਆਖਦੇ ਹਨ। ਪੱਛਮੀ ਤਿੱਬਤ ਦਾ ਉੱਤਰੀ ਹਿੱਸਾ ਚਾਂਗ ਥਾਂਗ ਦੇ ਉੱਚੇ ਰੇਗਿਸਤਾਨ ਨਾਲ ਜਾ ਮਿਲਦਾ ਹੈ। ਪੱਛਮੀ ਤਿੱਬਤ ਦੇ ਉੱਤੇ ਮੈਦਾਨ ਜਿਹੜੇ ਕਿ ਭਾਰਤੀ ਲਦਾਖ ਦੇ ਨਾਲ ਲਗਦੇ ਹਨ ਉਨ੍ਹਾਂ ਦੀ ਸਤਾਹ ਸਮੁੰਦਰ ਦੀ ਉੱਚਾਈ ਤੋਂ 13,000 ਫੁੱਟ ਤੋਂ ਲੈ ਕੇ 15,000 ਫੁੱਟ ਤਕ ਹੈ। ਪੱਛਮੀ ਤਿੱਬਤ ਦੇ ਉੱਚਿਆਂ ਮੈਦਾਨਾਂ ਵਿਚ ਕੈਲਾਸ਼ ਦਾ ਪਹਾੜ ਤਿਰਸੂਲ ਦੀ ਸ਼ਕਲ ਦਾ ਇਕ ਸੰਤਰੀ ਦੀ ਤਰ੍ਹਾਂ ਖੜ੍ਹਾ ਹੈ। ਇਸ ਪਹਾੜੀ ਦੀ ਧਾਰ ਦਾ ਨਾਮ ਕਾਂਗਰੀ (Kangri) ਹੈ। ਇਹ ਪਹਾੜ ਦੀ ਧਾਰ ਪੱਛਮੀ ਤਿੱਬਤ ਵਿਚੋਂ ਨਿਕਲ ਕੇ ਲਦਾਖ ਵਿਚ ਆ ਵੜਦੀ ਹੈ ਅਤੇ ਲਦਾਖ ਵਿਚ ਇਸ ਧਾਰ ਨੂੰ ਲਦਾਖ ਦੀ ਧਾਰ ਆਖਦੇ ਹਨ। ਪੱਛਮੀ ਤਿੱਬਤ ਵਿਚ ਇਸ ਦੇ ਵਿਚ ਦੀ ਦੋ ਦੱਰੇ ਹਨ। ਇਕ ਮਾਨ ਸਰੋਵਰ ਤੋਂ 15 ਮੀਲ ਦੱਖਣ ਵੱਲ ਅਤੇ ਦੂਸਰਾ ਚਾਹਮੋ ਲਾਰੀ (Chamo Lari) ਦੀ ਚੋਟੀ ਦੇ 65 ਮੀਲ ਉੱਤਰ ਪੱਛਮ ਵੱਲ ਹੈ। ਕੈਲਾਸ਼ ਦੀ ਧਾਰ ਪੱਛਮੀ ਤਿੱਬਤ ਦੇ ਰੇਗਿਸਤਾਨ ਨਾਲੋਂ 4,000 ਫੁੱਟ ਉੱਚੀ ਹੈ ਅਤੇ ਇਸ ਧਾਰ ਦੀ ਆਮ ਉੱਚਾਈ ਕੋਈ 19,000 ਫੁੱਟ ਹੈ ਅਤੇ ਕੈਲਾਸ਼ ਦੀ ਚੋਟੀ 21,850 ਫੁੱਟ ਹੈ। ਇਹ ਚੋਟੀ ਆਮ ਧਾਰ ਨਾਲੋਂ ਕੋਈ 2,000 ਫੁੱਟ ਉੱਚੀ ਹੈ। ਹਵਾਈ ਜਹਾਜ਼ ਵਿਚੋਂ ਇਹ ਤਿਕੋਨੀ ਚੋਟੀ ਬੜੀ ਖੂਬ-ਸੂਰਤ ਅਤੇ ਪ੍ਰਭਾਵਸ਼ਾਲੀ ਲਗਦੀ ਹੈ ਅਤੇ ਬੜੀ ਦੂਰੋਂ ਹੀ ਨਜ਼ਰ ਆਉਂਦੀ ਹੈ।

ਗੁਰਲਾ ਮੰਧਾਟਾ (23,500 ਫੁੱਟ) ਪੱਛਮੀ ਤਿੱਬਤ ਦਾ ਇਕ ਬਹੁਤ ਹੀ ਉੱਚਾ ਪਹਾੜ ਹੈ। ਕੈਲਾਸ਼ ਅਤੇ ਗੁਰਲਾ ਮੰਧਾਟਾ ਦੇ ਦਰਮਿਆਨ ਮਾਨਸਰੋਵਰ ਅਤੇ ਰਖਸ਼ ਤਾਲ ਦੋ ਬੜੀਆਂ ਖੂਬਸੂਰਤ ਝੀਲਾਂ ਹਨ। ਇਹ ਦੋਵੇਂ ਝੀਲਾਂ ਪਰਾਚੀਨ ਸਮਿਆਂ ਤੋਂ ਹੀ ਹਿੰਦੂਆਂ ਲਈ ਬਹੁਤ ਹੀ ਪਵਿੱਤਰ ਧਾਰਮਿਕ ਅਸਥਾਨ ਸਮਝੇ ਜਾਂਦੇ ਹਨ। ਇਨ੍ਹਾਂ ਝੀਲਾਂ ਦੇ ਇਸ਼ਨਾਨ ਦੀ ਮਹਾਨਤਾ ਦਾ ਵਰਨਣ ਹਿੰਦੂ ਸ਼ਾਸਤਰਾਂ ਅਤੇ ਧਰਮ ਪੁਸਤਕਾਂ ਵਿਚ ਬਹੁਤ ਵਾਰੀ ਆਉਂਦਾ ਹੈ। ਰਾਮਾਇਣ ਤੋਂ ਸਾਬਤ ਹੁੰਦਾ ਹੈ ਕਿ ਉਸ ਸਮੇਂ ਕੈਲਾਸ਼ ਅਤੇ ਇਹ ਦੋਵੇਂ ਝੀਲਾਂ ਭਾਰਤ ਦੇ ਰਾਜ ਦਾ ਇਕ ਮਹੱਤਵ-ਪੂਰਨ ਹਿੱਸਾ ਸਨ।

**ਲਦਾਖ ਦੇ ਦਰਿਆ :** ਲਦਾਖ ਅਤੇ ਪੱਛਮੀ ਤਿੱਬਤ ਦੇ ਦਰਿਆ ਬੜੇ ਹੀ ਮਹੱਤਵਪੂਰਨ ਹਨ। ਇਹ ਸਾਰੇ ਦਰਿਆ, ਦਰਿਆ ਸਿੰਧ ਦੇ ਦਰਿਆ ਦੇ ਇਰਦ-ਗਿਰਦ ਹੀ ਘੁੰਮਦੇ ਹਨ। ਇਸ ਖਿੱਤੇ ਦੇ ਸਭੇ ਦਰਿਆ, ਦਰਿਆ ਸਿੰਧ ਦੇ ਹੀ ਮਦਦਗਾਰ ਹਨ। ਲਦਾਖ ਵਿਚ ਬਾਹਰੋਂ ਆਉਣ ਵਾਲੇ ਸਾਰੇ ਹੀ ਰਸਤੇ ਦਰਿਆਵਾਂ ਦੇ ਨਾਲ ਨਾਲ ਆ ਕੇ ਫਿਰ ਕੁਝ ਉੱਚੇ ਦੱਰੇ ਪਾਰ ਕਰਕੇ ਲਦਾਖ ਵਿਚ ਦਾਖਿਲ ਹੁੰਦੇ ਹਨ ਅਤੇ ਲਦਾਖ ਦੀ ਸਾਰੀ ਅੰਦਰੂਨੀ ਆਮਦੋਰਫਤ ਹੀ ਦਰਿਆਵਾਂ ਦੇ ਨਾਲ ਨਾਲ ਜਾਣ ਵਾਲੇ ਰਸਤਿਆਂ ਦੇ ਰਾਹੀਂ ਹੁੰਦੀ ਹੈ। ਸਿੰਧ ਵਿਚ ਦਾਖ਼ਲ ਹੋਣ ਵਾਲੇ ਦਰਿਆ ਨੁਬਰਾ (Nubra), ਸ਼ਾਇਕ (Shayak), ਜ਼ੰਸਕਾਰ (Zanskar), ਦਰਾਸ (Dras), ਸੂਰੂ (Suru), ਸ਼ਿੰਗੋ (Shingo), ਸ਼ਿਗਾਰ (Shigar), ਗਿਲਗਿਤ (Gilgit) ਅਤੇ ਅਸਤੋਰ (Astor) ਹਨ।

ਇਨ੍ਹਾਂ ਦਰਿਆਵਾਂ ਵਿਚ ਗਰਮੀ ਦੇ ਮੌਸਮ ਵਿਚ ਪਾਣੀ ਬਰਫ਼ਾਂ ਪਿਘਲਣ ਕਰਕੇ

ਬਹੁਤ ਹੀ ਜ਼ਿਆਦਾ ਚੜ੍ਹ ਜਾਂਦਾ ਹੈ। ਇਥੋਂ ਤਕ ਕਿ ਲੇਹ ਦੇ ਪਾਸੋਂ ਦਰਿਆ ਸਿੰਧ ਦਾ ਪਾਣੀ ਸਰਦੀਆਂ ਵਿਚ ਬਹੁਤ ਹੀ ਘਟ ਜਾਂਦਾ ਹੈ ਅਤੇ ਕੇਵਲ 5,000 ਗੈਲਨ ਇਕ ਸੈਕਿੰਡ ਵਿਚ ਹੀ ਵਗਦਾ ਹੈ ਜਦੋਂ ਕਿ ਗਰਮੀਆਂ ਵਿਚ ਇਹ 54,000 ਗੈਲਨ ਇਕ ਸੈਕਿੰਡ ਤਕ ਚੜ੍ਹ ਜਾਂਦਾ ਹੈ। ਦਰਿਆ ਜ਼ਸਕਾਰ ਨਿਮੂ (Nimu) ਦੇ ਸਾਹਮਣੇ ਅਤੇ ਦਰਿਆ ਸ਼ਾਇਕ ਸੁਕਾਰਦੂ (Skardu) ਦੇ ਸਾਹਮਣੇ ਦਰਿਆ ਸਿੰਧ ਜਿੱਡੇ ਵੱਡੇ ਦਰਿਆ ਹੀ ਬਣਕੇ ਇਸ ਵਿਚ ਦਾਖਲ ਹੁੰਦੇ ਹਨ। ਸੁਕਾਰਦੂ ਦੇ ਸਾਹਮਣੇ ਦਰਿਆ ਸਿੰਧ ਵਿਚ ਹੀ 2,50,000 ਗੈਲਨ ਪਾਣੀ ਇਕ ਸੈਕਿੰਡ ਵਿਚ ਹੀ ਵਗਦਾ ਹੈ ਅਤੇ ਦਰਿਆ ਸਿੰਧ ਜਦ ਕਾਲਾ ਬਾਗ ਦੇ ਕੋਲ ਪਹਾੜੀ ਰਸਤਾ ਛੱਡ ਕੇ ਮੈਦਾਨ ਵਿਚ ਆਉਂਦਾ ਹੈ ਤਾਂ ਇਸ ਵਿਚ 18,870 ਕੂਸਿਕ (Cucic) ਪਾਣੀ ਵਗਦਾ ਹੈ।

**ਸਿੰਧ :** ਦਰਿਆ ਸਿੰਧ ਕੈਲਾਸ਼ ਅਤੇ ਮਾਨਸਰੋਵਰ ਝੀਲ ਦੇ ਪਵਿੱਤਰ ਅਸਥਾਨਾਂ ਵਿਚੋਂ ਨਿਕਲਦਾ ਹੈ ਅਤੇ ਇਥੇ ਇਸ ਦੀ ਉਚਾਈ 17,000 ਫੁੱਟ ਹੁੰਦੀ ਹੈ। ਇਹ ਪੱਛਮੀ ਤਿੱਬਤ ਅਤੇ ਰੂਪਸ਼ੂ ਵਿਚ ਦੀ ਹੋ ਕੇ 300 ਮੀਲ ਦਾ ਸਫ਼ਰ ਕਰਕੇ ਲੇਹ ਪਾਸ ਪੁਜਦਾ ਹੈ। ਲੇਹ ਤੋਂ 25 ਮੀਲ ਪੱਛਮ ਵਿਚ ਇਸ ਨਾਲ ਜ਼ੰਸਕਾਰ ਆ ਕੇ ਮਿਲ ਜਾਂਦਾ ਹੈ। ਫਿਰ 100 ਮੀਲ ਪੱਛਮ ਵੱਲ ਚਲਣ ਤੋਂ ਮਗਰੋਂ ਇਸ ਵਿਚ ਮਾਰੋਲ ਦੇ ਮਕਾਮ ਉੱਤੇ ਸ਼ਿੰਗੋ ਦਰਾਸ ਸੂਰੂ ਆਦਿ ਦਾ ਸਾਂਝਾ ਦਰਿਆ ਆ ਮਿਲਦਾ ਹੈ। ਇਥੋਂ ਸਿੰਧ ਇਕ ਬੜਾ ਸਖ਼ਤ ਮੋੜ ਕੱਟ ਕੇ ਉੱਤਰ ਪੱਛਮ ਵੱਲ ਤੁਰ ਪੈਂਦਾ ਹੈ ਅਤੇ ਸੁਕਾਰਦੂ ਦੇ ਸਾਹਮਣੇ ਇਸ ਵਿਚ 25 ਮੀਲ ਦੇ ਫਾਸਲੇ ਤੇ ਸ਼ਾਇਕ ਆ ਮਿਲਦਾ ਹੈ। 20 ਮੀਲ ਪੱਛਮ ਵੱਲ ਹੋਰ ਅੱਗੇ ਜਾ ਕੇ ਇਸ ਵਿਚ ਸ਼ਿਗਾਰ ਆ ਮਿਲਦਾ ਹੈ ਅਤੇ ਇਥੇ ਦਰਿਆ ਹੁਣ ਇਕ ਬਹੁਤ ਡੂੰਘੀ ਅਤੇ ਥੋੜੀ ਘਾਟੀ ਵਿਚ ਦੀ ਸੱਪ ਦੀ ਲਕੀਰ ਦੀ ਤਰ੍ਹਾਂ ਕਈ ਮੋੜ ਖਾਂਦਾ ਹੋਇਆ ਸੁਕਾਰਦੂ ਤੋਂ ਰੋਂਦੂ ਅਤੇ ਮੋਕਪਾਨ-ਦੀ ਸਾਂਗ (Mokpon-di-Sang) ਵਿਚ ਦੀ ਬੜਾ ਹੀ ਸ਼ੋਰ ਮਚਾਂਦਾ, ਝੱਗ ਛੱਡਦਾ ਹੋਇਆ ਲੰਘਦਾ ਹੈ। ਫਿਰ ਪੂਰਾ ਦੱਖਣ ਵੱਲ ਮੋੜ ਖਾ ਜਾਂਦਾ ਹੈ। ਥੋੜ੍ਹੀ ਦੂਰ ਪੱਛਮ ਵੱਲ ਇਸ ਵਿਚ ਗਿਲਗਿਤ ਵੀ ਆ ਮਿਲਦਾ ਹੈ। ਹੁਣ ਇਸ ਦੀ ਉਚਾਈ ਕੇਵਲ 4,000 ਫੁੱਟ ਰਹਿ ਜਾਂਦੀ ਹੈ। ਫਿਰ ਇਹ ਨਾਂਗਾ ਪਰਬਤ ਦੀ ਚੋਟੀ ਦੇ ਪੈਰ ਚੁੰਮਦਾ ਹੋਇਆ 300 ਮੀਲ ਦਾ ਸਫ਼ਰ ਕਰਕੇ ਅਟਕ ਕੋਲ ਪੱਛਮੀ ਪਾਕਿਸਤਾਨ ਦੇ ਮੈਦਾਨੀ ਖਿੱਤੇ ਵਿਚ ਜਾ ਨਿਕਲਦਾ ਹੈ। ਅਟਕ ਦੀ ਉਚਾਈ ਕੇਵਲ 1000 ਫੁੱਟ ਹੈ ਅਤੇ ਅਟਕ ਤਕ ਦਰਿਆ ਸਿੰਧ ਕੈਲਾਸ਼ ਤੋਂ 1035 ਮੀਲ ਦਾ ਸਫ਼ਰ ਕਰ ਚੁਕਦਾ ਹੈ। ਹੋਰ 942 ਮੀਲ ਅੱਗੇ ਜਾ ਕੇ ਸਮੁੰਦਰ ਵਿਚ ਡਿਗ ਜਾਂਦਾ ਹੈ। ਪੱਛਮੀ ਤਿੱਬਤ ਵਿਚ ਇਹ ਦਰਿਆ 250 ਫੁੱਟ ਚੌੜਾ ਹੈ ਅਤੇ ਇਸ ਨੂੰ ਪੈਦਲ ਪਾਰ ਕਰਨਾ ਅਸਾਨ ਹੀ ਕੰਮ ਹੈ ਪਰ ਇਸ ਤੋਂ ਅੱਗੇ ਇਹ ਮਹਾਨ ਦਰਿਆ ਪੁਲ ਬਣਾ ਕੇ ਹੀ ਜਾਂ ਕਿਸ਼ਤੀ ਰਾਹੀਂ ਪਾਰ ਹੋ ਸਕਦਾ ਹੈ। ਪੱਛਮੀ ਤਿੱਬਤ ਤੋਂ ਸੁਕਾਰਦੂ ਤਕ ਦਾ ਵਿਸ਼ੇਸ਼ ਰਸਤਾ ਪ੍ਰਾਚੀਨ ਸਮਿਆਂ ਤੋਂ ਹੀ ਦਰਿਆ ਸਿੰਧ ਦੇ ਨਾਲ ਨਾਲ ਚਲਦਾ ਹੈ।

**ਜ਼ੰਸਕਾਰ :** ਇਹ ਦਰਿਆ ਜ਼ਾਰਾ (Zara) ਅਤੇ ਟਸਰਪ ਚੂ (Tsarp Chu) ਦੋਵਾਂ ਨਦੀਆਂ ਨੂੰ ਮਿਲ ਕੇ ਹੀ ਬਣਦਾ ਹੈ। ਇਹ ਦਰਿਆ ਬਾਰਾ ਲਾਚਾ ਦੇ ਦੱਰੇ ਦੇ

ਲਾਗੋਂ ਹਿਮਾਲੀਆ ਦੀ ਵਿਸ਼ੇਸ਼ ਧਾਰ ਵਿਚੋਂ ਨਿਕਲਦੇ ਹਨ। ਫਿਰ ਦੋਵੇਂ ਦਰਿਆ ਇਕੱਠੇ ਹੋ ਕੇ ਪਦਮ (Padam) ਤਕ ਪਹੁੰਚਦੇ ਹਨ। ਇਥ ਇਨ੍ਹਾਂ ਦਾ ਨਾਮ ਟਸਰਪ ਲਿੰਗਟੀ ਚੂ (Tsarp Lingti Chu) ਹੈ। ਪਦਮ ਜ਼ਸਕਾਰ ਦੇ ਜ਼ਿਲ੍ਹੇ ਦਾ ਮਹੱਤਵਪੂਰਣ ਸਥਾਨ ਹੈ, ਅਤੇ ਪੁਰਾਣੇ ਜ਼ਮਾਨੇ ਵਿਚ ਜ਼ਸਕਾਰ ਦੀ ਰਾਜਧਾਨੀ ਵੀ ਰਹਿ ਚੁੱਕਾ ਹੈ। ਪਦਮ ਵਿਚ ਦਰਿਆ ਡੋਡਾ (Doda) ਇਸ ਵਿਚ ਆਣ ਮਿਲਦਾ ਹੈ ਅਤੇ ਇਹ ਹੁਣ ਉੱਤਰ ਵੱਲ ਜ਼ਾਂਗਲਾ (Zangla) ਦੇ ਅਸਥਾਨ ਜ਼ਮਲੁੰਗ (Zamlung) ਦਰਿਆ ਵੀ ਆ ਮਿਲਦਾ ਹੈ। ਜ਼ਾਂਗਲਾ ਤੋਂ ਅੱਗੇ ਇਸ ਦਾ ਨਾਮ ਜ਼ੰਸਕਾਰ ਬਣ ਜਾਂਦਾ ਹੈ। ਜ਼ਾਂਗਲਾ ਤੋਂ 25 ਮੀਲ ਉੱਤਰ ਵੱਲ ਇਹ ਦਰਿਆ ਸਿੰਧ ਵਿਚ ਨਿਮੂ ਦੇ ਸਥਾਨ ਉੱਤੇ ਮਿਲ ਜਾਂਦਾ ਹੈ। ਜ਼ਸਕਾਰ ਦੀ ਕੁਲ ਲੰਬਾਈ 250 ਮੀਲ ਹੈ। ਪਦਮ ਤੋਂ ਲੇਹ ਤਕ ਵਿਸ਼ਸ਼ ਰਸਤਾ ਇਸ ਦਰਿਆ ਦੇ ਨਾਲ ਨਾਲ ਜਾਂਦਾ ਹੈ।

ਸ਼ਿੰਗੋ : ਸ਼ਿੰਗੋ ਦਰਿਆ, ਦਰਾਸ, ਸ਼ਿੰਗੋ ਅਤੇ ਸੂਰੂ ਦਰਿਆ ਦੇ ਇਕੱਠ ਦੇ ਨਾਲ ਬਣਦਾ ਹੈ। ਬੋਟਕੋਲ ਦੇ ਦੱਰੇ ਦੇ ਲਾਗੇ ਤਾਂਗ ਦੇ ਅਸਥਾਨ ਤੋਂ ਵਿਸ਼ੇਸ਼ ਹਿਮਾਲੀਆ ਦੀ ਧਾਰ ਵਿਚੋਂ ਨਿਕਲਦਾ ਹੈ। ਇਹ ਤਕਰੀਬਨ 60 ਮੀਲ ਲੰਬਾ ਹੈ। ਬਟਕੋਲ ਤੋਂ ਕਾਰਗਿਲ (Kargil) ਨੂੰ ਰਸਤਾ ਵੀ ਇਸ ਦਰਿਆ ਦੇ ਨਾਲ ਆਉਂਦਾ ਹੈ। ਸੂਰੂ ਦਰਿਆ ਦੇ ਮਦਦਗਾਰ ਵਾਖਾ (Wakha) ਅਤੇ ਫੂੰਗਾ (Phunga) ਹਨ। ਇਹ ਛੋਟੇ ਦਰਿਆ ਜ਼ੰਸਕਾਰ ਦੀ ਧਾਰ ਵਿਚੋਂ ਨਿਕਲਦੇ ਹਨ। ਕਾਰਗਿਲ ਤੋਂ ਲੇਹ ਦੇ ਰਸਤੇ ਦੇ ਨਾਲ ਚਲਣ ਵਾਲਾ ਵਾਕਾਚੂ (Wakachu) ਕਾਰਗਿਲ ਦੇ ਮੁਕਾਮ ਉੱਤੇ ਆ ਕੇ ਮਿਲ ਜਾਂਦਾ ਹੈ। ਸੂਰੂ ਵਾਦੀ ਦੇ ਰਾਹੀਂ ਹੀ ਸੰਨ 1832 ਵਿਚ ਜਰਨੈਲ ਜ਼ੋਰਾਵਰ ਸਿੰਘ ਨੇ ਆਪਣੀ ਪਹਿਲੀ ਮੁਹਿੰਮ ਲਦਾਖ ਵਿਚ ਲਿਆਂਦੀ ਸੀ। ਸ਼ਿੰਗੋ ਦਾ ਦੂਸਰਾ ਮਸ਼ਹੂਰ ਮਦਦਗਾਰ ਦਰਿਆ ਦਰਾਸ, ਜ਼ੋਜੀਲਾ ਦੇ ਮਸ਼ਹੂਰ ਦੱਰੇ ਦੇ ਪਾਸੋਂ ਨਿਕਲ ਕੇ ਦਰਾਸ, ਖਾਕਸਰ ਦੇ ਰਸਤੇ ਕਾਰਗਿਲ ਤੋਂ ਤਿੰਨ ਮੀਲ ਪੱਛਮ ਵੱਲ ਸੂਰੂ ਦਰਿਆ ਵਿਚ ਮਿਲ ਜਾਂਦਾ ਹੈ। ਇਸ ਦੀ ਕੁਲ ਲੰਬਾਈ 125 ਮੀਲ ਹੈ। ਇਸ ਦਰਿਆ ਦੇ ਕੰਢੇ ਨਾਲ ਨਾਲ ਹੀ ਸ੍ਰੀਨਗਰ ਤੋਂ ਲੇਹ ਨੂੰ ਜਾਣ ਵਾਲੀ ਪੱਕੀ ਇਤਿਹਾਸਕ ਸੜਕ ਲੰਘਦੀ ਹੈ। ਇਹ ਰਸਤਾ ਕਸ਼ਮੀਰ ਦਾ ਪੁਰਾਣਾ ਤਜ਼ਾਰਤੀ ਰਸਤਾ ਹੈ। ਇਸ ਦਰਿਆ ਦੀ ਅਸਲੀ ਸ਼ਾਖਾ ਸ਼ਿੰਗੋ, ਬੁਰਜ਼ੀਲ ਦੇ ਦੱਰੇ ਦੇ ਪਾਸੋਂ ਡੋਸਾਈ ਦੇ ਪਹਾੜਾ ਵਿਚੋਂ ਨਿਕਲ ਕੇ ਪੂਰਬ ਵੱਲ ਨੂੰ ਗੁਲਤਰੀ ਅਤੇ ਡਾਲੂਨਾਗ ਵਿਚੋਂ ਦੀ ਵਗਦੀ ਹੈ। ਇਹ ਦਰਿਆ ਦਰਾਸ ਦਰਿਆ ਵਿਚ ਖਾਕਸਰ ਦੇ ਅਸਥਾਨ ਉੱਤੇ ਜੋ ਕਿ ਕਾਰਗਿਲ ਤੋਂ ਦਸ ਮੀਲ ਦੱਖਣ ਵਿਚ ਹੈ ਆ ਕੇ ਮਿਲਦਾ ਹੈ। ਇਸ ਦਰਿਆ ਦੇ ਨਾਲ ਨਾਲ ਡੋਸਾਈ ਦੇ ਮੈਦਾਨਾ ਤੋਂ ਕਾਰਗਿਲ ਨੂੰ ਰਸਤੇ ਆਉਂਦੇ ਹਨ। ਇਹ ਸਾਰੀਆਂ ਸ਼ਾਖਾਂ ਖਰਲ ਕਾਰਗਿਲ ਤੋਂ ਤਿੰਨ ਮੀਲ ਪੱਛਮ ਦੇ ਕੋਲ ਮਿਲਕੇ ਸ਼ਿੰਗੋ ਅਖਵਾਂਦੀਆਂ ਹਨ। ਖਰਲ ਤੋਂ ਵੂਲਫ ਲੀਪ (Wolf Leap) ਦੀ ਆਬਸ਼ਾਰ ਲੰਘ ਕੇ ਇਹ ਦਰਿਆ ਸਿੰਧ ਵਿਚ ਮਾਰੋਲ ਦੇ ਕੋਲ ਜਾ ਰਲਦਾ ਹੈ। ਇਸ ਦਰਿਆ ਦੀ ਕੁਲ ਲੰਬਾਈ ਕੋਈ 100 ਮੀਲ ਹੈ। ਕਾਰਗਿਲ ਤੋਂ ਸੁਕਾਰਦੂ ਨੂੰ ਜਾਣ ਵਾਲੀ ਪੁਰਾਣੀ ਸੜਕ ਦਰਿਆ ਸ਼ਿੰਗੋਂ ਦੇ ਪੱਛਮੀ ਕਿਨਾਰੇ ਦੇ ਨਾਲ ਨਾਲ ਸੁਕਾਰਦੂ ਨੂੰ ਜਾਂਦੀ ਹੈ।

**ਸ਼ਾਇਕ (Shoyk) :** ਇਹ ਦਰਿਆ ਕਰਾਕੁਰਮ ਦੇ ਦੱਰੇ ਦੇ ਲਾਗੋਂ ਕਰਾਕੁਰਮ ਦੇ ਪਹਾੜਾਂ ਵਿਚੋਂ ਨਿਕਲਦਾ ਹੈ। ਪਹਿਲੋਂ ਇਸ ਨੂੰ ਅਸਕਾਈ ਚਿਨ ਦੇ ਮੈਦਾਨਾਂ ਵਿਚ ਚਿਪ ਚਾਪ ਵੀ ਆਖਦੇ ਹਨ। ਸ਼ਾਇਕ ਅਤੇ ਇਸ ਦਾ ਮਦਦਗਾਰ ਸਾਥੀ ਨੁਬਰਾ ਦਰਿਆਵਾਂ ਨੂੰ ਰੀਮੋ ਸਿਆਚਨ ਦੇ ਗਲੇਸ਼ੀਅਰ ਹੀ ਪਾਣੀ ਦਿੰਦੇ ਹਨ। ਇਹ ਦਰਿਆ 60 ਮੀਲਾਂ ਤੇ ਆ ਕੇ ਸਾਸਰ ਥਾਨੀ ਦੀ ਲੰਘਦਾ ਹੈ। ਇਹ 50 ਮੀਲ ਦਾ ਹੋਰ ਸਫ਼ਰ ਕਰਕੇ ਮੰਡਾਲੀਕ (Mundalik) ਪਹੁੰਚਦਾ ਹੈ। ਫਿਰ ਇਹ ਹੋਰ 50 ਮੀਲ ਦਾ ਸਫ਼ਰ ਕਰਕੇ ਸ਼ਾਇਕ ਦੀ ਬਸਤੀ ਕੋਲ ਦੀ ਲੰਘਦਾ ਹੈ। ਇਸ ਨੂੰ ਰਸਤੇ ਵਿਚ ਚਾਂਗ ਚੇਨਮੋ (Chang Chenmo) ਅਤੇ ਲੂੰਗ ਕੁਨੋਮਾ (Lung Knoma) ਦਰਿਆ ਦੀ ਡੇਸਪਾਂਗ (Despang) ਦੇ ਮੈਦਾਨ ਵਿਚੋਂ ਨਿਕਲ ਕੇ ਪੂਰਬ ਦੀ ਤਰਫੋਂ ਆ ਮਿਲਦੇ ਸਨ। ਸ਼ਾਇਕ ਦੇ ਅਸਥਾਨ ਤੋਂ ਦਰਿਆ ਪੱਛਮ ਵੱਲ ਇਕ ਮੋੜ ਕੱਟਦਾ ਹੈ ਅਤੇ ਲਦਾਖ ਦੀ ਧਾਰ ਦੇ ਉੱਤਰੀ ਕੰਢੇ ਦੇ ਨਾਲ ਨਾਲ ਉੱਤਰ ਪੱਛਮ ਨੂੰ ਚਲਦਾ ਹੈ। ਹੁੰਡਰ (Hundar) ਦੇ ਮੁਕਾਮ ਉੱਤੇ ਇਸ ਨੂੰ ਉੱਤਰ ਵੱਲੋਂ ਆ ਕੇ ਨੁਬਰਾ ਭੀ ਆ ਮਿਲਦਾ ਹੈ। ਨੁਬਰਾ ਸਾਸਰ ਦੇ ਪਹਾੜਾਂ ਤੋਂ ਨਿਕਲਦਾ ਹੈ ਅਤੇ ਪਾਣੀ ਸਿਆਚਨ ਦੇ ਗਲੇਸ਼ੀਅਰ ਤੋਂ ਲੈਂਦਾ ਹੈ। ਹੁੰਡਰ ਤੋਂ ਪੱਛਮ ਵਿਚ ਸੁਕਾਰਦੂ ਦੇ ਸਾਹਮਣੇ 130 ਮੀਲ ਦੇ ਫ਼ਾਸਲੇ ਤੇ ਕਿਰਸ (Kiris) ਦੇ ਅਸਥਾਨ ਉੱਤੇ ਇਹ ਦਰਿਆ ਸਿੰਧ ਵਿਚ ਜਾ ਮਿਲਦਾ ਹੈ। ਸਿਨਕਿਆਂਗ (Sinkiang ਤੋਂ ਲੇਹ ਵੱਲ ਨੂੰ ਸ਼ਾਇਕ ਦਰਿਆ ਜਾਂ ਨੁਬਰਾ ਦੇ ਨਾਲ ਨਾਲ ਹੀ ਰਸਤੇ ਆਉਂਦੇ ਹਨ। ਫਿਰ ਇਹ ਰਸਤੇ ਲਦਾਖ ਧਾਰ ਨੂੰ ਖਰਦੂੰਗਲਾ, ਚਾਂਗਲਾ ਅਤੇ ਡੀਗਰਲਾ ਦੇ ਰਾਹੀਂ ਪਾਰ ਕਰਕੇ ਲੇਹ ਨੂੰ ਜਾਂਦੇ ਹਨ। ਇਕ ਸਿੱਧਾ ਰਸਤਾ ਨੁਬਰਾ ਦੇ ਨਾਲ ਨਾਲ ਪੱਛਮ ਵੱਲ ਸਕਾਰਦੂ ਨੂੰ ਵੀ ਜਾਂਦਾ ਹੈ। ਗਰਮੀਆਂ ਨੂੰ ਇਸ ਦਰਿਆ ਵਿਚ ਬਹੁਤ ਪਾਣੀ ਆ ਜਾਂਦਾ ਹੈ ਇਸ ਲਈ 15 ਅਪਰੈਲ ਤੋਂ 15 ਅਕਤੂਬਰ ਤਕ ਲੇਹ ਤੋਂ ਨੁਬਰਾ ਦੇ ਰਾਹੀਂ ਸਾਸਰ ਦੱਰੇ ਨੂੰ ਪਾਰ ਕਰਕੇ ਲੋਕ ਕਰਾਕੁਰਮ ਨੂੰ ਜਾਂਦੇ ਹਨ। ਸਰਦੀਆਂ ਵਿਚ ਸ਼ਾਇਕ ਜੰਮ ਜਾਂਦਾ ਹੈ ਅਤੇ ਇਸ ਲਈ ਸ਼ਾਇਕ ਦਾ ਰਸਤਾ ਹੀ ਇਸਤੇਮਾਲ ਹੁੰਦਾ ਹੈ। ਪੁਰਾਣੇ ਜ਼ਮਾਨੇ ਵਿਚ ਚੀਨੀਆਂ ਦੇ ਕਬਜ਼ੇ ਤੋਂ ਪਹਿਲਾਂ ਲੇਹ ਅਤੇ ਸਿਨਕਿਆਂਗ ਦੇ ਇਹ ਦੋ ਤਜਾਰਤ ਦੇ ਮਹਾਨ ਰਸਤੇ ਸਨ।

## ਤਿੱਬਤ ਦੀਆਂ ਝੀਲਾਂ

**ਮਾਨਸਰੋਵਰ ਅਤੇ ਰਕਸਤਾਲ :** ਇਹ ਦੋ ਬੜੀਆਂ ਪਵਿੱਤਰ ਤੇ ਮਹਾਨ ਝੀਲਾਂ ਪੱਛਮੀ ਤਿੱਬਤ ਵਿਚ ਹਨ। ਇਹ ਦੋਵੇਂ ਹੀ ਲਾਗੇ ਲਾਗੇ ਹਨ। ਮਾਨਸਰੋਵਰ ਝੀਲ 10 ਵਰਗ ਮੀਲ ਦਾ ਇਲਾਕਾ ਘੇਰਦੀ ਹੈ। ਇਨ੍ਹਾਂ ਦੋਵਾਂ ਝੀਲਾ ਦੇ ਇਰਦ ਗਿਰਦ ਬਹੁਤ ਹੀ ਪਰਾਚੀਨ ਹਿੰਦੂ ਤੇ ਬੋਧੀ ਮੰਦਿਰ ਹਨ। ਰਾਮਾਇਣ ਵਿਚ ਇਨ੍ਹਾ ਝੀਲਾਂ ਦੀ ਮਹਾਨਤਾ ਬਾਰੇ ਬੜਾ ਕੁਛ ਵਰਣਨ ਹੈ।

**ਲਦਾਖ ਦੀਆਂ ਝੀਲਾਂ :** ਲਦਾਖ ਦੀਆਂ ਸਾਰੀਆਂ ਝੀਲਾਂ ਸਵਾਏ ਇਕ ਦੋ ਖਾਰੀਆਂ ਹਨ। ਇਹ ਪੁਰਾਣੇ ਜ਼ਮਾਨੇ ਵਿਚ ਗਲੇਸ਼ੀਅਰਾਂ ਦੇ ਫਟਣ ਨਾਲ ਬੰਦ ਹੋ ਗਈਆਂ ਸਨ। ਕਈ ਇਕ ਮਸ਼ਹੂਰ ਝੀਲਾਂ ਦਾ ਵਰਨਣ ਥੱਲੇ ਕੀਤਾ ਜਾਂਦਾ ਹੈ।

**ਪੈਨਗਾਂਗ ਝੀਲ (Pangong) :** ਇਹ 14,000 ਫੁੱਟ ਦੀ ਉੱਚਾਈ ਉੱਤੇ 85 ਮੀਲ ਲੰਬੀ ਅਤੇ ਕੋਈ 10 ਤੋਂ 15 ਮੀਲ ਤਕ ਚੌੜੀ ਝੀਲ ਹੈ। ਇਸ ਝੀਲ ਨੂੰ ਉੱਤਰ ਵੱਲੋਂ ਚਾਗ ਚੈਨਮੋ ਦੀ ਧਾਰ ਨੇ ਦੱਖਣ ਵੱਲੋਂ ਲਦਾਖ ਦੀ ਧਾਰ ਨੇ ਘੇਰਿਆ ਹੋਇਆ ਹੈ। ਇਹ ਝੀਲ ਲਦਾਖ ਵਿਚੋਂ ਪੱਛਮੀ ਤਿੱਬਤ ਵਿਚ ਦੀ ਫੈਲੀ ਹੋਈ ਹੈ। ਇਸ ਦਾ ਸਾਰਾ ਇਲਾਕਾ ਕੋਈ 650 ਵਰਗ ਮੀਲ ਹੈ। ਇਸ ਵਿਚ ਸਮੁੰਦਰ ਦੀ ਤਰ੍ਹਾਂ ਬੜੀਆਂ ਬੜੀਆਂ ਛੱਲਾਂ ਉਠਦੀਆਂ ਹਨ ਜਿਹੜੀਆਂ ਕਿ ਛੋਟੀਆਂ ਕਿਸ਼ਤੀਆਂ ਵਾਸਤੇ ਬੜੀਆਂ ਹੀ ਖ਼ਤਰਨਾਕ ਹਨ। ਅਗਸਤ 1962 ਵਿਚ ਡਿਊਟੀ ਦੇ ਦੌਰਾਨ ਵਿਚ ਕਰਤਾ ਵੀ ਇਕ ਛੋਟੀ ਫ਼ੌਜੀ ਕਿਸ਼ਤੀ ਵਿਚ ਝੀਲ ਦੇ ਵਿਚਕਾਰ ਛੱਲਾਂ ਦੇ ਤੂਫ਼ਾਨ ਵਿਚ ਘਿਰ ਗਿਆ ਸੀ। ਪਰ ਕਿਸ਼ਤੀ ਵਾਲਿਆਂ ਦੇ ਉੱਚ ਹੌਸਲੇ ਅਤੇ ਹੁਸ਼ਿਆਰੀ ਅਤੇ ਖ਼ੁਸ਼ਕਿਸਮਤੀ ਦੇ ਕਾਰਣ ਬਚ ਨਿਕਲਿਆ ਅਤੇ ਰਾਤ ਚੀਨੀ ਦੁਸ਼ਮਣ ਦੀ ਚੌਕੀ ਦੇ ਕੋਲ ਛੁਪ ਕੇ ਕੱਟਣੀ ਪਈ।

**ਤਸੋ ਰੁਲ (Tso Rul) :** ਇਹ ਝੀਲ ਪੈਨਗਾਂਗ ਦੇ ਨਜ਼ਦੀਕ ਹੀ ਦੱਖਣ ਵੱਲ ਹੈ। ਇਹ ਠੀਕ 16 ਮੀਲ ਲੰਬੀ ਅਤੇ 2 ਮੀਲ ਚੌੜੀ ਹੈ। ਕਿਸੇ ਜ਼ਮਾਨੇ ਵਿਚ ਇਹ ਝੀਲ ਪੈਨਗਾਂਗ ਦਾ ਹੀ ਹਿੱਸਾ ਸੀ।

**ਤਸੋ ਮਰੀਰੀ (Tso Miriri) :** ਇਹ ਝੀਲ ਰੁਪਸੂ ਦੇ ਇਲਾਕੇ ਵਿਚ 15,000 ਫੁੱਟ ਦੀ ਉੱਚਾਈ ਉੱਤੇ ਹੈ। ਇਹ ਵੀ 16 ਮੀਲ ਲੰਬੀ ਅਤੇ ਕੋਈ 2-3 ਮੀਲ ਚੌੜੀ ਹੈ।

**ਚੋਗ ਜੀ ਚਾਨਮੋ (Chog-ji Chanmo) :** ਇਹ ਵੀ ਰੁਪਸੂ ਵਿਚ ਇਕ ਝੀਲ ਹੈ ਅਤੇ ਤਸੋ ਮਰੀਰੀ ਦੇ ਕਰੀਬ ਹੀ ਹੈ। ਇਹ ਝੀਲ ਸ਼ੋਰੇ ਦੇ ਚਿੱਟੇ ਮੈਦਾਨ ਵਿਚ ਘਿਰੀ ਹੋਈ ਹੈ, ਜਿਸ ਮੈਦਾਨ ਨੂੰ ਥੋਰਾ ਜ਼ੀਚਾਨਮੋ (Thora Zichnamo) ਆਖਦੇ ਹਨ। ਇਹ ਕੋਈ 5 ਮੀਲ ਲੰਬੀ ਅਤੇ ਢਾਈ ਮੀਲ ਚੌੜੀ ਹੈ।

**ਯੂਨਮ ਤਸੋ ਅਤੇ ਹਾਨਲੇ ਤਸੋ (Unam and Hanle Tso) :** ਇਹ ਰੁਪਸੂ ਦੇ ਵਿਚ ਤਾਜ਼ਾ ਪਾਣੀ ਦੀਆਂ ਦੋ ਛੋਟੀਆਂ ਛੋਟੀਆਂ ਝੀਲਾਂ ਹਨ।

**ਲਦਾਖ ਦੀ ਆਬੋ ਹਵਾ :** ਲਦਾਖ ਦੀ ਆਬੋ ਹਵਾ ਬਹੁਤ ਹੀ ਅਜੀਬ ਹੈ, ਸਰਦੀਆਂ ਵਿਚ ਬਹੁਤ ਹੀ ਸਰਦ ਅਤੇ ਗਰਮੀਆਂ ਵਿਚ ਉੱਚੇ ਮੈਦਾਨ ਵਿਚ ਧੁਪ ਵਲੇ ਅਤਿਅੰਤ ਹੀ ਗਰਮ। ਲਦਾਖ 31 ਡਿਗਰੀ ਉੱਤਰ ਤੋਂ 37 ਡਿਗਰੀ ਉੱਤਰ ਲੈਟੀਚੂਇਡ (Lattitude) ਵਿਚ ਫੈਲਣ ਕਰਕੇ ਅਤੇ ਬਰਫ਼ਾਨੀ ਪਹਾੜਾਂ ਨਾਲ ਘਿਰਿਆ ਹੋਇਆ ਹੋਣ ਕਰਕੇ ਬਹੁਤ ਹੀ ਸਰਦ ਮੁਲਕ ਹੈ। ਗਰਮੀ ਦੇ ਦਿਨ ਬੱਦਲਾਂ ਤੋਂ ਖ਼ਾਲੀ ਹੁੰਦੇ ਹਨ ਅਤੇ ਬੜੇ ਗਰਮ ਹੁੰਦੇ ਹਨ ਕਿਉਂਕਿ ਧੁਪ ਖ਼ਾਲੀ ਪੱਥਰਾਂ ਅਤੇ ਰੇਤ ਉੱਤੇ ਪੈਣ ਕਰਕੇ ਹੋਰ ਭੀ ਗਰਮੀ ਦੀਆਂ ਕਿਰਨਾਂ ਛੱਡਦੀ ਹੈ। ਸਰਦੀਆਂ ਦੇ ਦਿਨਾਂ ਵਿਚ ਬਹੁਤ ਤੇਜ਼ ਅਤੇ ਠੰਢੀ ਹਵਾ ਚਲਦੀ ਹੈ। ਸਰਦੀ ਅਸਹਿ ਅਤੇ ਅਕਹਿ ਹਦ ਤਕ ਪਹੁੰਚ ਜਾਂਦੀ ਹੈ।

ਹਵਾ ਖ਼ੁਸ਼ਕ ਹੈ ਅਤੇ ਜਿਥੇ ਆਬਪਾਸ਼ੀ ਲਈ ਪਾਣੀ ਨਾ ਹੋਵੇ ਉਥੇ ਸਭ ਦਰਖ਼ਤ

ਤੇ ਝਾੜੀਆਂ ਝੁਲਸੀਆਂ ਹੋਈਆਂ ਜਾਪਦੀਆਂ ਹਨ। ਰੂਪਸ਼ੂ, ਨੁਬਰਾ ਅਤੇ ਲਦਾਖ ਦੇ ਉੱਚਿਆਂ ਹਿੱਸਿਆਂ ਵਿਚ ਗਰਮੀ ਦੇ ਮੌਸਮ ਵਿਚ ਕਦੇ ਕਦੇ ਘੱਟਾ ਦੋ ਘੱਟਾ ਹਲਕੀ ਹਲਕੀ ਬਾਰਿਸ਼ ਵੀ ਹੋ ਜਾਂਦੀ ਹੈ। ਆਮ ਤੌਰ ਤੇ ਬਰਸਾਤ ਵਾਲੇ ਬੱਦਲ ਹਿਮਾਲੀਆ ਦੀ ਵਿਸ਼ੇਸ਼ ਧਾਰ ਨਾਲ ਟਕਰਾ ਕੇ ਉਸ ਦੀਆਂ ਦੱਖਣੀ ਢਲਵਾਨਾਂ ਉੱਤੋਂ ਹੀ ਪਾਣੀ ਬਰਸਾ ਕੇ ਖਾਲੀ ਹੋ ਜਾਂਦੇ ਹਨ ਅਤੇ ਜੋ ਬੱਦਲ ਹਿਮਾਲੀਆ ਦੀ ਧਾਰ ਨੂੰ ਪਾਰ ਕਰਕੇ ਉੱਤਰ ਵੱਲ ਆਉਂਦੇ ਹਨ, ਉਹ ਖੁਸ਼ਕ ਹੁੰਦੇ ਹਨ। ਇਸ ਲਈ ਲਦਾਖ ਅਤੇ ਤਿੱਬਤ ਵਿਚ ਬਾਰਿਸ਼ ਬਹੁਤ ਹੀ ਘੱਟ ਅਤੇ ਨਾਮ-ਮਾਤਰ ਹੀ ਹੁੰਦੀ ਹੈ ਅਤੇ ਉਹ ਵੀ ਕਿਤੇ ਕਿਤੇ ਅਤੇ ਕਦੀ ਕਦਾਈਂ ਹੀ।

ਸਰਦੀਆਂ ਵਿਚ ਬਰਫ਼ ਆਮ ਪੈਂਦੀ ਹੈ ਪਰ ਕਿਸੇ ਇਕ ਵੇਲੇ ਬਹੁਤ ਸਖ਼ਤ ਨਹੀਂ ਪੈਂਦੀ। ਲਦਾਖ ਦੇ ਮੈਦਾਨਾਂ ਵਿਚ ਅਤੇ ਰੁਡਾਕ ਵਿਚ ਬਰਫ਼ ਸਾਰੇ ਸਾਲ ਵਿਚ 6 ਇੰਚ ਤੋਂ ਜ਼ਿਆਦਾ ਨਹੀਂ ਪੈਂਦੀ। ਰੂਪਸ਼ੂ ਅਤੇ ਸਿੰਧ ਦਰਿਆ ਦੀ ਪੂਰਬੀ ਵਾਦੀ ਵਿਚ ਬਰਫ਼ ਤਕਰੀਬਨ 2 ਫੁੱਟ ਤਕ ਪੈਂਦੀ ਹੈ। 1800 ਫੁੱਟ ਦੇ ਉੱਚਿਆਂ ਪਹਾੜਾਂ ਵਿਚ ਬਰਫ਼ ਗਰਮੀਆਂ ਵਿਚ ਭੀ ਪੈਂਦੀ ਹੈ। ਖਾਲਸੀ ਦੇ ਪੂਰਬ ਵੱਲ ਬਰਫ਼ ਘੱਟ ਹੈ ਅਤੇ ਪੱਛਮ ਵੱਲ ਜ਼ਿਆਦਾ ਪੈਂਦੀ ਹੈ। ਦਰਾਸ ਦੇ ਇਲਾਕੇ ਵਿਚ ਬਰਫ਼ ਬਹੁਤ ਹੀ ਜ਼ਿਆਦਾ ਪੈਂਦੀ ਹੈ ਅਤੇ ਨਜ਼ਦੀਕ ਵਾਲਾ ਜੋਜ਼ੀਲਾ ਦਾ ਦੱਰਾ ਭੀ ਨਵੰਬਰ ਵਿਚ ਭਾਰੀ ਬਰਫ਼ ਦੇ ਕਾਰਨ ਬੰਦ ਹੋ ਜਾਂਦਾ ਹੈ ਅਤੇ ਜੁਲਾਈ ਤਕ ਬੰਦ ਰਹਿੰਦਾ ਹੈ। ਸਿੰਧ ਦੀਆਂ ਵਾਦੀਆਂ ਵਿਚ ਬਰਫ਼ ਕਿਸੇ ਵੇਲੇ ਵੀ 12 ਫੁੱਟ ਤੋਂ ਜ਼ਿਆਦਾ ਨਹੀਂ ਹੁੰਦੀ ਪਰ ਜ਼ੰਸਕਾਰ, ਹਨੂੰ ਅਤੇ ਦਰਾਸ ਦੀਆਂ ਵਾਦੀਆਂ ਵਿਚ ਬਰਫ਼ 20 ਫੁੱਟ ਤੋਂ ਵੀ ਉਪਰੰਤ ਵੱਧ ਜਾਂਦੀ ਹੈ। ਇਸ ਬਰਫ਼ ਦੀ ਅਜੀਬ ਹਾਲਤ ਹੋਣ ਕਰਕੇ, ਖਾਲਸੀ ਤੋਂ ਲੈ ਕੇ ਪੱਛਮੀ ਤਿੱਬਤ ਦੇ ਸਾਰੇ ਇਲਾਕੇ ਵਿਚ ਆਵਾਜਾਈ ਸਾਰਾ ਸਾਲ ਹੀ ਖੁਲ੍ਹੀ ਰਹਿੰਦੀ ਹੈ, ਖਾਸ ਕਰਕੇ ਸਿੰਧ ਦਰਿਆ ਦੇ ਨਾਲ ਨਾਲ, ਪਰ ਪੱਛਮ ਵਾਲੇ ਸਾਰੇ ਆਵਾਜਾਈ ਦੇ ਸਾਧਨ ਸਰਦੀਆਂ ਵਿਚ ਬੰਦ ਹੋ ਜਾਂਦੇ ਹਨ। ਜਿਥੇ ਵੀ ਪਹਾੜੀ ਦੱਰੇ ਹੋਣ ਉਨ੍ਹਾਂ ਥਾਵਾਂ ਵਿਚੋਂ ਦੀ ਰਸਤੇ ਉੱਕੇ ਹੀ ਬੰਦ ਹੋ ਜਾਂਦੇ ਹਨ ਅਤੇ ਦਸੰਬਰ ਤੋਂ ਲੈ ਕੇ ਜੂਨ ਤਕ ਘੋੜੇ ਟੱਟੂ ਮੋਟਰਾਂ ਦਾ ਸਫ਼ਰ, ਬਿਲਕੁਲ ਹੀ ਬੰਦ ਹੋ ਜਾਂਦਾ ਹੈ। ਗਰਮੀਆਂ ਦੇ ਦਿਨਾਂ ਵਿਚ ਅਤੇ ਧੁੱਪ ਵੇਲੇ ਰੂਪਸ਼ੂ ਦੇ ਮੈਦਾਨਾਂ ਵਿਚ ਗਰਮੀ ਦਾ ਤਾਪਮਾਨ ਦਿਨ ਦੇ ਵੇਲੇ ਪੰਜਾਬ ਦੇ ਮੈਦਾਨਾ ਨਾਲੋਂ ਵੀ 25 ਡਿਗਰੀ ਜ਼ਿਆਦਾ ਹੁੰਦਾ ਹੈ, ਪਰ ਰਾਤ ਵੇਲੇ ਇਥੇ ਪਾਣੀ ਜੰਮ ਜਾਂਦਾ ਹੈ। ਹਵਾ ਖੁਸ਼ਕ ਅਤੇ ਆਕਸੀਜਨ ਦਾ ਘਾਟਾ 10,000 ਫੁੱਟ ਦੀ ਉਚਾਈ ਉੱਤੇ ਮੈਦਾਨਾਂ ਵਿਚੋਂ ਜਾਣ ਵਾਲਿਆਂ ਸਭਨਾਂ ਨੂੰ ਮਹਿਸੂਸ ਹੁੰਦਾ ਹੈ।

ਸਰਦੀਆਂ ਦੇ ਦਿਨੀਂ ਲਦਾਖ ਵਿਚ ਤਾਪਮਾਨ ਦਿਨ ਵੇਲੇ ਭੀ ਮਾਈਨਸ 5 ਡਿਗਰੀ ਫਾਰਨਹੀਟ ਤਕ ਪਹੁੰਚ ਜਾਂਦਾ ਹੈ। ਅਰਥਾਤ ਪਾਣੀ ਜੰਮਣ ਤੋਂ 37 ਡਿਗਰੀ ਹੋਰ ਵੀ ਥੱਲੇ ਅਤੇ ਰਾਤ ਨੂੰ ਤਾਂ ਕੇਥਾ ਹੀ ਭਲੀ ਤਾਪਮਾਨ 15 ਡਿਗਰੀ ਮਾਈਨਸ ਤਕ ਪਹੁੰਚ ਜਾਂਦਾ ਹੈ। ਦਰਾਸ ਵਿਚ ਤਾਂ ਇਹੋ ਹੀ ਤਾਪਮਾਨ ਦਿਨ ਵੇਲੇ ਮਾਈਨਸ 15 ਡਿਗਰੀ ਅਤੇ ਰਾਤ ਵੇਲੇ ਮਾਈਨਸ 40 ਡਿਗਰੀ ਤਕ ਪਹੁੰਚ ਜਾਂਦਾ ਹੈ। ਦਰਾਸ ਦੁਨੀਆਂ ਵਿਚ ਦੂਸਰੇ ਨੰਬਰ ਉੱਤੇ ਠੰਢਾ ਅਸਥਾਨ ਹੈ। ਦੁਨੀਆਂ ਦਾ ਸਭ ਤੋਂ ਠੰਢਾ ਸਥਾਨ ਵਰਖ ਹੋ ਯਾਨਸਿਕ

(Verkhoyansik) ਸਾਇਬੇਰੀਆ ਵਿਚ ਹੈ ।

ਅਪਰੈਲ ਤੋਂ ਲੈ ਕੇ ਅਕਤੂਬਰ ਦੇ ਮੱਧ ਤਕ ਮੌਸਮ ਕਾਫ਼ੀ ਸੋਹਣਾ ਹੁੰਦਾ ਹੈ ਅਤੇ ਬਿਦੇਸ਼ੀ ਮੁਹਿੰਮਾਂ ਲਈ ਮੁਆਫ਼ਿਕ ਹੁੰਦਾ ਹੈ । ਜੁਲਾਈ ਦਾ ਮਹੀਨਾ ਭਰ ਗਰਮੀ ਦਾ ਹੁੰਦਾ ਹੈ ਇਨ੍ਹਾਂ ਮਹੀਨਿਆਂ ਵਿਚ ਆਵਾਜਾਈ ਦੇ ਸਭ ਰਸਤੇ ਬਾਲਤਿਸਤਾਨ, ਕਸ਼ਮੀਰ, ਹਿਮਾਚਲ ਪਰਦੇਸ਼ ਨਾਲ ਖੁਲ੍ਹ ਜਾਂਦੇ ਹਨ । ਪੱਛਮੀ ਤਿੱਬਤ ਤੇ ਸਿੰਕਿਆਂਗ ਨਾਲ ਰਸਤੇ ਸਾਰਾ ਸਾਲ ਖੁਲ੍ਹੇ ਰਹਿੰਦੇ ਹਨ ।

**ਪੱਛਮੀ ਤਿੱਬਤ ਦੀ ਆਬੋ-ਹਵਾ :** ਪੱਛਮੀ ਤਿੱਬਤ ਦੀ ਆਬੋ ਹਵਾ ਬੜੀ ਸਖ਼ਤ ਹੈ । ਗਰਮੀਆਂ ਭੀ ਬੜੀਆਂ ਸਖਤ ਪੈਂਦੀਆਂ ਹਨ । ਕਈ ਦਫ਼ਾ ਇਤਨੀ ਸਖ਼ਤ ਕਿ ਗੁੜ ਦੀਆਂ ਭੇਲੀਆਂ ਧੁੱਪੇ ਰਖੀਆਂ ਹੋਈਆਂ ਭੀ ਪਿਘਲ ਜਾਂਦੀਆਂ ਹਨ । ਭਾਵੇਂ ਹਵਾ ਵੀ ਕਿੰਨੀ ਸਖ਼ਤ ਵਗਦੀ ਹੋਵੇ ਪੱਛਮੀ ਤਿੱਬਤ ਦੀ ਗਰਮੀ ਦੇ ਦਿਨਾਂ ਦੀ ਧੁੱਪ ਬੜੀ ਸਖ਼ਤ ਹੁੰਦੀ ਹੈ । ਪੱਥਰਾਂ ਉੱਤੋਂ ਧੁੱਪ ਦੀ ਝਲਕ ਅੱਖਾਂ ਨੂੰ ਹਾਨੀ-ਕਾਰਕ ਹੁੰਦੀ ਹੈ । ਜੇਕਰ ਦਿਨ ਵੇਲੇ ਬੱਦਲ ਹੋ ਜਾਣ ਤਾਂ ਦਿਨ ਵੇਲੇ ਹੀ ਗਰਮੀਆਂ ਵਿਚ ਭੀ ਪਾਣੀ ਜੰਮ ਜਾਂਦਾ ਹੈ । ਸਰਦੀਆਂ ਵਿਚ ਹਵਾ ਇਥੇ ਬਹੁਤ ਸਖਤ ਅਤੇ ਤੇਜ਼ ਵਗਦੀ ਹੈ, ਇਥੋਂ ਤਕ ਕਿ ਤੰਬੂ ਲਗਾਉਣੇ ਭੀ ਮੁਸ਼ਕਿਲ ਹੋ ਜਾਂਦੇ ਹਨ । ਸਰਦੀਆਂ ਵਿਚ ਪਹਾੜਾਂ ਉੱਤੇ ਬਰਫ਼ ਬਹੁਤ ਸਖ਼ਤ ਪੈਂਦੀ ਹੈ, ਪਰ ਪੱਛਮੀ ਤਿੱਬਤ ਦੇ 14,000-16,000 ਫੁੱਟ ਚ ਮੈਦਾਨਾਂ ਵਿਚ ਲੋਹ ਦੀ ਤਰ੍ਹਾਂ ਬਹੁਤ ਘੱਟ ਬਰਫ਼ ਪੈਂਦੀ ਹੈ । ਇਸ ਲਈ ਆਵਾਜਾਈ ਦੇ ਸਿਲਸਿਲੇ ਸਾਰਾ ਸਾਲ ਖੁਲ੍ਹੇ ਰਹਿੰਦੇ ਹਨ । ਲੋਕ ਨਮਦੇ ਤੰਬੂ ਵਰਤਦੇ ਹਨ ਅਤੇ ਉਨ੍ਹਾਂ ਵਿਚ ਯਾਕ ਗਾਈ ਦਾ ਸੁੱਕਾ ਗੋਹਾ ਜਲਾ ਕੇ ਉਨ੍ਹਾਂ ਨੂੰ ਗਰਮ ਰਖਦੇ ਹਨ । ਇਥੇ ਦਰਖ਼ਤ ਤੇ ਝਾੜੀਆਂ ਬਿਲਕੁਲ ਹੀ ਨਹੀਂ ਹਨ । ਬਾਲਣ ਦੀ ਬਹੁਤ ਕਮੀ ਹੈ । ਆਮ ਤੌਰ ਤੇ ਆਬੋ ਹਵਾ ਬਿਲਕੁਲ ਲਦਾਖ ਵਰਗੀ ਹੈ ਪਰ ਹੈ ਉਸ ਤੋਂ ਭੀ ਸਖ਼ਤ ।

**ਆਵਾਜਾਈ ਦੇ ਸਾਧਨ :** ਲਦਾਖ ਅਤੇ ਪੱਛਮੀ ਤਿੱਬਤ ਉੱਚੇ ਉੱਚੇ ਪਹਾੜਾਂ ਨਾਲ ਘਿਰਿਆ ਹੋਇਆ ਹੋਣ ਕਰਕੇ ਇਸ ਨੂੰ ਬਾਹਰ ਦੇ ਦੇਸ਼ਾਂ ਵੱਲੋਂ ਸਾਰੇ ਹੀ ਰਸਤੇ ਉੱਚੇ ਉੱਚੇ ਪਹਾੜੀ ਦਰਿਆਵਾਂ ਦੇ ਰਾਹੀਂ ਜਾਂਦੇ ਹਨ, ਅਤੇ ਸਖ਼ਤ ਪਹਾੜੀ ਇਲਾਕੇ ਹੋਣ ਕਰਕੇ ਅੰਦਰੂਨੀ ਆਵਾਜਾਈ ਵੀ ਦਰਿਆਵਾਂ ਦੇ ਨਾਲ ਨਾਲ ਦੇ ਰਸਤਿਆਂ ਰਾਹੀਂ ਹੁੰਦੀ ਹੈ । ਇਸ ਇਲਾਕੇ ਦੀ ਆਵਾਜਾਈ ਸਮਝਣ ਲਈ ਹੇਠ ਲਿਖੀਆਂ ਗੱਲਾਂ ਉੱਤੇ ਧਿਆਨ ਦੇਣਾ ਪੈਂਦਾ ਹੈ ।

(ੳ) ਪਹਾੜਾਂ ਦੀਆਂ ਧਾਰਾਂ ਉਨ੍ਹਾਂ ਦੀ ਦਿਸ਼ਾ, ਦੱਰੇ, ਉਨ੍ਹਾਂ ਦੀ ਉਚਾਈ ਅਤੇ ਉਨ੍ਹਾਂ ਦਾ ਆਵਾਜਾਈ ਤੇ ਅਸਰ ।

(ਅ) ਦਰਿਆ ਉਨ੍ਹਾਂ ਦੀ ਦਿਸ਼ਾ, ਉਨ੍ਹਾਂ ਦੇ ਕੰਢੇ ਅਤੇ ਉਨ੍ਹਾਂ ਦਾ ਆਵਾਜਾਈ ਤੇ ਅਸਰ ।

(ੲ) ਆਵਾਜਾਈ ਵਿਚ ਤਕਲੀਫ਼ਾਂ ਅਤੇ ਖ਼ਤਰੇ ।

(ਸ) ਆਵਾਜਾਈ ਦੇ ਸਾਧਨ ।

**ਪਹਾੜਾਂ ਦਾ ਅਸਰ :** ਪਹਾੜਾਂ ਦੇ ਵਿਚ ਦੀ ਬਾਹਰਲੇ ਮੁਲਕਾਂ ਨਾਲ ਆਵਾਜਾਈ ਉੱਚੇ ਦਰਿਆਵਾਂ ਦੇ ਰਾਹੀਂ ਹੁੰਦੀ ਹੈ। ਇਨ੍ਹਾਂ ਦਰਿਆਵਾਂ ਵਿਚ ਖ਼ਾਸ ਮਸ਼ਹੂਰ ਦੱਰੇ ਬੋਲ ਕੋਲ, ਬੱਟਕੋਲ, ਰਾਜਧੀਆਨਗਨ, ਜੋਜ਼ੀਲਾ, ਬੁਰਜ਼ੀਲ, ਨਸਤਾਚੂਨ, ਕਰਾਕੁਰਮ, ਖਰਦੂੰਗਲਾ, ਡੀਗਰਲਾ, ਚਾਂਗਲਾ, ਬਾਗ ਲਾਚਾ ਲਾ, ਫੋਟੂਲਾ, ਚੋਰ ਬਾਟਲਾ, ਚਮ ਕਦਰ, ਸੰਦੂਰ, ਲੰਵਾਰਾਈ ਅਤੇ ਬਰੋ ਘੀਲ ਹਨ। ਇਹ ਦੱਰੇ ਸਰਦੀਆਂ ਦੇ ਕਾਰਨ 6-7 ਮਹੀਨੇ ਲਈ ਬਰਫ਼ ਨਾਲ ਬੰਦ ਹੋ ਜਾਂਦੇ ਹਨ। ਪਰ ਪਾਮੀਰ ਅਤੇ ਲਦਾਖ ਦੀ ਧਾਰ ਵਿਚ ਦੋ ਦੱਰੇ ਜਾਂ ਤਾਂ ਸਾਰਾ ਸਾਲ ਹੀ ਖੁਲ੍ਹੇ ਰਹਿੰਦੇ ਹਨ ਜਾਂ ਸਿਰਫ਼ ਥੋੜ੍ਹੇ ਸਮੇਂ ਲਈ ਬੰਦ ਹੁੰਦੇ ਹਨ ਜਿਵੇਂ ਕਿ ਡੀਗਰਲਾ, ਚਾਂਗਲ ਲੇਹ ਦੇ ਉੱਤਰ ਪੂਰਬ ਵੱਲ ਯਾਂਗੀ ਕਿਉਨ ਲੂਨ ਵਿਚ ਦੀ, ਅਤੇ ਪਮੀਰ ਦਾ ਕਿਲੱਕ ਦੱਰਾ। ਸਖ਼ਤ ਸਰਦੀਆਂ ਦੇ ਮੌਸਮ ਵਿਚ ਭੀ ਪੈਦਲ ਪਾਰਟੀਆ ਯਾਕਾ ਨਾਲ ਇਨ੍ਹਾਂ ਦਰਿਆਵਾਂ ਵਿਚ ਦੀ ਰਾਤ ਨੂੰ ਲੰਘ ਸਕਦੀਆਂ ਹਨ।

**ਦਰਿਆਵਾਂ ਦਾ ਅਸਰ :** ਪੱਛਮੀ ਤਿੱਬਤ ਤੇ ਲਦਾਖ ਦੇ ਸਾਰੇ ਆਵਾਜਾਈ ਦੇ ਰਸਤੇ ਦਰਿਆ ਸਿੰਧ ਦੇ ਨਾਲ ਇਵੇਂ ਜੋੜ ਖਾਂਦੇ ਹਨ ਜਿਵੇਂ ਕਿ ਰੀੜ ਦੀ ਹੱਡੀ ਨਾਲ ਪੱਸਲੀਆਂ। ਲਦਾਖ ਦੇ ਸਾਰੇ ਹੀ ਰਸਤੇ ਦਰਿਆ ਸਿੰਧ ਦੇ ਨਾਲ ਨਾਲ ਦੀ ਚਲਣ ਵਾਲੇ ਰਸਤੇ ਵਿਚ ਆ ਕੇ ਬਾਹਰੋਂ ਮਿਲਦੇ ਹਨ। ਆਮ ਤੌਰ ਤੇ ਦਰਿਆ ਦੇ ਨਾਲ ਨਾਲ ਰਸਤੇ ਆਸਾਨੀ ਨਾਲ ਹੀ ਬਣ ਜਾਂਦੇ ਹਨ; ਪਰ ਕਈ ਜਗ੍ਹਾ ਉੱਤੇ ਪਹਾੜਾਂ ਦੀਆਂ ਚਟਾਨਾਂ ਨੂੰ ਕੱਟ ਕੇ ਚਟਾਨਾਂ ਵਿਚ ਲੱਕੜ ਦੇ ਕਿੱਲੇ ਗੱਡ ਕੇ ਦਰਿਆਵਾਂ ਦੇ ਨਾਲ ਨਾਲ ਦੀ ਰਸਤੇ ਬਣਾਏ ਜਾਂਦੇ ਹਨ।

ਦਰਿਆਵਾਂ ਨੂੰ ਪਾਰ ਕਰਨ ਲਈ ਇਨ੍ਹਾਂ ਇਲਾਕਿਆਂ ਵਿਚ ਇਹ ਸਾਧਨ ਵਰਤੇ ਜਾਂਦੇ ਹਨ :—

ਜਿਥੇ ਦਰਿਆ ਚੌੜਾ ਅਤੇ ਬਹੁਤ ਸੁਸਤ ਵਗਦਾ ਹੋਵੇ ਲੋਕਲ ਬੇੜੀਆਂ ਨਾਲ ਦਰਿਆ ਪਾਰ ਕੀਤੇ ਜਾਂਦੇ ਹਨ। ਇਹ ਬੇੜੀਆਂ ਲੱਕੜ ਦੀਆਂ ਜਾਂ ਖੱਲ ਦੀਆਂ ਬਣਾਈਆਂ ਜਾਂਦੀਆਂ ਹਨ। ਬਾਲਤਿਸਤਾਨ, ਗਿਲਗਿਤ ਤੇ ਚਿਤਰਕਾਲ ਵਿਚ ਇਕੱਲੇ ਦੁਕੱਲੇ ਲੋਕ ਖੱਲਾ ਦੀਆਂ ਮਸ਼ਕਾਂ ਨਾਲ ਵੀ ਦਰਿਆ ਪਾਰ ਕਰਦੇ ਹਨ।

**ਰੱਸੇ ਦੇ ਝੂਲਣੇ ਪੁਲ :** ਸਥਾਨਕ ਦਰਖਤਾਂ ਦੀਆਂ ਛਿੱਲਾਂ ਨਾਲ ਰੱਸੇ ਬੰਨ੍ਹ ਕੇ ਦਰਿਆਵਾਂ ਉੱਤੋਂ ਦੀ ਪਾਰ ਕੀਤੇ ਜਾਂਦੇ ਹਨ। ਫਿਰ ਰੱਸਿਆਂ ਦੀਆਂ ਪਿੜੀਆਂ ਗੁੰਦਕੇ ਲੱਕੜੀਆਂ ਫਸਾ ਕੇ ਆਦਮੀ ਦੇ ਲੰਘਣ ਵਾਸਤੇ ਡੂੰਘੇ ਅਤੇ ਤੇਜ਼ ਰਫ਼ਤਾਰ ਦਰਿਆਵਾਂ ਉੱਤੇ ਲੋਕ ਝੂਲਣੇ ਪੁਲ ਬਣਾ ਲੈਂਦੇ ਹਨ। ਜਾਂ ਲੋਕ ਇਹੋ ਜਿਹੇ ਰੱਸਿਆਂ ਨਾਲ ਲੱਕੜੀ ਦੇ ਖੰਭੇ ਬੰਨ੍ਹ ਕੇ ਪੁਲੀ ਲਗਾ ਕੇ ਇਕੱਲਾ ਆਦਮੀ ਪਾਰ ਕਰਦੇ ਹਨ।

**ਪਕੇ ਪੁਲ ਕੇਂਟੀਲੀਵਰ (Cantilever) :** ਇਥੋ ਦੇ ਲੋਕ ਲੱਕੜੀ ਅਤੇ ਪੱਥਰਾਂ ਦੇ ਪੁਲ ਬੜੀ ਹੁਸ਼ਿਆਰੀ ਨਾਲ ਬਣਾਉਂਦੇ ਹਨ। ਇਹ ਇਕ ਇੰਜੀਨੀਅਰਿੰਗ ਅਚੰਭਾ ਹੁੰਦੇ ਹਨ। ਇਨ੍ਹਾਂ ਨੂੰ ਕੇਂਟੀਲੀਵਰ ਪੁਲ ਆਖਦੇ ਹਨ। ਇਨ੍ਹਾਂ ਉੱਤੋਂ ਦੀ ਲੱਦੀਆਂ ਹੋਈਆਂ ਖੱਚਰਾਂ ਲੰਘਦੀਆਂ ਹਨ। ਪੁਰਾਣੇ ਜ਼ਮਾਨੇ ਵਿਚ ਇਨ੍ਹਾਂ ਪੁਲਾਂ ਦਾ ਬੜਾ ਰਵਾਜ ਸੀ। ਕਰਤਾ ਨੇ ਲੋਕਾਂ ਦੇ ਸਥਾਨਿਕ ਬਣਾਏ ਹੋਏ ਪੁਲ ਜਿਹੜੇ ਕਿ 200 ਫੁੱਟ ਤਕ ਲੰਬੇ ਹੁੰਦੇ

ਹਨ, ਦੇਖੇ ਹਨ। ਇਹ ਭੀ ਲਦਾਖ ਦੇ ਅਨਪੜ੍ਹ ਲੋਕਾਂ ਦਾ ਇਕ ਹੁਨਰ ਹੈ। ਇਸ ਕਿਸਮ ਦੇ ਪੁਲ ਇੰਜੀਨੀਅਰਾਂ ਲਈ ਭੀ ਇਕ ਹੈਰਾਨ ਕਰਨ ਵਾਲੀ ਸਥਾਨਿਕ ਕਾਢ ਹੈ।

**ਬਰਫ਼ ਦੇ ਪੁਲ :** ਸਰਦੀਆਂ ਵਿਚ ਦਰਿਆਵਾਂ ਦੇ ਪਾਣ ਜੰਮ ਜਾਂਦੇ ਹਨ। ਜਿਥੇ ਬਰਫ਼ ਦੀ ਤਹਿ ਡੂੰਘੀ ਹੋਵੇ ਉਥੋਂ ਦੀ ਗੱਡੀਆਂ ਅਤੇ ਜਾਨਵਰ ਲੱਦੇ ਲਦਾਏ ਲੰਘ ਸਕਦੇ ਹਨ। ਜਨਵਰੀ ਵਿਚ ਤਾਂ ਪੈਂਗਾਂਗ ਝੀਲ ਭੀ ਜੰਮ ਜਾਂਦੀ ਹੈ। ਇਸ ਉੱਤੋਂ ਦੀ ਕਰਤਾ ਨੇ ਬੜੀ ਆਸਾਨੀ ਨਾਲ ਖ਼ੁਦ ਜੀਪ ਚਲਾਈ ਹੈ। ਕਈ ਦਫ਼ਾ ਸਾਰੇ ਦਾ ਸਾਰਾ ਦਰਿਆ ਦਾ ਪਾਣ ਨਹੀਂ ਜਮਦਾ ਤਾਂ ਦੋਵੇਂ ਕਿਨਾਰੇ ਦਰਖਤਾਂ ਦੇ ਸ਼ਹਿਤੀਰਾਂ ਨਾਲ ਮਿਲਾ ਦਿੱਤੇ ਜਾਂਦੇ ਹਨ। ਬਰਫ਼ ਦੇ ਰੁੜ੍ਹਦੇ ਤੋਦੇ ਇਨ੍ਹਾਂ ਨਾਲ ਰੁਕ ਜਾਂਦੇ ਹਨ ਤੇ ਇਕੱਠੇ ਹੋ ਕੇ ਪੁਲ ਬਣਾ ਲੈਂਦੇ ਹਨ। ਇਨ੍ਹਾਂ ਉੱਤੋਂ ਦੀ ਗੱਡੀਆਂ ਅਤੇ ਖੱਚਰਾਂ ਆਦਿ ਲੰਘ ਸਕਦੀਆਂ ਹਨ।

**ਆਵਾਜਾਈ ਦੇ ਖ਼ਤਰੇ :** ਆਵਾਜਾਈ ਦੀਆ ਤਕਲੀਫ਼ਾਂ ਅਤੇ ਖ਼ਤਰੇ ਨਿਮਨ ਲਿਖੇ ਜਾਂਦੇ ਹਨ :

(ੳ) **ਖ਼ੁਰਾਕ ਦੀ ਕਮੀ :** ਫਸਲਾਂ ਇਸ ਇਲਾਕੇ ਲਈ ਹੀ ਬੜੀ ਮੁਸ਼ਕਿਲ ਨਾਲ ਸਥਾਨਕ ਲੋਕਾਂ ਦੇ ਲਈ ਕਾਫ਼ੀ ਹੁੰਦੀਆ ਹਨ। ਬਾਹਰੋਂ ਆਵਣ ਵਾਲੀਆਂ ਜ਼ਿਆਦਾ ਤਦਾਦ ਵਿਚ ਫੌਜਾਂ ਲਈ ਖ਼ੁਰਾਕ ਹਾਸਲ ਕਰਨ ਲਈ ਸਥਾਨਕ ਲੋਕਾਂ ਨੂੰ ਭੁੱਖੇ ਮਾਰਨ ਤੋਂ ਬਿਨਾ ਹੋਰ ਕੋਈ ਪ੍ਰਬੰਧ ਨਹੀਂ ਹੋ ਸਕਦੇ। ਇਸ ਲਈ ਹਮਲਾਆਵਰ ਆਪਣੇ ਨਾਲ ਸਭ ਰਾਸ਼ਨ ਦਾ ਬੰਦੋਬਸਤ ਕਰਕੇ ਹੀ ਹਮਲਾ ਕਰ ਸਕਦਾ ਹੈ। ਫਿਰ ਰਾਸ਼ਨ ਦੇ ਇਕ ਸਥਾਨ ਤੋਂ ਦੂਜੇ ਸਥਾਨ ਲਿਜਾਣ ਦੇ ਸਾਧਨ ਭੀ ਬੜੇ ਮੁਸ਼ਕਿਲ ਹਨ।

(ਅ) **ਰਸਤਿਆਂ ਦਾ ਬਰਫ਼ ਵਿਚ ਗੁੰਮ ਹੋ ਜਾਣਾ :** ਬਰਫ਼ ਪੈਣ ਨਾਲ ਰਸਤੇ ਗੁੰਮ ਹੋ ਜਾਂਦੇ ਹਨ। ਪਹਾੜਾਂ ਦੇ ਦਰਿਆਂ ਦੀਆਂ ਵਾਦੀਆਂ ਦੀਆਂ ਸ਼ਕਲਾਂ ਹੀ ਬਦਲ ਜਾਂਦੀਆਂ ਹਨ। ਵਾਦੀਆਂ ਉੱਤੇ ਓਪਰੀ ਬਰਫ਼ ਭੀ ਭੁਲੇਖਾ ਪਾ ਦਿੰਦੀ ਹੈ। ਕਈ ਪੈਦਲ ਚਲਣ ਵਾਲੇ ਆਦਮੀ ਅਤੇ ਜਾਨਵਰ ਇਹੋ ਜਿਹੇ ਥਾਈਂ ਬਰਫ਼ ਵਿਚ ਗਰਕ ਹੋ ਜਾਂਦੇ ਹਨ। ਡੂੰਘੀ ਬਰਫ਼ ਵਿਚ ਦੀ ਚਲਣਾ ਮੁਸ਼ਕਿਲ ਹੋ ਜਾਂਦਾ ਹੈ ਅਤੇ ਕਾਫ਼ੀ ਵਕਤ ਲੈਂਦਾ ਹੈ। ਸਥਾਨਕ ਲੋਕਾਂ ਦੀ ਸਹਾਇਤਾ ਤੋਂ ਬਗੈਰ ਸਰਦੀਆਂ ਵਿਚ ਇਨ੍ਹਾਂ ਰਸਤਿਆ ਉੱਤੇ ਚਲਣਾ ਭੀ ਖਤਰਨਾਕ ਹੁੰਦਾ ਹੈ।

(ੲ) **ਬਰਫ਼ਾਨੀ ਪਹਾੜਾਂ (Avalanches) ਦਾ ਡਿੱਗਣਾ :** ਪਹਾੜਾਂ ਦੇ ਉੱਤੋਂ ਬਰਫ਼ ਦੀਆਂ ਢਿਗਾਂ ਗਰਮੀ ਨਾਲ ਡਿੱਗ ਪੈਂਦੀਆਂ ਹਨ ਅਤੇ ਰਾਹ ਉੱਤੇ ਚੱਲਣ ਵਾਲਿਆਂ ਨੂੰ ਥੱਲੇ ਦੱਬ ਲੈਂਦੀਆਂ ਹਨ। ਕਈ ਵਾਰੀ ਲੱਖਾਂ ਮਣ ਬਰਫ਼ ਉੱਤੇ ਆ ਪੈਂਦੀ ਹੈ ਅਤੇ ਇਨਸਾਨ ਅਤੇ ਜਾਨਵਰ ਥੱਲੇ ਦੱਬੇ ਜਾਂਦੇ ਹਨ। ਇਸ ਲਈ ਪਹਾੜੀ ਰਸਤਿਆਂ ਨੂੰ ਸਿਰਫ਼ ਰਾਤ ਵੇਲੇ ਹੀ ਲੰਘਣਾ ਪੈਂਦਾ ਹੈ ਜਦੋਂ ਕਿ ਬਰਫ਼ ਦੇ ਤੋਦੇ ਨਹੀਂ ਡਿੱਗਦੇ।

(ਸ) **ਪਹਾੜਾਂ ਤੋਂ ਪੱਥਰਾਂ ਦਾ ਡਿੱਗਣਾ :** ਬਰਫ਼ ਨਾਲ ਗਿੱਲੇ ਹੋਏ ਹੋਏ ਅਤੇ ਸਖ਼ਤ ਸਰਦੀ ਅਤੇ ਗਰਮੀ ਦੇ ਅਸਰ ਨਾਲ ਕਈ ਵਾਰੀ ਪਹਾੜਾਂ ਦੀਆਂ ਚਟਾਨਾਂ ਟੁੱਟ ਕੇ

ਜਾਂ ਆਪਣੇ ਠਿਕਾਣੇ ਤੋਂ ਉਖੜ ਕੇ ਥੱਲੇ ਢਹਿਣੀਆਂ ਸ਼ੁਰੂ ਹੋ ਜਾਂਦੀਆਂ ਹਨ ਅਤੇ ਰਾਤ ਨੂੰ ਚੱਲਣ ਵਾਲਿਆਂ ਵਾਸਤੇ ਬਹੁਤ ਖ਼ਤਰਨਾਕ ਸਾਬਤ ਹੁੰਦੀਆਂ ਹਨ।

(ਹ) **ਸਖ਼ਤ ਸਰਦੀ ਦੇ ਅਸਰ :** ਸਰਦੀ ਦੇ ਆਮ ਅਸਰ ਇਹ ਵੇਖੇ ਜਾਂਦੇ ਹਨ :

(ੳ) ਉਹ ਲੋਕ ਜੋ ਪੂਰੇ ਤੌਰ ਤੇ ਗਰਮ ਕੱਪੜੇ ਪਾਈ ਰਖਦੇ ਹਨ ਉਨ੍ਹਾਂ ਦੇ ਜਿਸਮ ਦਾ ਤਾਪਮਾਨ ਉੱਚਾ ਰਹਿੰਦਾ ਹੈ। ਸਖ਼ਤ ਕੰਮ ਕਰਨ ਨਾਲ ਉਨ੍ਹਾਂ ਨੂੰ ਪਸੀਨਾ ਆ ਜਾਂਦਾ ਹੈ, ਅਤੇ ਫਿਰ ਆਰਾਮ ਕਰਨ ਨਾਲ ਠੰਢ ਲੱਗ ਜਾਂਦੀ ਹੈ, ਜਿਸ ਨਾਲ ਖੰਘ, ਤਾਪ, ਨਮੂਨੀਆਂ, ਇਨਫਲੂਜ਼ਾ (Influenza) ਆਦਿ ਬੀਮਾਰੀਆਂ ਲੱਗ ਜਾਂਦੀਆਂ ਹਨ।

(ਅ) ਜਦ ਤਾਪਮਾਨ ਜ਼ੀਰੋ ਤੋਂ ਘੱਟ ਜਾਂਦਾ ਹੈ ਤਦ ਗਰਮ ਤੋਂ ਗਰਮ ਕੱਪੜੇ ਵੀ ਠੰਢ ਰੋਕਣ ਲਈ ਅਸਫ਼ਲ ਹੋ ਜਾਂਦੇ ਹਨ। ਤਜਰਬਾ ਦੱਸਦਾ ਹੈ ਕਿ ਬਿਜਲੀ ਨਾਲ ਗਰਮ ਕੀਤੇ ਹੋਏ ਕੱਪੜੇ ਵੀ ਠੀਕ ਤਰ੍ਹਾਂ ਠੰਢਕ ਨਹੀਂ ਰੋਕ ਸਕਦੇ। ਕਿਸੇ ਆਦਮੀ ਨੂੰ ਭੀ ਮਾਈਨਸ 20 ਡਿਗਰੀ ਫਾਰਨਹਾਈਟ ਦੇ ਤਾਪਮਾਨ ਵਿਚ ਰਖਣ ਨਾਲ ਉਸ ਦੇ ਦਿਮਾਗ਼ ਅਤੇ ਦਿਲ ਉੱਤੇ ਬੁਰਾ ਅਸਰ ਪੈਣਾ ਸ਼ੁਰੂ ਹੋ ਜਾਂਦਾ ਹੈ। ਮਾਈਨਸ 30 ਡਿਗਰੀ ਉੱਤੇ ਇਨਸਾਨ ਆਪਣਾ ਹੌਸਲਾ ਹੀ ਛੱਡ ਜਾਂਦਾ ਹੈ, ਅਤੇ ਫਿਰ ਮਾਈਨਸ 40 ਡਿਗਰੀ ਉੱਤੇ ਇਨਸਾਨ ਡੋਰ ਭੌਰਾ ਹੋ ਜਾਂਦਾ ਹੈ ਅਤੇ ਅੰਤ ਵਿਚ ਇਹ ਸਰਦੀ ਹੀ ਉਸ ਦੀ ਮੌਤ ਦਾ ਕਾਰਨ ਬਣ ਜਾਂਦੀ ਹੈ।

(ੲ) ਅਤਿਅੰਤ ਦੀ ਸਰਦੀ ਵਿਚ ਪਹਿਲੋਂ ਤਾਂ ਕਾਂਬਾ ਛਿੜਦਾ ਹੈ ਫਿਰ ਖ਼ੂਨ ਦੇ ਛੋਟੇ ਛੋਟੇ ਜ਼ਖੀਰੇ (Cell) ਸੁਕੜਨ ਲੱਗ ਪੈਂਦੇ ਹਨ। ਫਿਰ ਇਨਸਾਨ ਕੁਕੜੀ ਵਾਂਗੂ ਇਕੱਠਾ ਹੁੰਦਾ ਜਾਂਦਾ ਤਾਂ ਕਿ ਗਰਮ ਰਹਿ ਸਕੇ। ਫਿਰ ਉਸ ਦੇ ਦਿਮਾਗ਼ ਅਤੇ ਨਰਵਸ ਸਿਸਟਮ ਉੱਤੇ ਅਸਰ ਪੈਣ ਲੱਗ ਪੈਂਦਾ ਹੈ ਅਤੇ ਇਹ ਜਿਸਮ ਦੇ ਅੰਗ ਜ਼ਿੰਦਗੀ ਦਾ ਘੋਲ ਛੱਡ ਬੈਠਦੇ ਹਨ। ਆਖ਼ਿਰ ਨੂੰ ਖ਼ੂਨ ਦੇ ਜ਼ਖੀਰੇ ਫੈਲਣੇ ਸ਼ੁਰੂ ਹੋ ਜਾਂਦੇ ਹਨ ਅਤੇ ਅਰਾਮ ਮਹਿਸੂਸ ਕਰਨ ਲੱਗ ਪੈਂਦੇ ਹਨ। ਇਨਸਾਨ ਦਾ ਬਦੋ ਬਦੀ ਸੌਣ ਨੂੰ ਜੀ ਕਰਦਾ ਹੈ ਅਤੇ ਉਹ ਨੀਂਦ ਦੇ ਜ਼ੋਰ ਨਾਲ ਬੇਹੋਸ਼ ਹੋ ਜਾਂਦਾ ਹੈ ਅਤੇ ਫਿਰ ਮੌਤ ਹੋ ਜਾਂਦੀ ਹੈ।

(ਸ) ਜ਼ੀਰੋ ਡਿਗਰੀ ਫਾਰਨਹੀਟ ਜਾਂ ਇਸ ਤੋਂ ਘੱਟ ਤਾਪਮਾਨ ਵਿਚ ਬਰਫ਼ ਉੱਤੇ ਚਲਦਿਆਂ ਇਨਸਾਨ ਥਕਾਵਟ ਜਿਹੀ ਮਹਿਸੂਸ ਕਰਦਾ ਹੈ ਤੇ ਉਸ ਦਾ ਬੈਠ ਕੇ ਆਰਾਮ ਕਰਨ ਨੂੰ ਜੀ ਕਰਦਾ ਹੈ। ਜੇ ਕਰ ਕੋਈ ਬੰਦਾ ਆਰਾਮ ਕਰਨ ਬੈਠ ਗਿਆ ਤਾਂ ਫਿਰ ਉਹ ਉਥੇ ਹੀ ਠੰਢ ਨਾਲ ਮਰ ਜਾਂਦਾ ਹੈ। ਇਹ ਹੈਰਾਨੀ ਦੀ ਗੱਲ ਹੈ ਕਿ ਉੱਪਰਲੀਆਂ ਗੱਲਾਂ ਦੇ ਬਾਵਜੂਦ ਤਿੱਬਤੀਆਂ ਅਤੇ ਲਦਾਖੀਆਂ ਉੱਤੇ ਇਨ੍ਹਾਂ ਉੱਪਰਲੀਆਂ ਤਕਲੀਫ਼ਾਂ ਅਤੇ ਅਤਿਅੰਤ ਸਰਦੀ ਦਾ ਘੱਟ ਹੀ ਅਸਰ ਹੁੰਦਾ ਹੈ, ਪਰ ਵਿਦੇਸ਼ੀਆਂ ਉੱਤੇ ਬਹੁਤ ਜ਼ਿਆਦਾ ਅਸਰ ਪੈਂਦਾ ਹੈ।

**ਅਤਿਅੰਤ ਸ਼ਰਦੀ ਦੇ ਸਥਾਨਕ ਅਸਰ :** ਅਤਿਅੰਤ ਸਰਦੀ ਦੇ ਸਥਾਨਕ ਅਸਰ ਹਰ ਇਨਸਾਨ ਦੇ ਉੱਤੇ ਦੋ ਕਿਸਮ ਦੇ ਹੁੰਦੇ ਹਨ। ਇਕ ਤਾਂ ਅੰਗਾਂ ਵਿਚ ਸੋਜ ਅਤੇ ਸਖ਼ਤ ਦਰਦ ਦੂਸਰਾ ਅੰਗ ਦਾ ਗਲ ਸੜ ਕੇ ਨਕਾਰਾ ਹੋ ਜਾਣਾ। ਉਹ ਲੋਕ ਜਿਹੜੇ ਇਹੋ ਜਿਹੀ ਅਤਿਅੰਤ ਸਰਦੀ ਵਿਚ ਨਹੀਂ ਰਹਿੰਦੇ ਅਤੇ ਪਹਿਲੀ ਵਾਰੀ ਉਥੇ ਜਾਂਦੇ ਹਨ ਉਨ੍ਹਾਂ ਉੱਤੇ ਇਸ ਕਿਸਮ ਦੀ ਬੀਮਾਰੀ ਦਾ ਬਹੁਤ ਜ਼ਿਆਦਾ ਅਸਰ ਹੁੰਦਾ ਹੈ।

(ੳ) **ਸੋਜ ਅਤੇ ਦਰਦਾਂ :** ਬਹੁਤ ਸਾਰੇ ਲੋਕਾਂ ਦੇ ਹੱਥਾਂ ਪੈਰਾਂ ਉੱਤੇ ਸਖ਼ਤ ਸਰਦੀ ਵਿਚ ਸਖ਼ਤ ਸਰਦੀ ਦੇ ਕਾਰਨ ਸੋਜ ਹੋ ਜਾਂਦੀ ਹੈ ਅਤੇ ਫਿਰ ਦਰਦਾਂ ਸ਼ੁਰੂ ਹੋ ਜਾਂਦੀਆਂ ਹਨ ਅਤੇ ਪੈਰਾਂ ਦਾ ਰੰਗ ਭੀ ਨੀਲਾ ਤੇ ਕਾਲਾ ਹੋ ਜਾਂਦਾ ਹੈ। ਇਹ ਬੀਮਾਰੀ ਆਮ ਤੌਰ ਉੱਤੇ ਲੂਣ ਵਾਲੇ ਗਰਮ ਪਾਣੀ ਦੀ ਟਕੋਰ ਕਰਨ ਨਾਲ ਹੀ ਕਾਬੂ ਵਿਚ ਆ ਜਾਂਦੀ ਹੈ ਜਾਂ ਸ਼ਲਗਮ ਦੇ ਉਬਲੇ ਹੋਏ ਪਾਣੀ ਨਾਲ ਟਕੋਰ ਵੀ ਲਾਭਦਾਇਕ ਸਿੱਧ ਹੁੰਦੀ ਹੈ।

(ਅ) **ਅੰਗਾਂ ਦਾ ਗਲ ਸੜ ਜਾਣਾ :** ਅਤਿਅੰਤ ਸਰਦੀ ਨਾਲ ਇਨਸਾਨਾਂ ਦੇ ਹੱਥ, ਪੈਰ, ਨੱਕ ਆਦਿ ਅੰਗ ਸੜ ਜਾਂਦੇ ਹਨ। ਜੇਕਰ ਇਨਸਾਨ ਦੇ ਨੰਗੇ ਹੱਥ ਅਤਿਅੰਤ ਸਰਦੀ ਵਿਚ ਕਿਸੇ ਧਾਤ ਨੂੰ ਲੱਗ ਜਾਣ, ਉਨ੍ਹਾਂ ਉੱਤੋਂ ਖੱਲ ਉਥੇ ਹੀ ਉਤਰ ਜਾਂਦੀ ਹੈ ਅਤੇ ਉਹ ਵੀ ਗਲ ਸੜ ਜਾਂਦੇ ਹਨ। ਜਿਸ ਦੇ ਨੰਗੇ ਹਿੱਸੇ ਜਿਹੜੇ ਕਿ ਅਤਿਅੰਤ ਸਰਦੀ ਵਿਚ ਢੱਕੇ ਨਹੀਂ ਜਾ ਸਕਦੇ ਉਨ੍ਹਾਂ ਉੱਤੇ ਅਸਰ ਬਹੁਤ ਜਲਦੀ ਹੀ ਹੋ ਜਾਂਦਾ ਹੈ ਅਤੇ ਉਹ ਅੰਗ ਪਹਿਲਾਂ ਚਿੱਟੇ ਫਿਰ ਨੀਲੀ ਭਾ ਮਾਰਨ ਲੱਗ ਪੈਂਦੇ ਹਨ ਅਤੇ ਅੰਤ ਨੂੰ ਬਿਲਕੁਲ ਖ਼ੂਨ ਦੇ ਦੌਰੇ ਬੰਦ ਹੋ ਜਾਣ ਨਾਲ ਲੱਕੜੀ ਦੀ ਤਰ੍ਹਾਂ ਹੀ ਸਖ਼ਤ ਹੋ ਜਾਂਦੇ ਹਨ ਅਤੇ ਉਨ੍ਹਾਂ ਵਿਚ ਜਾਨ ਨਹੀਂ ਰਹਿੰਦੀ। ਜੇਕਰ ਇਸ ਸਥਿਤੀ ਦਾ ਫੌਰੀ ਇਲਾਜ ਨਾ ਕੀਤਾ ਜਾਵੇ, ਤਾਂ ਇਨਸਾਨ ਦੇ ਜਿਸਮ ਦੇ ਇਨ੍ਹਾਂ ਅੰਗਾਂ ਵਿਚ ਖ਼ੂਨ ਦਾ ਦੌਰਾ ਰੁਕਣ ਨਾਲ ਇਨ੍ਹਾਂ ਨੂੰ ਕੱਟਣ ਦੀ ਜ਼ਰੂਰਤ ਹੋ ਜਾਂਦੀ ਹੈ।

**ਬਰਫ਼ ਨਾਲ ਅੰਨ੍ਹੇ ਹੋ ਜਾਣਾ :** ਸੂਰਜ ਦੀਆਂ ਅਲਟਰਾ ਵਾਇਲਟ ਕਿਰਨਾਂ ਜਿਹੜੀਆਂ ਕਿ ਬਰਫ਼ ਨਾਲ ਟਕਰਾ ਕੇ ਉਤਾਂਹ ਨੂੰ ਉਠਦੀਆਂ ਹਨ ਉਹ ਨੰਗੀਆਂ ਅੱਖਾਂ ਦੀ ਰੋਸ਼ਨੀ ਲਈ ਬੜੀਆਂ ਹੀ ਖ਼ਤਰਨਾਕ ਸਾਬਤ ਹੁੰਦੀਆਂ ਹਨ। ਪਹਿਲੋਂ ਅੱਖਾਂ ਲਾਲ ਹੋ ਜਾਂਦੀਆਂ ਹਨ ਫਿਰ ਸੁਜ ਜਾਂਦੀਆਂ ਹਨ ਅਤੇ ਅੰਤ ਨੂੰ ਇਨਸਾਨ ਅੰਨ੍ਹਾ ਹੋ ਜਾਂਦਾ ਹੈ। ਰੰਗਦਾਰ ਐਨਕਾਂ ਪਹਿਨਣ ਨਾਲ ਅੱਖਾਂ ਦਾ ਬਚਾਅ ਹੋ ਜਾਂਦਾ ਹੈ।

**ਹਵਾ ਵਿਚ ਆਕਸੀਜਨ ਦੀ ਘਾਟ** (Annoxia) : 10,000 ਫੁੱਟ ਤੋਂ ਉੱਤੇ ਆਕਸੀਜਨ ਦੀ ਹਵਾ ਵਿਚ ਘਾਟ ਦੇ ਕਾਰਨ ਸਾਹ ਖਿੱਚ ਦੀ ਬੀਮਾਰੀ (Annoxia) ਦਾ ਅਸਰ ਹੋ ਜਾਂਦਾ ਹੈ। ਇਹ ਬੀਮਾਰੀ ਉਨ੍ਹਾਂ ਇਨਸਾਨਾਂ ਤੇ ਜ਼ਿਆਦਾ ਅਸਰ ਪਾਉਂਦੀ ਹੈ ਜੋ ਕਿ ਪਹਿਲੀ ਵੇਰ ਹੀ ਅਚਾਨਕ ਇਤਨੀ ਉਚਾਈ ਤੇ ਪਹੁੰਚ ਜਾਣ। ਆਕਸੀਜਨ ਦੀ ਘਾਟ ਇਨਸਾਨ ਵਿਚ ਥਕਾਵਟ ਪੈਦਾ ਕਰਦੀ ਹੈ। ਪਹਿਲੋਂ ਪਹਿਲੋਂ ਨੀਂਦ ਨਹੀਂ ਆਉਂਦੀ। ਫਿਰ ਇਨਸਾਨ ਡਰਾਉਣੇ ਅਤੇ ਭਿਆਨਕ ਸੁਫਨੇ ਦੇਖਣ ਲੱਗ ਪੈਂਦਾ ਹੈ ਅਤੇ ਕਈ ਹਾਲਤਾਂ ਵਿਚ ਤਾਂ ਮੌਤ ਵੀ ਹੋ ਜਾਂਦੀ ਹੈ। ਹਰ ਇਕ ਦੀ ਸੋਚ ਸ਼ਕਤੀ ਉੱਤੇ ਤਾਂ ਹਰ ਹਾਲਤ ਵਿਚ ਅਸਰ ਹੋ ਜਾਂਦਾ ਹੈ। 10,000 ਫੁੱਟ ਤੋਂ ਉੱਚੇ ਉੱਡਣ ਲਈ ਹਰ ਹਵਾਈ ਜਹਾਜ਼ ਦੇ ਪਾਇਲਟਾਂ ਨੂੰ ਤਾਂ ਆਕਸੀਜਨ ਹੁਕਮ ਨਾਲ ਲੈਣੀ ਪੈਂਦੀ ਹੈ। ਸਾਹ ਖਿੱਚ ਦੀ ਬੀਮਾਰੀ ਦਾ ਅਸਰ ਨਵੇਂ ਆਦਮੀ ਅਤੇ ਜਾਨਵਰ ਉੱਤੇ ਤਾਂ ਬਹੁਤ ਹੀ ਜਲਦੀ ਹੋ ਜਾਂਦਾ ਹੈ। ਸਥਾਨਕ ਲੋਕਾਂ ਉੱਤੇ ਇਸ ਬੀਮਾਰੀ ਦਾ ਕੋਈ ਅਸਰ ਨਹੀਂ ਹੁੰਦਾ। ਬਾਹਰੋਂ ਆਉਣ ਵਾਲੇ ਲੋਕਾਂ ਨੂੰ ਕੋਈ ਐਸੀ ਜਗ੍ਹਾ ਵਿਚ ਲਿਜਾ ਕੇ ਰਖਣ ਦੀ ਟਰੇਨਿੰਗ ਦੇਣੀ ਜ਼ਰੂਰੀ ਹੈ ਤਾਂ ਕਿ ਉਨ੍ਹਾਂ ਦੇ ਜਿਸਮ, ਦਿਲ ਅਤੇ ਦਿਮਾਗ਼ ਇਨ੍ਹਾਂ ਹਾਲਤਾਂ ਦਾ

ਮੁਕਾਬਲਾ ਕਰਨ ਯੋਗ ਹੋ ਜਾਣ ।

**ਸੂਰਜ ਦੀ ਧੁੱਪ :** ਬਰਫ਼ ਨਾਲ ਟਕਰਾ ਕੇ ਸੂਰਜ ਦੀਆਂ ਅਲਟਰਾ ਵਾਇਲਟ ਕਿਰਨਾਂ ਬਹੁਤ ਸਖ਼ਤ ਗਰਮੀ ਪੈਦਾ ਕਰਦੀਆਂ ਹਨ । ਇਹ ਕਿਰਨਾਂ ਅੱਖਾਂ ਤੇ ਬੁਰਾ ਅਸਰ ਕਰਨ ਤੋਂ ਇਲਾਵਾ ਜਿਸਮ ਦੀ ਖੱਲ ਨੂੰ ਭੀ ਸਾੜ ਕੇ ਰਖ ਦਿੰਦੀਆਂ ਹਨ । ਅਤਿਅੰਤ ਸਰਦੀ ਦੇ ਮੌਸਮ ਵਿਚ ਭੀ ਬਰਫ਼ ਉੱਤੇ ਧੁੱਪ ਨਾਲ ਤਾਪਮਾਨ ਪੰਜਾਬ ਦੇ ਮੈਦਾਨਾਂ ਦੀ ਗਰਮੀ ਨਾਲੋਂ ਭੀ ਟੱਪ ਜਾਂਦਾ ਹੈ ।

**ਆਵਾਜਾਈ ਦੇ ਸਾਧਨ :** ਸੰਨ 1947 ਤੋਂ ਪਹਿਲਾਂ ਹਿਮਾਲੀਆ ਦੇ ਉੱਤਰੀ ਖਿੱਤਿਆਂ ਵਿਚ ਕੋਈ ਸੜਕ ਨਹੀਂ ਸੀ ਅਤੇ ਨਾ ਹੀ ਉਥੇ ਕੋਈ ਮੋਟਰ ਗੱਡੀ ਚਲਦੀ ਸੀ । ਨਾ ਇਥੇ ਕੋਈ ਹਵਾਈ ਅੱਡੇ ਹੀ ਸਨ ਜਿਥੇ ਕਿ ਹਵਾਈ ਜਹਾਜ਼ ਉਤਰ ਸਕਦੇ ਸਨ । ਹੁਣ ਤਾਂ ਇਸ ਇਲਾਕੇ ਵਿਚ ਸੜਕਾਂ ਦਾ ਜਾਲ ਹੀ ਵਿਛ ਗਿਆ ਹੈ ਅਤੇ ਕਈ ਜਗ੍ਹਾ ਹਵਾਈ ਅੱਡੇ ਬਣ ਗਏ ਹਨ । ਸਵਾਰੀਆਂ ਲਈ ਬਸਾਂ ਭੀ ਚਲਦੀਆ ਹਨ ਅਤੇ ਹਵਾਈ ਜਹਾਜ਼ ਭੀ ਮਿਲ ਜਾਂਦੇ ਹਨ ।

(ੳ) ਪਾਕਿਸਤਾਨ ਨੂੰ ਐਬਟਾਬਾਦ, ਚਿਲਾਸ, ਗਿਲਗਿਤ ਦੇ ਰਾਹੀਂ ਨਵੀਂ ਚੀਨੀ ਸੜਕ ਸਿੰਕਿਆਂਗ ਨਾਲ ਮਿਲਾਂਦੀ ਹੈ ।

(ਅ) ਪੱਛਮੀ ਪਾਕਿਸਤਾਨ ਨੂੰ ਪਿਸ਼ਾਵਰ ਅਤੇ ਚਕਦਰਾ ਦੇ ਰਾਹੀਂ ਚਿਤਰਾਲ ਨਾਲ ਨਵੀਂ ਪੱਕੀ ਸੜਕ ਮਿਲਾਂਦੀ ਹੈ । ਇਹ ਐਬਟਾਬਾਦ ਸੁਕਾਰਦੂ ਨਾਲ ਚਿਲਾਸ ਅਤੇ ਬੂੰਜੀ ਤੇ ਅਸਟੋਰ ਦੇ ਰਾਹੀਂ ਪੱਕੀ ਸੜਕ ਨਾਲ ਮਿਲਾ ਦਿੱਤਾ ਗਿਆ ਹੈ ।

(ੲ) ਭਾਰਤ ਸ੍ਰੀ ਨਗਰ, ਕਾਰਗਿਲ ਤੋਂ ਲੇਹ ਨਾਲ ਮਿਲਾ ਦਿੱਤਾ ਗਿਆ ਹੈ । ਹੁਣ ਤਾਂ ਸੜਕਾਂ ਦਾ ਜਾਲ ਲੇਹ ਨੂੰ ਚਸੂਲ ਅਤੇ ਪੱਛਮੀ ਤਿੱਬਤ ਦੀ ਹੱਦ ਤਕ ਲੈ ਜਾਂਦਾ ਹੈ । ਪੱਛਮੀ ਤਿੱਬਤ ਅਤੇ ਸਿੰਕਿਆਂਗ ਤਾਂ ਅੱਗੇ ਹੀ ਸੜਕਾਂ ਦੇ ਜਾਲ ਨਾਲ ਭਰਿਆ ਹੋਇਆ ਹੈ ।

(ਸ) ਇਕ ਨਵੀਂ ਸੜਕ ਭਾਰਤ ਨੂੰ ਰੋਹਤਾਂਗ ਅਤੇ ਬਾਰਾ ਲਾਚਾ ਲਾ ਦੇ ਰਾਹੀਂ ਲੇਹ ਨਾਲ ਮਿਲਾਂਦੀ ਹੈ । ਹੁਣ ਤਾਂ ਕਈ ਹਵਾਈ ਅੱਡੇ ਬਣ ਚੁੱਕੇ ਹਨ । ਪਾਕਿਸਤਾਨ ਪਾਸ ਗਿਲਗਿਤ ਚਿਲਾਸ, ਸੁਕਾਰਦੂ ਅਤੇ ਚਿਤਰਾਲ ਆਦਿ ਦੇ ਹਵਾਈ ਅੱਡੇ ਹਨ । ਭਾਰਤ ਪਾਸ ਲੇਹ, ਕਾਰਗਿਲ, ਚਸੂਲ ਅਤੇ ਫੁਕਰੇ ਦੇ ਅੱਡੇ ਹਨ । ਕਰਤਾ ਨੇ ਤਾਂ ਦੌਲਤ ਬੇਗ਼ (Daulat Beg) ਘੋਲੜੀ ਉੱਤੇ ਭੀ ਸੰਨ 1962 ਵਿਚ ਚੀਨੀ ਹਮਲੇ ਤੋਂ ਪਹਿਲੇ ਇਕ ਨਵਾਂ ਅੱਡਾ 17,000 ਫੁੱਟ ਦੀ ਉਚਾਈ ਉੱਤੇ ਸੈਨਿਕਾਂ ਦੇ ਰਾਜ ਪ੍ਰਬੰਧ ਦੀ ਸਹੂਲਤ ਵਾਸਤੇ ਬਣਵਾ ਦਿੱਤਾ ਸੀ । ਚੀਨੀਆਂ ਨੇ ਇਸਕਾਈ ਚਿਨ ਦੇ ਮੈਦਾਨਾਂ ਵਿਚ ਹੁਣ ਕਈ ਨਵੇਂ ਹਵਾਈ ਅੱਡੇ ਬਣਾਏ ਹੋਏ ਹਨ । ਇਸ ਅੱਡੇ ਉੱਤੇ ਜਿਤਨੀ ਦੇਰ ਹਵਾਈ ਜਹਾਜ਼ ਠਹਿਰੇ ਉਹ ਚਲਦਾ ਹੀ ਰਖਣਾ ਪੈਂਦਾ ਹੈ, ਜੇ ਕਰ ਇਕ ਵਾਰ ਠੰਢਾ ਹੋ ਜਾਵੇ ਤਾਂ ਉਸ ਨੂੰ ਦੁਬਾਰਾ ਚਲਾਣਾ ਅਸੰਭਵ ਹੋ ਜਾਂਦਾ ਹੈ ।

ਪਰ ਹੁਣ ਤੋਂ 150 ਸਾਲ ਪਹਿਲੋਂ ਇਸ ਮੁਲਕ ਦੇ ਆਵਾਜਾਈ ਦੇ ਸਾਧਨਾਂ ਲਈ ਕੇਵਲ ਯਾਕ, ਜ਼ੋਹਮੋ, ਯਾਰਕੰਦੀ ਉੱਟ, ਘੋੜੇ, ਟੱਟੂ, ਖੱਚਰ, ਭੇਡਾਂ ਅਤੇ ਕੁਲੀ ਹੀ ਵਰਤੇ ਜਾਂਦੇ ਸਨ । ਇਨ੍ਹਾਂ ਸਾਧਨਾਂ ਉੱਤੇ ਹੀ ਜਰਨੈਲ ਜ਼ੋਰਾਵਰ ਸਿੰਘ ਦੀ ਫੌਜ ਦਾ ਰਾਜ ਪ੍ਰਬੰਧ

ਨਿਰਭਰ ਸੀ।

**ਲਦਾਖੀਆਂ ਦੇ ਚਰਿੱਤਰ :** ਉੱਤਰੀ ਹਿਮਾਲੀਆ ਦੇ ਖਿੱਤਿਆਂ ਵਿਚ ਖ਼ਾਸ ਕਰਕੇ ਲਦਾਖ ਅਤੇ ਤਿੱਬਤ ਵਿਚ ਮੰਗੋਲ ਨਸਲ ਦੇ ਲੋਕ ਵਸਦੇ ਹਨ। ਸਾਰਿਆਂ ਦੀ ਸਭਿਅਤਾ, ਜ਼ਬਾਨ, ਮਜ਼੍ਹਬ, ਖ਼ੁਰਾਕ ਅਤੇ ਪੁਸ਼ਾਕ ਸਭ ਇਕੋ ਜਿਹੀ ਹੈ। ਬਾਲਤਿਸਤਾਨ ਦੇ ਲੋਕਾਂ ਦਾ ਇਨ੍ਹਾਂ ਨਾਲੋਂ ਥੋੜ੍ਹਾ ਜਿਹਾ ਫਰਕ ਹੈ। ਪਰ ਚਿਤਰਾਲ, ਹੁੰਨਜਾ ਨਗਰ, ਗਿਲਗਿਤ ਚਿਲਾਸ ਅਤੇ ਪੁਨਜਾਲ ਵਿਚ ਰਹਿਣ ਵਾਲੇ ਲੋਕ ਦਾਰਦ ਨਸਲ ਵਿਚੋਂ ਹਨ।

ਲਦਾਖੀਆਂ ਦਾ ਕੱਦ ਚੀਨੀਆਂ ਅਤੇ ਭਾਰਤੀਆਂ ਨਾਲੋਂ ਛੋਟਾ ਹੁੰਦਾ ਹੈ। ਇਨ੍ਹਾਂ ਲੋਕਾਂ ਦੇ ਨਕਸ਼ ਅਤੇ ਨੈਣ ਮੰਗੋਲਾਂ ਵਰਗੇ ਹੁੰਦੇ ਹਨ। ਤਿਰਛੀਆਂ ਅੱਖਾਂ, ਅਤੇ ਗੱਲ੍ਹਾਂ ਦੀ ਉਭਰੀ ਹੋਈ ਹੱਡੀ, ਲਦਾਖੀਆਂ ਦੀ ਛਾਤੀ ਵੱਡੀ ਅਤੇ ਫੇਫੜੇ ਭੀ ਮਜਬੂਤ ਅਤੇ ਵੱਡੇ ਹੁੰਦੇ ਹਨ।

ਇਹ ਲੋਕ ਸਾਦਾ ਅਤੇ ਉੱਤੋਂ ਉੱਤੋਂ ਗੰਦੇ ਤੇ ਮੈਲੇ ਕੁਚੈਲੇ ਲੱਗਦੇ ਹਨ ਪਰ ਇਨ੍ਹਾਂ ਦੇ ਵਿਚ ਪੜ੍ਹਿਆਂ ਲਿਖਿਆਂ ਦੀ ਗਿਣਤੀ ਬਹੁਤ ਜਿਆਦਾ ਹੈ। ਇਹ ਲੋਕ ਦੁਖ ਸੁਖ ਦੀ ਪ੍ਰਵਾਹ ਨਹੀਂ ਕਰਦੇ। ਹਰ ਦਮ ਖ਼ੁਸ਼ ਰਹਿੰਦੇ ਹਨ, ਅਤੇ ਮਹਿਮਾਨ ਦੀ ਬੜੀ ਸੇਵਾ ਕਰਦੇ ਹਨ। ਹਰ ਵੇਲੇ ਆਪਣੇ ਆਪ ਨੂੰ ਖੁਸ਼ ਰੱਖਣ ਲਈ ਨਾਚ ਗਾਣਾ, ਸ਼ਰਾਬ ਪੀ ਕੇ ਮਸਤ ਹੋਣ ਦੇ ਮੌਕੇ ਲਭਦੇ ਹੀ ਰਹਿੰਦੇ ਹਨ। ਪਹਿਲੇ ਜ਼ਮਾਨੇ ਵਿਚ ਲਦਾਖੀਆਂ ਦੀ ਬਾਬਤ ਇਹ ਕਹਾਣੀ ਮਸ਼ਹੂਰ ਸੀ ਕਿ ਉਨ੍ਹਾਂ ਨੂੰ ਜ਼ਿੰਦਗੀ ਵਿਚ ਸਿਰਫ਼ ਤਿੰਨ ਵਾਰੀ ਹੀ ਨੁਹਾਲਿਆ ਜਾਂਦਾ ਹੈ, ਜਮਣ ਉੱਤੇ, ਸ਼ਾਦੀ ਉੱਤੇ, ਅਤੇ ਜਾਂ ਮੌਤ ਉੱਤੇ। ਪਰ ਹੁਣ ਤਾਂ ਇਹ ਲੋਕ ਬੜੇ ਸਾਫ਼ ਸੁਥਰੇ ਰਹਿੰਦੇ ਹਨ ਅਤੇ ਇਸ਼ਨਾਨ ਭੀ ਆਮ ਕਰਦੇ ਹਨ। ਲਦਾਖ ਵਿਚ ਲੜਕੇ ਲੜਕੀਆਂ ਦੇ ਆਮ ਸਕੂਲ ਖੁਲ੍ਹਣ ਨਾਲ ਇਨ੍ਹਾਂ ਲੋਕਾਂ ਵਿਚ ਭੀ ਭਾਰਤੀ ਮਰਦਾਂ ਅਤੇ ਜ਼ਨਾਨੀਆਂ ਵਾਲੇ ਪਹਿਨਣ ਖਾਣ ਦੇ ਫੈਸ਼ਨ ਆ ਗਏ ਹਨ। ਲੇਹ ਦੇ ਬਾਜ਼ਾਰ ਵਿਚ ਲੜਕੀਆਂ ਦਾ ਸਲਵਾਰ ਕਮੀਜ਼ ਦੁਪੱਟਾ, ਮਰਦਾਂ ਵਿਚ ਕੋਟ ਪਤਲੂਣ ਦਾ ਰਵਾਜ ਬਹੁਤ ਪੈ ਗਿਆ ਹੈ।

ਲਦਾਖੀ, ਸਾਦਾ, ਸਬਰ ਵਾਲਾ, ਪਰਮਾਤਮਾ ਤੇ ਭਰੋਸਾ ਰੱਖਣ ਵਾਲਾ, ਹਰ ਤਕਲੀਫ਼ ਦਾ ਖ਼ੁਸ਼ੀ ਖ਼ੁਸ਼ੀ ਨਾਲ ਸਾਹਮਣਾ ਕਰਨ ਵਾਲਾ, ਬਹਾਦਰ, ਸਖ਼ਤੀ ਝਲਣ ਵਾਲਾ ਅਤੇ ਦਲੇਰ ਇਨਸਾਨ ਹੈ। ਉਹ ਬੜਾ ਬਹਾਦਰ ਲੜਾਕਾ ਸਿਪਾਹੀ ਹੈ। ਉਹ ਆਜ਼ਾਦੀ ਦਾ ਚਾਹਵਾਨ ਹੈ ਅਤੇ ਭਾਰਤ ਦੀ ਆਜ਼ਾਦੀ ਲਈ ਦੁਸ਼ਮਣ ਦਾ ਲਦਾਖ ਉੱਤੇ ਹਮਲੇ ਦਾ ਮੁਕਾਬਲਾ ਕਰਨ ਲਈ ਮਰ ਮਿਟਣ ਲਈ ਤਿਆਰ ਹੈ। ਸੰਨ 1947 ਦੇ ਪਾਕਿਸਤਾਨੀ ਹਮਲੇ ਸਮੇਂ ਲਦਾਖੀ ਫ਼ੌਜੀਆਂ ਨੇ ਭਾਰਤੀ ਫ਼ੌਜ ਦੀ ਮੱਦਦ ਨਾਲ ਪਾਕਿਸਤਾਨ ਨੂੰ ਬਹੁਤ ਬੁਰੀ ਤਰ੍ਹਾਂ ਲਦਾਖ ਵਿਚੋਂ ਮਾਰ ਕੇ ਭਜਾਇਆ ਸੀ।

ਇਹ ਲੋਕ ਬੁੱਧ ਮਜ਼੍ਹਬ ਦੇ ਪੈਰੋਕਾਰ ਹਨ। ਸੌ ਵਿਚੋਂ 40 ਇਨਸ਼ਾਨ ਇਥੇ ਲਾਮੇ ਬਣ ਜਾਂਦੇ ਹਨ। ਕਈ ਔਰਤਾਂ ਭੀ ਲਾਮਾ ਬਣ ਜਾਂਦੀਆਂ ਹਨ। ਇਹ ਤਿੱਬਤ ਦੇ ਦਲਾਈ-ਲਾਮਾ ਨੂੰ ਆਪਣਾ ਰੱਬ ਮੰਨਦੇ ਹਨ।

**ਪੱਛਮੀ ਤਿੱਬਤ ਦੇ ਵਸਨੀਕ :** ਤਿੱਬਤੀਆਂ ਦਾ ਮੁੱਢ ਲੱਭਣਾ ਮੁਸ਼ਕਲ ਹੈ, ਪਰ ਇਹ

ਨਸਲ ਮੰਗੋਲ, ਬਰਮੀ ਅਤੇ ਤਿੱਬਤੀ ਨਸਲਾਂ ਦੇ ਮੇਲ ਜੋਲ ਦੀ ਖਿਚੜੀ ਤੋਂ ਨਿਕਲੀ ਹੈ। ਤਿੱਬਤੀਆਂ ਦੀ ਜ਼ਬਾਨ ਵਾਂਗ ਲਦਾਖੀਆਂ ਦੀ ਜ਼ਬਾਨ ਤਿੱਬਤੀ ਹੈ ਅਤੇ ਇਹ ਲੋਕ ਇਸ ਨੂੰ ਪਾਲੀ ਲਿੱਪੀ ਵਿਚ ਲਿਖਦੇ ਹਨ।

ਇਨ੍ਹਾਂ ਦੀਆਂ ਅੱਖਾਂ ਤਿਰਛੀਆਂ ਹੁੰਦੀਆਂ ਹਨ, ਇਨ੍ਹਾਂ ਦੀ ਗਲ ਦੀ ਹੱਡੀ ਉੱਚੀ, ਛਾਤੀ ਚੌੜੀ, ਕਾਲੇ ਮੁੰਡੇ ਬਾਲ, ਤਾਂਬੇ ਰੰਗ ਦੀ ਖਲੜੀ ਹੁੰਦੀ ਹੈ। ਇਹ ਲੋਕ ਬੜੇ ਮਜ਼ਬੂਤ ਪਰ ਛੋਟੇ ਕੱਦ ਦੇ ਹੁੰਦੇ ਹਨ। ਇਹ ਲੋਕ ਆਪਣੇ ਹੀ ਕਿਸਮ ਦੀ ਨਿਰਾਲੀ ਪੋਸ਼ਾਕ ਪਾਉਂਦੇ ਹਨ। ਇਨ੍ਹਾਂ ਦੀ ਬੋਲੀ, ਇਨ੍ਹਾਂ ਦੀ ਰਿਹਾਇਸ਼ ਦੇ ਪ੍ਰਬੰਧ, ਜ਼ਿੰਦਗੀ ਦੇ ਹਰ ਮੋੜ ਅਤੇ ਦੁਖ ਤਕਲੀਫ਼ ਵਿਚ ਖ਼ੁਸ਼ ਰਹਿਣ ਦੀ ਆਦਤ ਨੂੰ ਤਕ ਕੇ ਹਰ ਇਕ ਦਾ ਦਿਲ ਮੋਹਿਆ ਜਾਂਦਾ ਹੈ।

ਤਿੱਬਤੀ ਇਕ ਜਫ਼ਾ ਕਸ਼ਾਂ ਦੀ ਕੌਮ ਹੈ। ਇਨ੍ਹਾਂ ਦੀ ਕੌਮ ਦੇ ਦਿਲ ਦਿਮਾਗ਼ ਨੂੰ ਇਨ੍ਹਾਂ ਦੇ ਮਜ਼ਬੀ ਆਗੂਆਂ ਅਤੇ ਸਰਕਾਰੀ ਕਰਮਚਾਰੀਆਂ ਨੇ ਕਈ ਸਦੀਆਂ ਤੋਂ ਕੁਚਲ ਕੇ ਰਖਿਆ ਸੀ। ਇਨ੍ਹਾਂ ਨੂੰ ਲਾਮਾ ਲੋਕ ਵਗਾਰੀਆਂ ਦੀ ਤਰ੍ਹਾਂ ਵਰਤਦੇ ਸਨ ਅਤੇ ਇਨ੍ਹਾਂ ਨੂੰ ਭੂਤਾਂ ਅਤੇ ਭਵਿੱਖਤ ਦੇ ਡਰ ਅਤੇ ਵਹਿਮਾਂ ਵਿਚ ਰਖ ਕੇ ਮੂਰਖ ਬਣਾਈ ਰਖਦੇ ਸਨ। ਪਰ ਤਿਬੱਤੀ ਇਸ ਦੇ ਬਾਵਜੂਦ ਭੀ ਖ਼ੁਸ਼ ਹੀ ਰਹਿੰਦੇ ਹਨ। ਭਾਵੇਂ ਕਿ ਤਿੱਬਤ ਦੀ ਆਬੋ ਹਵਾ ਬਹੁਤ ਸਖ਼ਤ ਅਤੇ ਠੰਢੀ ਹੈ ਪਰ ਸਖਤ ਤੋਂ ਸਖ਼ਤ ਸਰਦੀ ਦੇ ਮੌਸਮ ਵਿਚ ਵੀ ਇਨ੍ਹਾਂ ਨੂੰ ਨੰਗੇ ਪੈਰੀਂ ਬਰਫ਼ ਤੇ ਖੇਲਦੇ ਵੇਖਿਆ ਜਾਂਦਾ ਹੈ ਇਹੋ ਹੀ ਕਾਰਣ ਹੈ ਕਿ ਜੋ ਤਿੱਬਤ ਵਿਚ ਬਚਪਨ ਦੀਆਂ ਮੁਸ਼ਕਿਲਾਂ ਨੂੰ ਕਟ ਕੇ ਬਚ ਨਿਕਲਦਾ ਹੈ ਅਤੇ ਜੁਆਨ ਹੋ ਜਾਂਦਾ ਹੈ ਬਸ ਉਹ ਕਸਵਟੀ ਉੱਤੇ ਪਰਖ ਕੇ ਆਪਣੀ ਮਜ਼ਬੂਤੀ ਦੇ ਤਾਨ ਹੀ ਨਿਕਲਦਾ ਹੈ। ਇਹੋ ਹੀ ਵਜਾਹ ਹੈ ਕਿ ਇਹ ਲੋਕ ਸਰਦੀ ਝਲਣ ਦੇ ਆਦੀ ਹੋ ਜਾਂਦੇ ਹਨ। ਜਦ ਬਾਹਰ ਦੇ ਵਿਦੇਸ਼ੀ ਲੋਕ ਸਰਦੀ ਤੋਂ ਡਰਦੇ ਅੰਦਰੀਂ ਵੜ ਕੇ ਅੰਗੀਠੀਆਂ ਦਾ ਆਸਰਾ ਲੈਂਦੇ ਹਨ, ਤਦ ਇਹ ਲੋਕ ਬਗ਼ੈਰ ਡਰ ਤੇ ਫ਼ਿਕਰ ਦੇ ਬਾਹਰ ਘੁੰਮਦੇ ਹਨ।

ਲਾਮਾ ਅਤੇ ਕਰਮਚਾਰੀਆਂ ਤੋਂ ਬਗ਼ੈਰ ਇਥੇ ਤਿੱਬਤੀ ਬੜੀ ਹੀ ਘੱਟ ਗਿਣਤੀ ਵਿਚ ਪੜ੍ਹੇ ਲਿਖੇ ਹੁੰਦੇ ਹਨ। ਇਨ੍ਹਾਂ ਲੋਕਾਂ ਦੀ ਜ਼ਿੰਦਗੀ ਮਜ਼ਬੀ ਰਵਾਇਤਾਂ ਅਤੇ ਇਨ੍ਹਾਂ ਦਾ ਰਹਿਣ ਸਹਿਣ ਬੜਾ ਹੀ ਅਚੰਭਾ ਅਤੇ ਹੈਰਾਨ ਰਖਣ ਵਾਲਾ ਹੈ।

ਹੁਣ ਤਿੱਬਤੀ ਲੋਕ ਚੀਨੀਆਂ ਦੀ ਗ਼ੁਲਾਮੀ ਥੱਲੇ ਹਨ। ਚੀਨੀ ਇਨ੍ਹਾਂ ਦੇ ਧਰਮ, ਕਲਚਰ ਅਤੇ ਜ਼ਿੰਦਗੀ ਨੂੰ ਲਗਾਤਾਰ ਤਬਾਹ ਕਰ ਰਹੇ ਹਨ। ਤਿੱਬਤੀ ਇਨ੍ਹਾਂ ਦੀਆਂ ਜੁਆਨ ਲੜਕੀਆਂ ਅਤੇ ਤੀਵੀਆਂ ਨੂੰ ਚੀਨ ਨੂੰ ਲਿਜਾ ਰਹੇ ਹਨ। ਉਨ੍ਹਾਂ ਦੀ ਥਾਂ ਚੀਨ ਦੀਆਂ ਕਮਿਊਨਿਸਟ ਔਰਤਾਂ ਨੂੰ ਤਿੱਬਤ ਵਿਚ ਵਸਾਇਆ ਜਾ ਰਿਹਾ ਹੈ ਅਤੇ ਇਨ੍ਹਾਂ ਦੀ ਤਿੱਬਤੀਆਂ ਨਾਲ ਸ਼ਾਦੀ ਕੀਤੀ ਜਾਂਦੀ ਹੈ।

ਤਿੱਬਤੀ ਨੌਜੁਆਨਾਂ ਨੂੰ ਚੀਨ ਵਿਚ ਲਿਜਾ ਕੇ ਕਮਿਊਨਿਸਟ ਯੂਥ ਲੀਗ ਵਿਚ ਕਮਿਊਨਿਜ਼ਮ ਦੀ ਸਿਖਲਾਈ ਦਿੱਤੀ ਜਾਂਦੀ ਹੈ ਅਤੇ ਫਿਰ ਉਨ੍ਹਾਂ ਨੂੰ ਤਿੱਬਤ ਵਿਚ ਵਸਾਇਆ ਜਾ ਰਿਹਾ ਹੈ। ਪਰ ਤਿੱਬਤੀ ਆਜ਼ਾਦੀ ਦੇ ਪਰਵਾਨੇ ਹਨ। ਹੁਣ ਵੀ ਅਜ਼ਾਦੀ ਦੀ ਲੜਾਈ ਜਾਰੀ ਰਖ ਰਹੇ ਹਨ।

